ਨਾਉਂ ਤੇ Christianity ਨੂੰ ਇਕਠਾ ਰੱਖਣਾ ਹੈ ਅਤੇ ਦੂਸੇਰੇ ਨਹੀਂ ਸਨ ਚਾਹੁੰਦੇ। ਇਸ ਦਾ ਨਤੀਜਾ ਇਹ ਹੋਇਆ ਕਿ ਇਨ੍ਹਾਂ ਦੀ ਆਪਸ ਵਿਚ ਦੇਰ ਤੱਕ ਖਾਨਾਜੰਗੀ ਹੁੰਦੀ ਰਹੀ। ਇਸ ਤਰ੍ਹਾਂ ਦੀਆਂ ਲੜਾਈਆਂ ਯੂਰਪ ਅੰਦਰ, ਐਬੇਸੀਨੀਆ ਅੰਦਰ ਅਤੇ ਅਲਜੇਰੀਆ ਅੰਦਰ ਹੁੰਦੀਆਂ ਰਹੀਆਂ ਅਤੇ ਉਹ ਆਪਸੀ ਖਾਨਾਜੰਗੀ ਵਿਚ ਤਬਾਹ ਹੁੰਦੇ ਰਹੇ। ਇਹ ਇਕ ਦਫਾ ਨਹੀਂ ਕਈ ਦਫਾ ਇਸ ਤ੍ਰਹਾਂ ਦੀਆਂ ਗੱਲਾਂ ਹੋਈਆਂ ਹਨ, ਆਪਸੀ ਝਗੜਾ ਹੀ ਰਿਹਾ ਹੈ। ਉਸ ਮੁਲਕ ਦੀ ਕੋਈ ਤਰੱਕੀ ਨਹੀਂ ਹੋਈ। ਇਹ ਗੱਲ ਹਣ ਬੜੀ ਪੁਰਾਣੀ ਹੋ ਗਈ ਹੈ ਕਿ ਧਰਮ ਅਤੇ ਸਿਆਸਤ ਇਕੱਠੇ ਹੀ ਚਲਣ। ਹੁਣ ਤਾਂ scientific ਦੁਨੀਆ ਦਾ ਯੁਗ ਹੈ, ਇਹ ਐਟਮ ਦੀ ਦੁਨੀਆ ਦੀ ਗੱਲ ਹੈ। Scientific ਯੁਗ ਅੰਦਰ ਇਸ ਤਰ੍ਹਾਂ ਦੀਆਂ ਗੱਲਾਂ ਇਕ ਬੋਸੀਦਾ ਗੱਲਾਂ ਹਨ। ਮੇਰੇ ਦੋਸਤ ਸਮਝਦੇ ਹਨ ਕਿ ਇਸ ਤਰ੍ਹਾਂ ਹੀ ਗੜਬੜ ਪਾਕੇ ਉਹ ਇਕ ਤਰੀਕੇ ਨਾਲ ਚਰਚ ਨੂੰ ਅਹਿਮੀਅਤ ਦੇ ਰਹੇ ਹਨ ਪਰ ਇਸ ਤਰ੍ਹਾਂ ਦੀਆਂ ਗੱਲਾਂ ਧਾਰਮਕ ਅਸਥਾਨਾਂ ਦੀ ਸ਼ਾਨ ਦੀ ਸ਼ਾਇਆਂ ਨਹੀਂ ਹਨ। ਮਾਨਯੋਗ ਸਪੀਕਰ ਸਾਹਿਬ, ਸਰਦਾਰ ਖੁਸ਼ਵੰਤ ਸਿੰਘ ਸਿੱਖਾਂ ਦੇ ਇਕ ਬੜੇ ਲਿਖਾਰੀ ਸਮਝੇ ਜਾਂਦੇ ਹਨ। ਇਸ ਤੋਂ ਇਲਾਵਾ ਉਹ ਦੁਨੀਆਂ ਦੇ ਕਾਫ਼ੀ ਹਿਸਿਆਂ ਵਿਚ ਘੁਮੇ ਫਿਰੇ ਹਨ। ਉਨ੍ਹਾਂ ਨੇ ਇਕ ਜਗ੍ਹਾ ਲਿਖਿਆ ਹੈ :—

> "....the demand for a Sikh State within the Indian Union (the Punjabi-speaking province amount to the same thing : it is a communal demand with a linguistic sugar coating).........."

ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਗੱਲਾਂ ਨਾਲ ਲੋਕਾਂ ਨੂੰ ਭੁਲੇਖੇ ਵਿਚ ਨਹੀਂ ਪਾਇਆ ਜਾ ਸਕਦਾ। ਅਗਰ ਉਹ ਪੰਜਾਬੀ ਸੂਬੇ ਦੀ ਮੰਗ ਕਰਨਾ ਚਾਹੁੰਦੇ ਸੀ ਅਤੇ ਆਪਣੀ ਮੰਗ ਸਹੀ ਸਮਝਦੇ ਸੀ ਤਾਂ ਉਨ੍ਹਾਂ ਨੂੰ ਇਹ ਮੰਗ ਕਿਸੇ ਚੌਰਾਹੇ ਵਿਚ ਵਰਤ ਰਖ ਦੇ ਕਰਨੀ ਚਾਹੀਦੀ ਸੀ। ਕਿਉਂ ਜੋ ਇਸ ਮੰਗ ਦਾ ਸਬੰਧ ਪੰਜਾਬ ਦੀ ਜਨਤਾ ਨਾਲ ਸੀ, ਪੰਜਾਬ ਦੀ ਅਵਾਮ ਨਾਲ ਸੀ, ਦਰਬਾਰ ਸਾਹਿਬ ਨੂੰ ਕਿਉਂ ਇਸਤੇਮਾਲ ਕੀਤਾ ਗਿਆ ? ਅਗਰ ਉਨ੍ਹਾਂ ਨੂੰ ਯਕੀਨ ਸੀ ਕਿ ਇਹ ਪੰਜਾਬ ਦੇ ਲੋਕਾਂ ਦਾ ਮਸਲਾ ਹੈ, ਪੰਜਾਬ ਦੀ ਬੇਹਤਰੀ ਵਾਸਤੇ ਹੀ ਪੰਜਾਬੀ ਸੂਬਾ ਬਣਾਇਆ ਜਾਣਾ ਹੈ ਤਾਂ ਉਨ੍ਹਾਂ ਨੂੰ ਐਸੀ ਜਗ੍ਹਾ ਬੈਠਣਾ ਚਾਹੀਦਾ ਸੀ ਜਿੱਥੋਂ ਕਿ ਅਵਾਮ ਲਈ ਦਰਵਾਜ਼ਾ ਖੁਲ੍ਹਾ ਸਮਝਿਆ ਜਾਂਦਾ। ਲੇਕਿਨ ਉਹ ਅਜ ਇਸ ਦੇ ਅਸਲ ਮਕਸਦ ਤੋਂ ਵੀ ਕਿਨਾਰਾ ਕਰ ਗਏ ਹਨ ਤੇ ਅਜ ਦਬਾਉ ਨਾਲ, ਭੁਖ ਹੜਤਾਲਾਂ ਦੇ ਜ਼ੋਰ ਨਾਲ, ਆਪਣੀ ਆਵਾਜ਼ ਅਵਾਮ ਤੇ ਠੋਸਣਾ ਚਾਹੁੰਦੇ ਹਨ। ਇਸ ਲਈ, ਮਾਨਯੋਗ ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਅਪੀਲ ਕਰਾਂਗਾ ਕਿ ਇਹ ਮਤਾ ਸਰਬ ਸੰਮਤੀ ਨਾਲ ਪਾਸ ਕੀਤਾ ਜਾਵੇ। ਅਜ ਮਾਸਟਰ ਤਾਰਾ ਸਿੰਘ ਜੀ ਇਸ ਚੀਜ਼ ਨੂੰ ਮਹਿਸੂਸ ਕਰਦੇ ਹਨ ਕਿ ਕਿਸ ਤਰ੍ਹਾਂ ਧਰਮ ਦੇ ਨਾਉਂ ਤੇ ਆਇਆ ਹੋਇਆ ਪੈਸਾ ਖਰਚਿਆ ਜਾ ਰਿਹਾ ਹੈ। ਕੀ ਇਹ ਯੋਗ ਖਰਚ ਹੋ ਰਿਹਾ ਹੈ ? ਤੁਸੀਂ ਇਸ ਖਰਚ ਵੱਲ ਵੇਖੋ ਕਿਸ ਤਰ੍ਹਾਂ ਇਹ ਰੁਪਿਆ lavishly ਲੁਟਾਇਆ ਜਾ ਰਿਹਾ ਹੈ। ਆਇਆ ਇਹ ਧਰਮ ਦੇ ਲਈ ਜਾਂ ਇਸ ਦੇ ਪਰਚਾਰ ਲਈ ਕੀਤਾ ਜਾ ਰਿਹਾ ਹੈ, ਇਹ ਤੁਸੀਂ ਖੁਦ ਹੀ ਵੇਖੋ। ਮੈਂ ਸਮਝਦਾ ਹਾਂ ਇਸ ਆਮਦਨੀ ਵਿਚੋਂ ਧਾਰਮਕ ਕੰਮ ਲਈ ਜਾਂ ਦਰਬਾਰ ਸਾਹਿਬ ਦੇ ਕੰਮ ਲਈ ਇਕ ਪਾਈ ਵੀ ਨਹੀਂ ਖਰਚੀ ਜਾ ਰਹੀ। ਜਿਨ੍ਹਾਂ ਪਵਿੱਤਰ ਅਸਥਾਨਾਂ ਤੋਂ ਸਾਨੂੰ ਧਰਮ ਦੀ ਸਿਖਿਆ ਮਿਲਨੀ ਸੀ ਅਜ ਮੇਰੇ ਦੋਸਤ ਉਨ੍ਹਾਂ ਥਾਵਾਂ ਨੂੰ ਛੋਟੇ ਛੋਟੇ ਕਿਲ੍ਹੇ ਬਣਾਉਣ ਵਿਚ ਲਗੇ ਹੋਏ ਹਨ। ਜੇ ਉਹ ਚਾਹੁੰਦੇ ਹਨ ਕਿ ਹਿੰਦੂ-ਸਿਖ ਏਕਤਾ ਵਧੇ, ਏਥੇ ਸੁਖ ਔਰ ਅਮਨ ਹੋਵੇ ਤਾਂ ਉਨ੍ਹਾਂ ਨੂੰ ਸਾਰੇ ਪੰਜਾਬੀਆਂ ਦੇ ਨੁਕਤਾ ਨਿਗਾਹ ਤੋਂ ਸੋਚਣਾ ਚਾਹੀਦਾ ਹੈ ਅਤੇ ਆਪਸ ਦੀ controversy ਖਤਮ ਕਰ ਦੇਣੀ ਚਾਹੀਦੀ ਹੈ।

[ਸਰਦਾਰ ਰਾਜਿੰਦਰ ਸਿੰਘ]

ਮਾਸਟਰ ਤਾਰਾ ਸਿੰਘ ਹੋਰੀਂ ਰੋਜ਼ ਦਰਬਾਰ ਸਾਹਿਬ ਦੇ ਅੰਦਰ ਪ੍ਰੈਸ ਕਾਨਫਰੰਸਾਂ ਕਰਦੇ ਹਨ ਔਰ ਹਰ ਰੋਜ਼ ਅਖਬਾਰਾਂ ਖਬਰਾਂ ਦੇ ਨਾਲ ਭਰੀਆਂ ਹੋਈਆਂ ਆਉਂਦੀਆਂ ਹਨ। ਮਾਸਟਰ ਜੀ ਉਥੇ ਰੋਜ਼ ਲੈਕਚਰ ਦਿੰਦੇ ਹਨ। ਉਨ੍ਹਾਂ ਤੋਂ ਬਾਅਦ ਜਿਹੜਾ ਦੂਸਰਾ ਜਥਾ ਤਕਰੀਰਾਂ ਕਰਦਾ ਹੈ ਉਹ ਬੜੀਆਂ ਭਿਆਨਕ ਹੁੰਦੀਆਂ ਹਨ। ਜਿਸ ਤਰ੍ਹਾਂ ਦੀਆਂ ਤਕਰੀਰਾਂ, ਸਪੀਕਰ ਸਾਹਿਬ, ਉਹ ਲੋਕ ਕਰਦੇ ਹਨ ਤੁਸੀਂ ਕਿਸੇ ਹੋਰ ਅਦਾਰੇ ਦੇ ਲੋਕਾਂ ਤੋਂ ਬੇਸ਼ਕ ਉਨ੍ਹਾਂ ਦੀ ਤਸਦੀਕ ਕਰੋ। ਤੁਸੀਂ ਖੁਦ ਉਸ ਜ਼ਿਲੇ ਦੇ ਰਹਿਣ ਵਾਲੇ ਹੋ, ਇਸ ਵਾਸਤੇ ਤੁਹਾਨੂੰ ਬਹੁਤ ਸਾਰੀਆਂ ਚੀਜ਼ਾਂ ਦਾ ਹਾਲ ਮਾਲੂਮ ਹੈ। ਜਿਹੜੇ ਜਥੇ ਉਥੇ ਤਕਰੀਰਾਂ ਕਰਦੇ ਹਨ ਉਹ ਇਸ ਤਾਕ ਦੇ ਵਿਚ ਬੈਠੇ ਹੋਏ ਹਨ ਕਿ ਮਾਸਟਰ ਤਾਰਾ ਸਿੰਘ ਹੋਰੀਂ ਮਰਨ ਤਾਂ ਅਸੀਂ ਉਨ੍ਹਾਂ ਤੋਂ ਬਾਅਦ ਲੀਡਰੀ ਦੀ ਬਾਗ ਡੋਰ ਆਪਣੇ ਹਥਾਂ ਦੇ ਵਿਚ ਲਈਏ। ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਸਰਕਾਰ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਕੇ ਪੰਜਾਬ ਦੇ ਲੋਕਾਂ ਨੂੰ ਦਸੇ ਕਿ ਧਰਮ ਅਸਥਾਨਾਂ ਦੀ ਪਵਿੱਤਰਤਾ ਨੂੰ ਕਾਇਮ ਰਖਣ ਲਈ ਉਥੇ ਜਿਹੜੇ ਭਗੌੜੇ ਛਿਪਕੇ ਖਰਾਬੀਆਂ ਕਰਦੇ ਹਨ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ ਅਤੇ ਧਾਰਮਕ ਗੁਰਦਵਾਰਿਆਂ ਨੂੰ ਸਿਆਸੀ ਕੰਮਾਂ ਲਈ ਨਹੀਂ ਵਰਤਿਆ ਜਾਣਾ ਚਾਹੀਦਾ। ਸਪੀਕਰ ਸਾਹਿਬ, ਇਸ ਚੀਜ਼ ਨੂੰ ਰੋਕਣ ਦੇ ਵਾਸਤੇ ਕਿਸੇ ਨਾ ਕਿਸੇ ਵਕਤ ਹਿੰਦੁਸਤਾਨ ਦੇ ਵਿਚ ਕੋਈ ਨਾ ਕੋਈ ਸ਼ਖਸ ਜ਼ਰੂਰ ਉਠਣਾ ਸੀ। ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਭ ਤੋਂ ਪਹਿਲੇ ਸਰਦਾਰ ਪਰਤਾਪ ਸਿੰਘ ਹੋਰਾਂ ਨੇ ਧਰਮ ਅਸਥਾਨਾਂ ਦੀ ਮੁਕਦਸਤਾ ਨੂੰ ਕਾਇਮ ਰਖਣ ਦੇ ਵਾਸਤੇ ਕਦਮ ਉਠਾਇਆ ਹੈ। ਭਾਵੇਂ ਕਈ ਤੰਗ ਖਿਆਲਾਂ ਵਾਲੇ ਆਦਮੀ ਉਨ੍ਹਾਂ ਨੂੰ ਮਾੜਾ ਕਹਿੰਦੇ ਹੋਣ ਕਿ ਉਨ੍ਹਾਂ ਨੇ ਗੁਰਦੁਆਰਿਆਂ ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਹਨ ਮਗਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਸ ਤਰ੍ਹਾਂ ਦਾ ਕਦਮ ਚੁਕ ਕੇ ਸਿੱਖ ਧਰਮ ਦੀ ਸਚੀ ਸੇਵਾ ਕੀਤੀ ਹੈ। ਸਪੀਕਰ ਸਾਹਿਬ, ਅਸੀਂ ਵੀ ਚਾਹੁੰਦੇ ਹਾਂ ਕਿ ਗੁਰਦੁਆਰਿਆਂ ਵਿਚ ਪੁਲੀਸ ਨਾ ਜਾਵੇ, ਮਗਰ ਤਾਂ ਜੇ ਕਰ ਉਥੇ ਸਿਰਫ ਧਰਮ ਦਾ ਪ੍ਰਚਾਰ ਹੁੰਦਾ ਹੋਵੇ। ਲੇਕਿਨ ਜੇਕਰ ਗੁਰਦੁਆਰਿਆਂ ਦੇ ਵਿਚ ਭਗੌੜੇ, ਫੀਮ ਅਤੇ ਸ਼ਰਾਬ ਦੇ ਸਮਗਲਰ ਜਾਂ ਜ਼ਹਿਰੀਲੀਆਂ ਤਕਰੀਰਾਂ ਕਰਨ ਵਾਲੇ ਲੋਕ ਛਿਪੇ ਹੋਏ ਹੋਣ ਤਾਂ ਫੇਰ ਗੌਰਮੈਂਟ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਨ੍ਹਾਂ ਚੀਜ਼ਾਂ ਨੂੰ ਰੋਕਣ ਵਾਸਤੇ ਕੋਈ ਕਦਮ ਉਠਾਏ। ਜਦੋਂ ਇਸ ਤਰ੍ਹਾਂ ਦੇ ਹਾਲਾਤ ਹੋਣ ਤਾਂ ਗੌਰਮੈਂਟ ਕਿਤਨਾ ਕੁ ਚਿਰ ਚੁਪ ਕਰਕੇ ਬੈਠ ਸਕਦੀ ਹੈ ? ਜੇ ਗੁਰਦੁਆਰਿਆਂ ਦੇ ਵਿਚ ਬੰਦੂਕਾਂ ਜਾਂ **hand grenade** ਬਣਨਗੇ ਤਾਂ ਫੇਰ ਕੀ ਬਣੇਗਾ ? ਹਾਲੇ ਤਾਂ ਉਥੇ ਬਰਛੇ ਅਤੇ ਬੰਦੂਕਾਂ ਹੀ ਹਨ ਲੇਕਿਨ ਜੇ ਕਲ ਨੂੰ ਉਥੇ ਉਨ੍ਹਾਂ ਨੇ ਬਾਰੂਦ ਬਣਾਉਣ ਦਾ ਕਾਰਖਾਨਾ ਚਾਲੂ ਕਰ ਲਿਆ ਤਾਂ ਕੀ ਸਰਕਾਰ ਨੂੰ ਚੁਪ ਕਰਕੇ ਬੈਠ ਰਹਿਣਾ ਚਾਹੀਦਾ ਹੈ ? ਇਸ ਕਰਕੇ ਮੈਂ ਸਮਝਦਾ ਹਾਂ ਕਿ ਸਰਦਾਰ ਪਰਤਾਪ ਸਿੰਘ ਹੋਰਾਂ ਨੇ ਜਿਸ ਨੀਤੀ ਨਾਲ ਕੰਮ ਕਰਨਾ ਸ਼ੁਰੂ ਕੀਤਾ ਹੈ ਉਹ ਨਿਹਾਇਤ ਹੀ ਦਾਨਸ਼ਮੰਦੀ ਵਾਲਾ ਤਰੀਕਾ ਹੈ ਔਰ ਸਿਖੀ ਦੀ ਸ਼ਾਨ ਨੂੰ ਉਚਾ ਕਰਨ ਵਾਲਾ ਕਦਮ ਹੈ। ਸਪੀਕਰ ਸਾਹਿਬ, ਦੋ ਤਿੰਨ ਗੁਰਦੁਆਰਿਆਂ ਤੇ ਛਾਪੇ ਪੈਣ ਤੋਂ ਬਾਅਦ ਜਿਤਨੇ ਛੋਟੇ ਛੋਟੇ ਗੁਰਦੁਆਰਿਆਂ ਦੇ ਵਿਚ ਭਗੌੜੇ ਸਨ ਉਹ ਸਾਰੇ ਦੌੜ ਕੇ ਦਰਬਾਰ ਸਾਹਿਬ ਦੇ ਵਿਚ ਇਕੱਠੇ ਹੋ ਗਏ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਿੱਖਾਂ ਦੇ ਵਿਚ ਇਹ ਰਿਵਾਇਤ ਸੀ ਕਿ ਜੇ ਕੋਈ ਸੰਗੀਨ ਜੁਰਮ ਕਰ ਲਏ ਤਾਂ ਉਸ ਨੂੰ ਦਰਬਾਰ ਸਾਹਿਬ ਦੀ ਪਵਿੱਤਰ ਧਰਤੀ ਤੇ ਛਿਪਾ ਲਿਆ ਜਾਵੇ ? ਸਪੀਕਰ ਸਾਹਿਬ, ਇਸ ਦੇ ਨਾਲੋਂ ਘਟੀਆ ਗੱਲ ਸਿੱਖ ਇਤਹਾਸ ਦੇ ਵਿਚ ਕਦੀ ਨਹੀਂ ਹੋਈ ਔਰ ਨਾ ਹੀ ਮੈਨੂੰ ਯਕੀਨ ਹੈ ਕਿ ਅਗਾਹਾਂ ਨੂੰ ਹੋਵੇਗੀ। ਮੈਂ ਕਹਿੰਦਾ ਹਾਂ ਕਿ ਅਕਾਲੀਆਂ ਨੂੰ ਸੁਮੱਤ ਕਰਨੀ ਚਾਹੀਦੀ ਹੈ ਔਰ ਦਰਬਾਰ ਸਾਹਿਬ ਦੇ ਜਿਹੜੇ ਪ੍ਰਬੰਧਕ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਦਰਬਾਰ ਸਾਹਿਬ ਦੇ ਵਿਚ ਜਿਹੜੇ ਮੁਜਰਮ ਛਿਪੇ ਹੋਏ ਹਨ ਉਨ੍ਹਾਂ ਨੂੰ ਬਾਹਿਰ ਕਢ ਦੇਣ ਔਰ ਮਾਸਟਰ ਤਾਰਾ ਸਿੰਘ ਹੋਰਾਂ ਨੂੰ ਕਹਿਣ ਕਿ ਉਹ ਭੁਖ ਹੜਤਾਲ ਖੋਲ ਦੇਣ। ਉਨ੍ਹਾਂ ਨੂੰ ਚਾਹੀਦਾ ਹੈ ਕਿ ਡਿਪਟੀ ਕਮਿਸ਼ਨਰ ਸਾਹਿਬ ਦੇ ਪਾਸ ਖੁਦ ਆ ਕੇ ਭਗੌੜਿਆਂ

ਨੂੰ ਫੜਾ ਦੇਣ। ਜੇ ਮਾਸਟਰ ਤਾਰਾ ਸਿੰਘ ਹੋਰਾਂ ਨੇ ਜ਼ਰੂਰ ਵਰਤ ਰਖਣਾ ਹੈ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਗੁਰਦੁਵਾਰੇ ਦੇ ਵਿਚੋਂ ਬਾਹਰ ਆ ਕੇ ਰਖਣ। ਉਨ੍ਹਾਂ ਨੂੰ ਇਸ ਚੀਜ਼ ਨੂੰ ਹੋਰ ਜ਼ਿਆਦਾ ਨਹੀਂ ਲਮਕਾਉਣਾ ਚਾਹੀਦਾ ਔਰ ਜੋ ਕੁਝ ਪਹਿਲੇ ਹੋ ਚੁਕਾ ਹੈ ਉਸ ਦਾ ਪਸ਼ਚਾਤਾਪ ਕਰਨਾ ਚਾਹੀਦਾ ਹੈ। ਬਸ, ਸਪੀਕਰ ਸਾਹਿਬ, ਮੈਂ ਇਤਨਾ ਹੀ ਕਹਿ ਕੇ ਬੈਠਦਾ ਹਾਂ।

**Mr. Speaker :** Motion moved—

**This Sabha recommends to the Government to take suitable measures to ensure that no religious or charitable institution in the State is used by any individual or organisation for political purposes.**

**ਸਰਦਾਰ ਭੁਪਿੰਦਰ ਸਿੰਘ ਮਾਨ** (ਸਮਾਣਾ 'ਜਨਰਲ') : ਸਾਹਿਬਿ ਸਦਰ, ਇਸ **ਰੈਜ਼ੋਲਿਊਸ਼ਨ** ਦੇ ਜਜ਼ਬਾਤ ਬੜੇ ਮਕਬੂਲ ਹਨ। ਖਾਸ ਕਰਕੇ ਜਦੋਂ ਇਸ ਦੇ ਨਾਲ ਅਕਾਲੀ ਗਰੁਪ ਦੀ ਤਰਫੋਂ **ਪੰਜਾਬੀ** ਸੂਬੇ ਦੇ ਬਾਰੇ ਕੀਤੇ ਗਏ ਮੁਤਾਲਬੇ ਦਾ ਮਤਾ ਵੀ ਸ਼ਾਮਲ ਹੋ ਗਿਆ ਹੋਵੇ ਤਾਂ ਇਸ ਦਾ ਫੈਲਾਉ ਇਤਨਾ ਵਸੀਹ ਹੋ ਜਾਂਦਾ ਹੈ ਕਿ ਅਸੀਂ ਪੰਜਾਬ ਦੇ ਮੌਜੂਦਾ ਮਸਲੇ ਨੂੰ ਕੁਝ ਆਈਨ ਦੀਆਂ ਸਖਤੀਆਂ ਤੋਂ ਬਲਾਤਰ ਰਹਿੰਦੇ ਹੋਏ ਇਸ ਤੇ ਗ਼ੌਰ ਕਰ ਸਕਦੇ ਹਾਂ। ਸਪੀਕਰ ਸਾਹਿਬ, ਹੁਣ ਮੈਂ ਇਹ ਦਸਣਾ ਚਾਹੁਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਲਿਆਉਣ ਦੀ ਲੋੜ ਕਿਉਂ ਪਈ। ਪੰਜਾਬ ਦੇ ਅੰਦਰ ਚਿਰਾਂ ਤੋਂ ਕੁਝ ਰਵਾਇਆਤ ਚਲੀਆਂ ਆ ਰਹੀਆਂ ਸਨ ਜਿਨ੍ਹਾਂ ਨੂੰ ਗੌਰਮੈਂਟ ਅਤੇ ਮਜ਼ਬੀ ਅਦਾਰਿਆਂ ਦੇ ਮੁੰਤਜ਼ਿਮ ਨਿਗਾਹ ਵਿਚ ਰਖਦੇ ਸਨ। ਮਗਰ ਅਜ ਕਲ੍ਹ ਦੀ ਐਜੀਟੇਸ਼ਨ ਔਰ ਖਾਸ ਕਰਕੇ ਅਕਾਲੀ ਦਲ **ਵੱਲੋਂ** ਕੀਤੀ ਹੋਈ ਐਜੀਟੇਸ਼ਨ ਜਦੋਂ ਪੰਜਾਬ ਦੇ ਹਰ ਮੈਦਾਨ ਵਿੱਚੋਂ ਫੇਅਲ ਹੋ ਗਈ ਤਾਂ ਉਨ੍ਹਾਂ ਨੇ ਆਪਣੀ ਪਨਾਹਗਾਹ ਹਰਮੰਦਰ ਸਾਹਿਬ ਅਤੇ ਹੋਰ ਗੁਰਦੁਆਰਿਆਂ ਨੂੰ ਬਣਾਇਆ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਗੁਰਦੁਆਰਿਆਂ ਦੇ ਵਿਚ ਪਨਾਹ ਹਾਸਲ ਕਰਨੀ ਉਨ੍ਹਾਂ ਦੀ ਸ਼ਿਕਸਤ ਦਾ ਇਤਰਾਫ਼ ਹੈ। ਉਨ੍ਹਾਂ ਨੂੰ ਆਮ ਪੰਜਾਬ ਦੇ ਵਿਚ ਬੁਰੀ ਤਰ੍ਹਾਂ ਨਾਲ ਸ਼ਿਕਸਤ ਹੋਈ ਹੈ। ਸਪੀਕਰ ਸਾਹਬ, ਮੈਂ ਇਸ ਰੈਜ਼ੋਲਿਊਸ਼ਨ ਦੇ ਜਜ਼ਬਾਤ ਦੀ ਤਾਈਦ ਕਰਦਾ ਹੋਇਆ ਇਸ ਨੂੰ ਕੁਝ ਹੋਰ ਖੁਲ੍ਹਾ ਕਰਦਾ ਹਾਂ। ਸਰਦਾਰ ਰਾਜਿੰਦਰ ਸਿੰਘ ਹੋਰਾਂ ਨੇ ਕਿਹਾ ਹੈ ਗੁਰਦੁਆਰੇ ਬੜੀ ਪਵਿੱਤਰ ਥਾਂ ਸਨ, ਹਰਮੰਦਰ ਸਾਹਿਬ ਅੰਮ੍ਰਿਤ ਦਾ ਭੰਡਾਰ ਸੀ ਜਿੱਥੇ ਜਾ ਕੇ ਲੋਕਾਂ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਸੀ। ਲੇਕਿਨ ਉਥੇ ਜਿਹੜੀਆਂ ਕੁਰੀਤੀਆਂ ਹੋਣ ਲਗ ਪਈਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੇ ਵਾਸਤੇ ਪੰਜਾਬ ਗੌਰਮੈਂਟ ਨੂੰ ਕੁਝ ਨਾ ਕੁਝ ਸਾਧਨ ਕਰਨੇ ਚਾਹੀਦੇ ਹਨ ਤਾਕਿ ਉਨ੍ਹਾਂ ਧਰਮ ਅਸਥਾਨਾਂ ਦੀ ਪਵਿੱਤਰਤਾ ਕਾਇਮ ਰਹੇ। ਸਪੀਕਰ ਸਾਹਿਬ, ਮੈਂ ਇਸ ਤੋਂ ਵੀ ਦੋ ਕਦਮ ਹੋਰ ਅਗੇ ਜਾਣਾ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਸਾਡੀ ਇਹ ਕਤਅਨ ਤੌਰ ਤੇ ਜ਼ਿਮੇਵਾਰੀ ਨਹੀਂ ਹੈ ਕਿ ਅਗਰ ਸਿੱਖਾਂ ਦੇ ਗੁਰਦੁਆਰਿਆਂ ਦੇ ਪੈਰੋਕਾਰ ਖੁਦ ਹੀ ਆਪ ਕੋਝੀਆਂ ਔਰ ਬੇਢੰਗੀਆਂ ਚਾਲਾਂ ਦੇ ਨਾਲ ਉਨ੍ਹਾਂ ਦੀ ਪਵਿੱਤਰਤਾ ਨੂੰ ਖਰਾਬ ਕਰਦੇ ਹੋਣ ਤਾਂ ਕਾਨੂੰਨੀ ਤੌਰ ਤੇ ਸਾਡੇ ਲਈ ਇਹ ਜ਼ਰੂਰੀ ਨਹੀਂ ਕਿ ਅਸੀਂ ਉਨ੍ਹਾਂ ਨੂੰ ਧਰਮ ਦੀ ਪਵਿੱਤਰਤਾ ਦਾ ਰਸਤਾ ਦਸੀਏ। ਮਗਰ ਜੇ ਕੋਈ ਆਦਮੀ ਸ਼ਿਖੰਡੀ ਦੀ ਆੜ ਲੈਣ ਦੀ ਤਰ੍ਹਾਂ ਇਹ ਸੋਚੇ ਕਿ ਗੁਰਦੁਆਰਿਆਂ ਦੇ ਵਿਚ ਕਿਉਂਕਿ ਗੌਰਮੈਂਟ ਨੇ ਦਾਖਲ ਨਹੀਂ ਹੋਣਾ ਇਸ ਵਾਸਤੇ ਜਿਹੜਾ ਮਰਜ਼ੀ ਜੁਰਮ ਕਰਕੇ ਅਸੀਂ ਉਨ੍ਹਾਂ ਦੇ ਵਿਚ ਪਨਾਹ ਲੈ ਕੇ ਛਿਪੇ ਰਹਾਂਗੇ ਤਾਂ ਸਰਕਾਰ ਇਸ ਚੀਜ਼ ਨੂੰ ਰੋਕੇ ਤੋਂ ਬਿਨਾਂ ਨਹੀਂ ਰਹਿ ਸਕਦੀ। ਜਾਂ ਦੂਸਰੇ ਲਫ਼ਜ਼ਾਂ ਵਿਚ ਇਹ ਕਹਿ ਲਉ ਕਿ ਜੇ ਕੋਈ ਆਪਣੇ ਸੋਟੇ ਤੇ ਵਾਹਿਗੁਰੂ ਵਾਹਿਗੁਰੂ ਲਿਖ ਕੇ ਕਿਸੇ ਦੇ ਸਿਰ ਵਿਚ ਮਾਰਨਾ ਸ਼ੁਰੂ ਕਰ ਦੇਵੇ ਔਰ ਉਸ ਦੇ ਸੋਟੇ ਨੂੰ ਜਦੋਂ ਕੋਈ ਖੋਹੇ ਔਰ ਉਹ ਇਹ ਕਹੇ ਕਿ ਇਹ ਤਾਂ ਵਾਹਿਗੁਰੂ ਦੇ ਨਾਮ ਵਾਲਾ ਸੋਟਾ ਹੈ ਤਾਂ ਕੀ ਉਸ ਨੂੰ ਫੇਰ ਬਖਸ਼ ਦੇਣਾ ਚਾਹੀਦਾ ਹੈ ? ਮੈਂ ਸਮਝਦਾ ਹਾਂ ਕਿ ਹਰਗਿਜ਼ ਨਹੀਂ। ਇਸ ਤਰ੍ਹਾਂ ਦੀਆਂ ਹਰਕਤਾਂ ਕਰਨ ਵਾਲਿਆਂ ਨੂੰ ਰੋਕਣਾ ਹੀ

[ਸਰਦਾਰ ਭੁਪਿੰਦਰ ਸਿੰਘ ਮਾਨ]

ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਸ਼ਿਖੰਡੀ ਦੀ ਤਰ੍ਹਾਂ ਆਸਰਾ ਲਿਆ ਗਿਆ ਹੈ ਅਤੇ ਇਹ ਇਕ ਸ਼ਿਕਸਤ ਖੁਰਦਾ ਮੁਜਰਿਮ ਦੀ ਤਰ੍ਹਾਂ ਆਖਰੀ ਪਨਾਹ ਲੈਣ ਵਾਲੀ ਗੱਲ ਹੈ। ਇਸ ਸਿਲਸਿਲੇ ਵਿਚ ਆਮ ਇਤਰਾਜ਼ ਇਹ ਹੈ ਕਿ ਸਾਡੇ ਜੋ ਗੁਰਦੁਆਰੇ ਹਨ ਉਹ ਪਵਿੱਤਰ ਹਨ, ਧਰਮ ਦੇ ਸਥਾਨ ਹਨ, ਉਥੇ ਧਰਮ ਦਾ ਤੇ ਗੁਰਬਾਣੀ ਦਾ ਪਰਚਾਰ ਹੋਣਾ ਚਾਹੀਦਾ ਹੈ ਅਤੇ ਉਥੇ ਸਿਆਸੀ ਕਾਰਵਾਈਆਂ ਕਰਕੇ ਉਨ੍ਹਾਂ ਦੀ ਪਵਿੱਤਰਤਾ ਭੰਗ ਨਹੀਂ ਕਰਨੀ ਚਾਹੀਦੀ। ਇਥੇ ਜੋ ਤਕਰੀਰ ਕੀਤੀ ਗਈ ਉਸ ਵਿਚ ਵੀ ਵਡਾ ਇਹੋ ਇਤਰਾਜ਼ ਸੀ ਅਤੇ ਆਮ ਤੌਰ ਤੇ ਬਾਹਰ ਵੀ ਇਹੋ ਗੱਲ ਕਹੀ ਜਾਂਦੀ ਹੈ। ਲੇਕਿਨ ਮੈਂ ਇਸ ਨਾਲੋਂ ਵੀ ਇਕ ਕਦਮ ਅਗੇ ਜਾਂਦਾ ਹਾਂ। ਇਸ ਗੱਲ ਦਾ ਮੈਨੂੰ ਵੀ ਇਤਰਾਜ਼ ਹੈ ਕਿ ਗੁਰਦਵਾਰਿਆਂ ਦੀ ਪਵਿੱਤਰਤਾ ਰਾਜਨੈਤਕ ਕਾਰਵਾਈਆਂ ਨਾਲ ਭੰਗ ਨਹੀਂ ਕਰਨੀ ਚਾਹੀਦੀ। ਲੇਕਿਨ ਮੇਰਾ ਜੋ ਅਸਲੀ ਇਤਰਾਜ਼ ਹੈ ਉਹ ਇਹ ਹੈ ਕਿ ਗੁਰਦੁਆਰਿਆਂ ਦੀ ਪਵਿੱਤਰਤਾ ਨਾਲੋਂ ਵੀ ਵਧ ਪਵਿੱਤਰਤਾ ਸਾਡਾ ਪੰਜਾਬੀਆਂ ਦਾ ਆਪਸ ਵਿਚ ਦਾ ਪਿਆਰ ਹੈ ਅਤੇ ਇਸ ਪੰਜਾਬ ਦੇ ਵਸਣੀਕਾਂ ਦਾ ਪਿਆਰ ਨਾਲ ਇਕੱਠੇ ਰਹਿਣਾ ਹੈ। ਮੈਂ ਸਮਝਦਾ ਹਾਂ ਕਿ ਇਸ ਪਿਆਰ ਨੂੰ ਤੋੜ ਦੇਣਾ ਅਤੇ ਇਸ unity ਨੂੰ ਤੋੜ ਦੇਣਾ ਉਤਨਾ ਹੀ ਮਾੜਾ ਹੈ ਜਿਤਨਾ ਕਿ ਗੁਰਦੁਆਰਿਆਂ ਦੀ ਪਵਿੱਤਰਤਾ ਦਾ ਭੰਗ ਕਰਨਾ। ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇਕਰ ਮਾਸਟਰ ਤਾਰਾ ਸਿੰਘ ਤੇ ਉਨ੍ਹਾਂ ਦੇ ਸਾਥੀ ਗੁਰਦੁਆਰਿਆਂ ਦੀ ਪਵਿੱਤਰਤਾ ਭੰਗ ਨਾ ਕਰਦੇ ਹੋਏ ਬਾਹਰ ਕਿਸੇ ਗਲੀ ਵਿਚ ਜਾ ਕੇ ਇਹੋ ਕਾਰਵਾਈਆਂ ਸ਼ੁਰੂ ਕਰ ਦੇਣ, ਕਾਨੂੰਨ ਸ਼ਿਕਨ ਸਪੀਚਾਂ ਕਰਨ ਲਗ ਪੈਣ ਅਤੇ ਉਹ ਸਾਰੇ ਜ਼ਖੀਰੇ ਇਕੱਠੇ ਕਰਨੇ ਸ਼ੁਰੂ ਕਰ ਦੇਣ ਤਾਂ ਕੀ ਇਸ ਗਲ ਦੀ ਉਨ੍ਹਾਂ ਨੂੰ ਇਜਾਜ਼ਤ ਦਿਤੀ ਜਾ ਸਕਦੀ ਹੈ ? ਕਤਅਨ ਨਹੀਂ। ਇਹ ਠੀਕ ਹੈ ਕਿ ਇਸ ਤਰ੍ਹਾਂ ਕਰਨ ਨਾਲ ਉਹ ਗੁਰਦੁਆਰੇ ਦੀ, ਹਰਮੰਦਰ ਸਾਹਿਬ ਦੀ ਪਵਿੱਤਰਤਾ ਤਾਂ ਭੰਗ ਨਹੀਂ ਕਰਦੇ, ਲੇਕਿਨ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਉਸ ਨਾਲੋਂ ਵੀ ਵਧ ਪਵਿੱਤਰਤਾ ਭੰਗ ਹੁੰਦੀ ਹੈ ਅਤੇ ਉਹ ਹੈ ਇਸ ਪੰਜਾਬ ਦੀ ਧਰਤੀ, ਗੁਰੂਆਂ ਦੀ ਇਸ ਧਰਤੀ ਤੇ ਵਸਣ ਵਾਲੀ ਜਨਤਾ ਦਾ ਆਪਸ ਵਿਚ ਦਾ ਪਿਆਰ। ਇਹ ਠੀਕ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪ ਪਵਿੱਤਰ ਬਾਣੀ ਦੇ ਨਾਲ ਹਰਮੰਦਰ ਸਾਹਿਬ ਬਣਾਇਆ ਹੈ ਅਤੇ ਇਸ ਲਈ ਉਹ ਪਵਿੱਤਰ ਬਣ ਗਿਆ ਹੈ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਧਰਤੀ ਦਾ ਇਕ ਇਕ ਇੰਚ, ਇਕ ਇਕ ਜ਼ੱਰਾ ਜਿਥੇ ਕਿ ਸ਼ਹੀਦਾਂ ਦਾ ਖੂਨ ਡੁਲ੍ਹਿਆ ਹੈ ਉਤਨਾਂ ਹੀ ਪਵਿੱਤਰ ਹੈ ਜਿਤਨਾ ਕਿ ਹਰ ਮੰਦਰ ਸਾਹਿਬ ਜਾਂ ਹੋਰ ਕੋਈ ਮੰਦਰ ਤੇ ਗੁਰਦੁਆਰਾ। ਤੇ ਮੇਰੀ ਅਰਜ਼ ਹੈ ਕਿ ਸਾਨੂੰ ਆਪਣੇ ਆਪ ਨੂੰ ਇਸੇ ਗੱਲ ਵਿਚ ਮਹਿਦੂਦ ਨਹੀਂ ਕਰ ਲੈਣਾ ਚਾਹੀਦਾ ਕਿ ਚੂੰਕਿ ਗੁਰਦਵਾਰਿਆਂ ਦੀ ਪਵਿੱਤਰਤਾ ਭੰਗ ਹੁੰਦੀ ਹੈ ਇਸ ਲਈ ਇਸਨੂੰ ਰੋਕਿਆ ਜਾਏ। ਜੇਕਰ ਅਸੀਂ ਇਸ ਅਸੈਂਬਲੀ ਤੇ ਇਹ duty ਆਇਦ ਕਰ ਦਿਤੀ ਕਿ ਇਹ ਇਸ ਦਾ ਕੰਮ ਹੈ ਕਿ ਉਹ ਵੇਖੇ ਕਿ ਕੀ ਗੁਰਦੁਆਰਿਆਂ ਦੀ ਪਵਿੱਤਰਤਾ ਕਾਇਮ ਹੈ ਜਾਂ ਨਹੀਂ ਅਤੇ ਜੇ ਨਹੀਂ ਤਾਂ ਉਸਨੂੰ ਕਾਇਮ ਕਰੇ ਤਾਂ ਕਲ੍ਹ ਨੂੰ ਕੋਈ ਕਿਸੇ ਮੰਦਰ ਵਾਲਾ ਆਕੇ ਕਹੇਗਾ ਕਿ ਪਰਤਾਪ ਸਿੰਘ ਸਾਡਾ ਧਰਮ ਤਾਂ ਕਾਇਮ ਰਹਿ ਸਕਦਾ ਹੈ ਅਤੇ ਵਧ ਸਕਦਾ ਹੈ ਜੇਕਰ ਤੂੰ ਫਲਾਣੇ ਫਲਾਣੇ steps ਲਵੇਂਗਾ। ਨਿਤ ਇਥੇ ਕੋਈ ਨਾ ਕੋਈ ਇਹੋ ਸਵਾਲ ਪੈਦਾ ਹੁੰਦਾ ਰਹੇਗਾ ਅਤੇ ਇਸ ਹਾਊਸ ਦੀ floor ਤੇ ਆਪਣੇ ਆਪਣੇ ਮਜ਼ਹਬਾਂ ਦੀਆਂ ਤਾਰੀਫਾਂ ਹੋਣਗੀਆਂ ਅਤੇ ਉਨ੍ਹਾਂ ਦੀ ਪਵਿੱਤਰਤਾ ਲਈ ਦੁਹਾਈ ਦਿਤੀ ਜਾਵੇਗੀ। ਅਜ ਯੂ. ਪੀ. ਵਿੱਚ ਰੋਜ਼ ਇਤਰਾਜ਼ ਹੁੰਦਾ ਹੈ ਕਿ ਬ੍ਰਹਮ ਕੁਮਾਰੀਆਂ ਦੇ ਅਖਾੜੇ ਨਹੀਂ ਲੈਣੇ ਚਾਹੀਦੇ। ਮੈਂ ਨਹੀਂ ਸਮਝਦਾ ਕਿ ਇਹ ਇਸ ਅਸੈਂਬਲੀ ਦਾ ਕੰਮ ਹੈ ਕਿ ਉਹ ਕਿਸੇ ਮਜ਼ਹਬ ਦੀ ਪਵਿੱਤਰਤਾ ਦਾ ਜ਼ਿਮਾਂ ਲਵੇ। ਮੈਂ ਬੜੀ ਜ਼ਿਮੇਵਾਰੀ ਨਾਲ ਇਹ ਮਹਿਸੂਸ ਕਰਦਾ ਹਾਂ ਕਿ ਇਸ ਅਸੈਂਬਲੀ ਨੂੰ ਮਜ਼ਹਬਾਂ ਦੇ ਝਮੇਲਿਆਂ ਵਿਚ ਨਹੀਂ ਪੈਣਾ ਚਾਹੀਦਾ। ਮਜ਼ਹਬ ਦੇ ਨਾਮ ਤੇ ਇਸ ਦੁਨੀਆਂ ਵਿਚ ਕੀ ਕੁਝ ਨਹੀਂ ਹੋਇਆ

ਅਤੇ ਕੌਣ ਨਹੀਂ ਜਾਣਦਾ ਕਿ ਮਜ਼ਹਬ ਦੇ ਨਾਮ ਤੇ ਕਿਤਨਾ ਖ਼ੂਨ ਡੁਲ੍ਹਿਆ ਅਤੇ ਕਿਤਨੇ ਘਲੂ ਘਾਰੇ ਹੋਏ। ਤਾਰੀਖ ਇਸ ਚੀਜ਼ ਦੀ ਜ਼ਾਮਨ ਹੈ। ਮਜ਼ਹਬ ਦੇ ਅੰਦਰ ਰਹਿੰਦੇ ਹੋਏ ਹਰ ਕਿਸਮ ਦੀਆਂ ਤਕਰੀਰਾਂ ਹੋ ਸਕਦੀਆਂ ਹਨ ਅਤੇ ਤੁਸੀਂ ਰੋਕ ਨਹੀਂ ਸਕਦੇ। ਤੁਸੀਂ ਮਜ਼ਹਬੀ ਤਕਰੀਰ ਤੇ ਸਿਆਸੀ ਤਕਰੀਰ ਦੇ ਵਿਚ ਕੋਈ ਪੱਕੀ ਲੀਕ ਨਹੀਂ ਖਿਚ ਸਕਦੇ। ਹਰ ਆਦਮੀ ਦਾ ਤਕਰੀਰ ਕਰਨ ਦਾ ਆਪਣਾ ਆਪਣਾ ਢੰਗ ਹੁੰਦਾ ਹੈ। ਕੋਈ ਆਦਮੀ ਉਠ ਕੇ ਮਜ਼ਹਬੀ ਤਕਰੀਰ ਵਿਚ ਜੇ ਕਰ ਇਹ ਕਹਿ ਦੇਵੇ ਕਿ ਸਾਡਾ ਮਜ਼ਹਬ ਤਾਂ ਹੀ ਪਵਿੱਤਰ ਰਹਿ ਸਕਦਾ ਹੈ ਅਤੇ ਪਰਫੁੱਲਤ ਹੋ ਸਕਦਾ ਹੈ ਜੇਕਰ ਫਲਾਣੇ ਤਬਕੇ ਨੂੰ ਮਾਰ ਦਿਤਾ ਜਾਵੇ ਅਤੇ ਸਾਡਾ ਮਜ਼ਹਬ ਇਸ ਤਰ੍ਹਾਂ ਕਰਨ ਦੀ ਇਜਾਜ਼ਤ ਦਿੰਦਾ ਹੈ। ਕੀ ਐਸੀ ਤਕਰੀਰ ਦੀ ਇਜਾਜ਼ਤ ਦਿਤੀ ਜਾ ਸਕਦੀ ਹੈ ਕਿਉਂ ਜੋ ਇਹ ਮਜ਼ਹਬੀ ਤਕਰੀਰ ਹੈ ? ਇਸੇ ਲ਼ਈ ਮੈਂ ਕਹਿੰਦਾ ਹਾਂ ਕਿ ਸਾਨੂੰ ਆਪਣੇ ਆਪ ਨੂੰ ਮਹਦੂਦ ਨਹੀਂ ਕਰ ਲੈਣਾ ਚਾਹੀਦਾ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਨੂੰ ਕੋਈ ਰਸਤਾ ਨਾ ਦਿਉ ਕਿ ਉਹ ਮਜ਼ਹਬ ਦੇ ਨਾਮ ਤੇ ਮੁਨਾਫਰਤ ਫੈਲਾ ਸਕੇ। ਧਰਮ ਦੀ ਇਜਾਜ਼ਤ ਤਾਂ ਇਤਨੀ ਲੰਮੀ ਚੌੜੀ ਹੈ ਕਿ ਮਜ਼ਹਬ ਦੇ ਪਰਚਾਰ ਲਈ ਕਤਲੋ ਖ਼ੂਨ ਕੀਤੇ ਗਏ ਅਤੇ ਬੜੇ ਬੜੇ ਖੌਫਨਾਕ ਜ਼ੁਲਮੋ ਤਸ਼ੱਦਦ ਕੀਤੇ ਗਏ। ਖ਼ੁਦਾ ਇਕ ਹੈ ਜਾਂ ਦੋ ਹਨ, ਖ਼ੁਦਾ ਮੰਦਰਾਂ ਵਿਚ ਹੈ, ਗੁਰਦਵਾਰਿਆਂ ਵਿਚ ਹੈ, ਮਸਜਦਾਂ ਵਿਚ ਹੈ ਜਾਂ ਚਰਚਾਂ ਵਿਚ ਹੈ ਇਸ ਸਵਾਲ ਤੇ ਕਈ ਜੰਗ ਲੜੀਆਂ ਜਾ ਚੁਕੀਆਂ ਹਨ। ਇਸ ਲਈ ਮਜ਼ਹਬ ਦੀ ਜਾਂ ਧਰਮ ਦੀ ਅਜ ਤਕ ਤਾਰੀਫ ਨਹੀਂ ਹੋ ਸਕੀ ਕਿ ਉਹ ਕੀ ਚੀਜ਼ ਹੈ। ਕਿਸੇ ਧਰਮ ਅਸਥਾਨ ਦੀ ਪਵਿੱਤਰਤਾ ਕਿਸ ਤਰ੍ਹਾਂ ਕਾਇਮ ਰਹਿੰਦੀ ਹੈ ਅਤੇ ਕਿਸ ਤਰ੍ਹਾਂ ਕਾਇਮ ਨਹੀਂ ਰਹਿੰਦੀ ਹੈ ਇਸ ਚੀਜ਼ ਵਿਚ ਨਾ ਜਾਂਦੇ ਹੋਏ ਇਸ ਚੀਜ਼ ਦੇ ਵੇਖਣ ਦੀ ਲੋੜ ਹੈ ਕਿ ਕੋਈ ਇਹੋ ਜਹੀ ਕਾਰਵਾਈ, ਭਾਵੇਂ ਉਹ ਗੁਰਦਵਾਰੇ ਵਿਚ ਹੋਵੇ, ਮੰਦਰ ਵਿਚ ਹੋਵੇ ਮਸਜਦ ਵਿਚ ਹੋਵੇ ਜਾਂ ਕਿਸੇ ਚੌਰਾਹੇ ਗਲੀ ਵਿਚ ਹੋਵੇ ਜਿਸ ਨਾਲ ਕਿ ਲੋਕ ਇਕ ਦੂਜੇ ਦਾ ਗਲ ਫੜਣ ਲਈ ਤਿਆਰ ਹੋ ਜਾਣ, ਖ਼ੂਨ ਖਰਾਬੇ ਲਈ ਤਿਆਰ ਹੋ ਜਾਣ ਆਪਣੇ ਸਦੀਆਂ ਦੇ ਪਿਆਰ ਨੂੰ ਛਡਣ ਲਈ ਉਕਸਾਏ ਜਾਣ ਅਤੇ ਭਾਈ ਭਾਈ ਨੂੰ ਵਿਛੋੜਨ ਦੇ ਜਤਨ ਕੀਤੇ ਜਾਣ, ਉਸਨੂੰ ਰੋਕਿਆ ਜਾਵੇ ਅਤੇ ਦਬਾਇਆ ਜਾਵੇ। ਅਜ ਹਾਲਤ ਇਹ ਹੈ ਕਿ ਇਸ ਤਰ੍ਹਾਂ ਦੀਆਂ ਕਾਰਵਾਈਆਂ ਦੇ ਨਾਲ ਹਰਮੰਦਰ ਸਾਹਿਬ ਵਿਚ ਜਿਤਨਾ ਪਹਿਲਾਂ ਚੜ੍ਹਾਵਾ ਚੜ੍ਹਦਾ ਸੀ ਉਸ ਨਾਲੋਂ ਬਹੁਤ ਘਟ ਗਿਆ ਹੈ। ਉਥੇ ਹਿੰਦੂ ਭਾਰੀ ਤਾਦਾਦ ਵਿਚ ਜਾਂਦੇ ਸੀ ਅਤੇ ਮੁਸਲਮਾਨ ਜਾਂਦੇ ਸੀ। ਇਹ ਗੱਲ ਕਿਸੇ ਤੋਂ ਗੁਝੀ ਨਹੀਂ ਕਿ ਹਰ ਮੰਦਰ ਸਾਹਿਬ ਦੀ ਨਿਉਂ ਇਕ ਮੁਸਲਮਾਨ ਨੇ ਰਖੀ ਸੀ। ਖ਼ੈਰ ਮੈਂ ਇਸ ਸਿਲਸਿਲੇ ਵਿਚ ਦਲੀਲ ਬਾਜ਼ੀ ਨਹੀਂ ਕਰਨਾ ਚਾਹੁੰਦਾ ਕਿ ਇਹ ਮਜ਼ਹਬ ਸਾਰਿਆਂ ਦਾ ਸਾਂਝਾ ਹੈ ਜਾਂ ਨਹੀਂ ਲੇਕਿਨ ਮੈਂ ਇਹ ਕਹਾਂਗਾ, ਜੇਕਰ ਮੇਰਾ ਮੰਦਰਾਂ, ਗੁਰਦੁਆਰਿਆਂ ਵਿਚ ਏਤਕਾਦ ਨਹੀਂ ਵੀ ਹੈ ਤਾਂ ਮੈਂ ਬਤੌਰ ਪੰਜਾਬੀ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪੰਜਾਬੀਆਂ ਵਿਚ ਆਪਸ ਵਿਚ ਮੁਨਾਫਰਤ ਫੈਲਾਣਾ ਅਤੇ ਇਸ ਕੰਮ ਲਈ ਧਰਮ ਸਥਾਨਾਂ ਦਾ ਨਜਾਇਜ਼ ਇਸਤੇਮਾਲ ਕਰਨਾ ਪੰਜਾਬੀਅਤ ਦੇ ਨਾਮ ਤੇ ਕਲੰਕ ਹੈ। ਇਹ ਮੁਨਾਫਰਤ ਫੈਲਾਣ ਦੀ ਕਿਸੇ ਸੂਰਤ ਵਿਚ ਇਜਾਜ਼ਤ ਨਹੀਂ ਹੋਣੀ ਚਾਹੀਦੀ। ਸਾਡਾ ਨਜ਼ਰੀਆ ਇਹ ਹੋਣਾ ਚਾਹੀਦਾ ਹੈ ਕਿ ਬਤੌਰ ਪੰਜਾਬੀ ਸਾਡੇ ਲਈ ਕੀ ਬਿਹਤਰ ਹੈ। ਜੇਕਰ ਇਸ ਮੌਜੂਦਾ ਪੰਜਾਬ ਨੂੰ ਮਜ਼ੀਦ ਤਕਸੀਮ ਕੀਤਾ ਜਾਵੇ—ਸਿੱਖਾਂ ਲਈ ਇਹ ਮਜ਼ਹਬੀ ਤੌਰ ਤੇ ਚੰਗਾ ਹੈ ਜਾਂ ਨਹੀਂ ਮੈਂ ਇਸ ਦਲੀਲ ਵਿਚ ਨਹੀਂ ਪੈਣਾ ਚਾਹੁੰਦਾ ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਲਈ, ਪੰਜਾਬੀਅਤ ਲਈ ਅਤੇ ਇਥੇ ਵਸਣ ਵਾਲਿਆਂ ਲਈ ਸਖ਼ਤ ਹਾਨੀਕਾਰਕ ਹੋਵੇਗਾ। ਮੌਜੂਦਾ ਵਕਤ ਵਿਚ ਜਦੋਂ ਕਿ ਫਿਰਕਾ-ਦਾਰਾਨਾ ਅੱਗ ਸ਼ੋਲਾ ਨੁਮਾ ਹੋ ਚੁਕੀ ਹੈ ਇਸ ਵਕਤ ਹਰਮੰਦਰ ਸਾਹਿਬ ਵਿਚ ਭੁਖ ਹੜਤਾਲ ਕਰਨਾ

[ਸਰਦਾਰ ਭੁਪਿੰਦਰ ਸਿੰਘ ਮਾਨ]

ਅਤੇ ਇਸ ਨੂੰ ਸਤਿਆਗ੍ਰਹਿ ਦਾ ਨਾਂਮ ਦੇ ਕੇ ਇਹ ਕਹਿਣਾ ਕਿ ਮੈਂ ਮਨ ਨੂੰ ਮਾਇਲ ਕਰਨਾ ਚਾਹੁੰਦਾ ਹਾਂ ਮੈਂ ਸਮਝਦਾ ਹਾਂ ਕਿ ਮਨ ਨੂੰ ਮਾਇਲ ਕਰਨਾ ਨਹੀਂ ਬਲਕਿ ਧੱਕਾ ਕਰਨਾ ਹੈ। ਇਸ ਧਕੇ ਅਗੇ ਸਿਰ ਨਹੀਂ ਝੁਕਾਣਾ ਚਾਹੀਦਾ। ਇਸ ਅਗੇ ਸਿਰ ਝੁਕਾਣਾ ਮੈਂ ਸਮਝਦਾ ਹਾਂ ਕਿ ਇਸ ਅੱਗ ਨੂੰ ਬੁਝਾਣਾ ਨਹੀਂ ਬਲਕਿ ਇਸਨੂੰ ਤੇਜ਼ ਕਰਨਾ ਹੋਵੇਗਾ। ਮੈਨੂੰ ਯਕੀਨ ਹੈ ਕਿ ਇਹ ਜੋ ਭੁਖ ਹੜਤਾਲ ਹੈ ਇਹ ਇਸ ਗੱਲ ਦੀ ਜ਼ਾਮਨ ਹੈ ਕਿ ਇਹ ਇਕ ਸ਼ਿਕਸਤ ਖਾਧੇ ਹੋਏ ਆਦਮੀ ਦੀ ਆਖਰੀ ਪਨਾਹ ਹੈ। ਜਿਸ ਵਕਤ ਮੌਤ ਦੀਆਂ ਆਖਰੀ ਘੜੀਆਂ ਵਿਚ ਆਦਮੀ ਅੱਡੀਆਂ ਗੋਡੇ ਰਗੜਦਾ ਹੈ ਅਤੇ ਸੁਬਹ ਦਾ ਚਿਰਾਗ ਬੁਝਣ ਲਗਿਆਂ ਬੜੇ ਜ਼ੋਰ ਜ਼ੋਰ ਨਾਲ ਫੜਫੜਾਂਦਾ ਹੈ ਤਾਂ ਇਹ ਉਸਦੀ ਤਾਕਤ ਦਾ sign ਨਹੀਂ ਸਮਝਣਾ ਚਾਹੀਦਾ ਬਲਕਿ ਇਹ ਉਸਦੀ ਮੌਤ ਦਾ ਪੈਗਾਮ ਸਮਝਣਾ ਚਾਹੀਦਾ ਹੈ। ਇਸੇ ਤਰ੍ਹਾਂ ਇਹ ਭੁਖ ਹੜਤਾਲ ਵੀ ਫਿਰਕਾਦਾਰੀ ਦੀ ਮੌਤ ਦਾ ਪੈਗਾਮ ਸਮਝਣੀ ਚਾਹੀਦੀ ਹੈ ਨਾ ਕਿ ਇਹ ਤਾਕਤ ਦਾ ਸਬੂਤ ਸਮਝਣੀ ਚਾਹੀਦੀ ਹੈ। ਪੰਜਾਬ ਸਰਕਾਰ ਨੂੰ ਅਤੇ ਪੰਜਾਬ ਦੇ ਪੰਜਾਬੀਆਂ ਨੂੰ ਜਿਗਰ ਥਮ ਕੇ ਇਹ ਕਹਿਣਾ ਚਾਹੀਦਾ ਹੈ ਕਿ ਉਹ ਖੁਦ ਹੀ ਇਸ ਫਿਰਕਾ ਪ੍ਰਸਤੀ ਦੀ ਮੌਤ ਨੂੰ ਬੁਲਾ ਰਹੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਉਹ ਮਰਨ ਉਹ ਬਤੌਰ nationalist ਸਦੀਆਂ ਤਕ ਜ਼ਿੰਦਾ ਰਹਿਣ। ਬਜਾਏ ਇਸਦੇ ਕਿ ਪੰਜਾਬ ਦੇ ਹਿੰਦੂ-ਸਿਖ ਇਕ ਦੂਜੇ ਦਾ ਗਲ ਵਢਣ ਅਤੇ ਭਾਈ ਭਾਈ ਦਾ ਵੈਰੀ ਹੋਵੇ ਇਸ ਮੌਤ ਨੂੰ ਖੁਸ਼ ਆਮਦੀਦ ਕਹਿਣਾ ਚਾਹੀਦਾ ਹੈ। ਮੈਂ ਇਸ resolution ਦੇ ਜਜ਼ਬਾਤ ਦੀ ਤਾਈਦ ਕਰਦਾ ਹਾਂ ਅਤੇ ਮਾਸਟਰ ਤਾਰਾ ਸਿੰਘ ਨੂੰ ਅਪੀਲ ਕਰਦਾ ਹਾਂ ਕਿ ਜੇਕਰ ਉਹ ਹਿੰਦੂ-ਸਿੱਖ unity ਦੇ ਹਾਮੀ ਹਨ, ਪੰਜਾਬ ਦਾ ਤੇ ਪੰਜਾਬੀਅਤ ਦਾ ਭਲਾ ਚਾਹੁੰਦੇ ਹਨ ਤਾਂ ਉਹ ਇਸ ਖਤਰਨਾਕ ਰਾਹ ਨੂੰ ਛਡ ਦੇਣ। ਜੋ ਇਹ ਗੱਲ ਕਹੀ ਜਾਂਦੀ ਹੈ ਕਿ ਜੇ ਮਾਸਟਰ ਤਾਰਾ ਸਿੰਘ ਦੀ ਮੌਤ ਹੋ ਗਈ ਤਾਂ ਪਤਾ ਨਹੀਂ ਕੀ ਹੋ ਜਾਵੇਗਾ, ਹਿੰਦੂ-ਸਿੱਖਾਂ ਦੀ ਖਲੀਜ ਵਸੀਹ ਹੋ ਜਾਵੇਗੀ ਜਾਂ ਨਹੀਂ ਕਤਲੋ ਗਾਰਤ ਹੋ ਜਾਣਗੇ ਜਾਂ ਨਹੀਂ ਮੈਂ ਇਸ ਗੱਲ ਨੂੰ ਛਡਦਾ ਹਾਂ ਅਤੇ ਇਸ ਦਲੀਲ ਵਿਚ ਨਹੀਂ ਜਾਂਦਾ। ਮੈਨੂੰ ਇਸ ਵਕਤ ਇਕ ਗੱਲ ਯਾਦ ਆ ਗਈ ਹੈ ਜਿਹੜੀ ਕਿ ਮੇਰੇ ਨਾਲ ਬੀਤੀ ਹੈ ਅਤੇ ਉਹ precedent ਮੇਰੇ ਤੇ ਕਾਇਮ ਹੋਈ ਹੈ। ਜਿਸ ਵਕਤ ਪਹਿਲਾ ਅਕਾਲੀ ਮੋਰਚਾ ਲਗਾ ਸੀ ਜਦੋਂ ਕਿ ਪੰਜਾਬੀ ਸੂਬਾ ਜ਼ਿੰਦਾ ਬਾਦ ਨਹੀਂ ਕਿਹਾ ਜਾ ਸਕਦਾ ਸੀ ਅਤੇ ਜਿਸ ਵਕਤ ਸੱਚਰ ਸਾਹਿਬ ਚੀਫ ਮਿਨਿਸਟਰ ਸਨ ਉਸ ਵਕਤ ਮਾਸਟਰ ਤਾਰਾ ਸਿੰਘ ਦੀ ਗ੍ਰਿਫਤਾਰੀ ਤੋਂ ਬਾਅਦ ਮੋਰਚੇ ਦੇ ਤੀਜੇ ਡਿਕਟੇਟਰ ਦੀ ਜ਼ਿਮੇਵਾਰੀ ਮੇਰੇ ਉਪਰ ਸੀ। ਉਸ ਵਕਤ ਇਹ ਮਸਲਾ ਪੈਦਾ ਹੋਇਆ ਕਿ ਹਰਮੰਦਰ ਸਾਹਿਬ ਨੂੰ ਰਾਜਨੈਤਕ ਅਖਾੜਾ ਨਹੀਂ ਬਣਾਉਣਾ ਚਾਹੀਦਾ ਕਿਉਂ ਕਿ ਇਸ ਤਰਾਂ ਕਿਤਨੇ ਮੁਜਰਿਮ, ਡਾਕੂ ਤੇ ਭਗੌੜੇ ਉਥੇ ਪਨਾਹ ਗਜ਼ੀਨ ਹੋ ਗਏ ਹਨ। ਇਸ ਸਿਲਸਿਲੇ ਵਿਚ ਮੈਨੂੰ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੀ ਚਿੱਠੀ ਵੀ ਮਿਲੀ। ਮੈਂ ਅਜ ਵੀ ਮਹਿਸੂਸ ਕਰਦਾ ਹਾਂ ਅਤੇ ਉਸ ਵਕਤ ਵੀ ਮਹਸੂਸ ਕਰਦਾ ਸੀ ਕਿ ਕੋਈ movement ਚਲ ਨਹੀਂ ਸਕਦੀ ਜਿਸ ਵਕਤ ਤਕ ਇਨਸਾਨ ਦੀ ਇਨਸਾਨੀਅਤ ਆਪਣੀ ਬੁਲੰਦੀ ਤੇ ਕਾਇਮ ਨਾ ਰਹੇ। ਪਹਿਲਾਂ ਕਾਨੂੰਨ ਭੰਗ ਕਰਨਾ ਤੇ ਫਿਰ ਹਰਮੰਦਰ ਸਾਹਿਬ ਦੀ ਪਨਾਹ ਲੈ ਲੈਣੀ ਮੈਂ ਇਸ ਨੂੰ ਜਾਇਜ਼ ਨਹੀਂ

4. p.m.

ਸਮਝਦਾ। ਮੈਂ ਕਿਹਾ ਕਿ ਲਿਸਟ ਭੇਜ ਦਿਉ ਕਿ ਕਿਹੜੇ ੨ ਬੰਦਿਆਂ ਦੇ ਵਾਰੰਟ ਨਿਕਲ ਚੁਕੇ ਹਨ ਤੇ ਜਿਨ੍ਹਾਂ ਦੀ ਤੁਹਾਨੂੰ ਜ਼ਰੂਰਤ ਹੈ। ਮੈਂ ਕਿਹਾ ਕਿ ਜਿਨ੍ਹਾਂ ੨ ਦੇ ਵਾਰੰਟ ਨਿਕਲੇ ਹੋਏ ਹਨ ਉਹ ਆਪਣੇ ਆਪ ਨੂੰ ਸਪੁਰਦ ਕਰ ਦੇਣ। ਉਸ ਚਿਠੀ ਦਾ ਜਵਾਬ ਇਹ ਆਇਆ, ਜਿਥੇ 12 ਜਾਂ 14 ਨਾਉਂ ਹੋਰ ਸਨ, ਕਿ ਭੁਪਿੰਦਰ ਸਿੰਘ ਸਾਨੂੰ ਪਹਿਲਾਂ ਤੇਰੀ ਲੋੜ ਹੈ, ਤੂੰ ਆ। ਬਾਅਦ ਵਿਚ ਮੇਰੇ ਤੇ ਇਤਰਾਜ਼ ਹੋਇਆ, ਨੁਕਤਾਚੀਨੀ ਹੋਈ। ਮੈਂ ਕਿਹਾ ਇਹ ਸ਼ਰਮ ਦੀ ਗੱਲ ਹੈ। ਕਾਨੂੰਨ ਦੇ ਤੌਰ ਤੇ ਮੈਂ ਡਰਦਾ ਨਹੀਂ ਕਾਨੂੰਨ ਦੇ ਢੰਗ ਦਾ ਬੜਾ ਸਤਿਕਾਰ ਕਰਦਾ ਹਾਂ, ਮੈਂ ਆਪਣੇ

ਆਪ ਨੂੰ offer ਕਰਨਾ ਹੈ। ਮੈਂ ਡਿਕਟੇਟਰੀ ਨੂੰ ਪਰਵਾਨ ਨਾ ਕਰਦਿਆਂ ਹੋਇਆਂ ਆਪਣੇ ਆਪ ਨੂੰ ਪੇਸ਼ ਕੀਤਾ। (ਪਰਸੰਸਾ) ਨਾ ਹੀ ਮੈਂ ਕਿਹਾ ਕਿ ਮੰਜੀ ਸਾਹਿਬ ਅਸੀਂ ਤਕਰੀਰਾਂ ਨਹੀਂ ਕਰਦੇ। ਮੈਂ ਆਖਿਆ ਕਿ ਵਾਕਈ ਅਸੀਂ ਮੰਜੀ ਸਾਹਿਬ ਦਾ ਗੁਰਦੁਆਰਾ ਆਪਣੇ political purpose ਲਈ ਇਸਤੇਮਾਲ ਕਰਦੇ ਹਾਂ ਅਤੇ ਲੈਕਚਰ ਦਿੰਦੇ ਹਾਂ। ਮੰਜੀ ਸਾਹਿਬ ਧਾਰਮਕ ਤੌਰ ਤੇ ਦਰਬਾਰ ਸਾਹਿਬ ਦਾ ਹਿਸਾ ਨਹੀਂ, ਇਹ ਦੀਵਾਨ ਅਸਥਾਨ ਹੈ। ਮੈਂ ਕਿਹਾ ਕਿ ਮੰਜੀ ਸਾਹਿਬ ਜਲਸੇ ਹੋ ਸਕਦੇ ਹਨ। ਜਦੋ ਸ਼ਰਧਾ ਨੰਦ ਤੇ ਡਾ: ਕਿਚਲੂ ਵਗ਼ੈਰਾ ਉਥੇ ਜਾਂਦੇ ਹਨ ਤਾਂ ਫੇਰ ਇਹ ਪੁਲੀਟੀਕਲ ਜਗਹਾ ਹੈ, ਇਕ ਦੀਵਾਨ ਅਸਥਾਨ ਹੈ। ਜਦੋਂ ਮਾਸਟਰ ਤਾਰਾ ਸਿੰਘ ਜੇਲ੍ਹ ਤੋਂ ਬਾਹਰ ਨਿਕਲੇ ਤਾਂ ਉਹ ਇਸ ਤੋਂ ਬਹੁਤ ਨਾਰਾਜ਼ ਹੋਏ ਤੇ ਉਨ੍ਹਾਂ ਨੇ ਕਿਹਾ ਕਿ ਤੂੰ ਸਭ ਤੋਂ ਵਡਾ ਮੁਲਜ਼ਮ ਹੈਂ, ਤੂੰ ਇਹ ਗੱਲ ਕਿਉਂ ਕਹੀ ਹੈ ਕਿ ਹਰ ਮੰਦਰ ਸਾਹਿਬ ਗੁਰਦੁਆਰੇ ਵਿਚ ਪਨਾਹ ਨਹੀਂ ਲੈਣੀ ਚਾਹੀਦੀ। ਮੰਜੀ ਸਾਹਿਬ ਦੀਵਾਨ ਅਸਥਾਨ ਹੈ ਜਿਸ ਦਾ ਬੜਾ ਮਾਣ ਸਤਿਕਾਰ ਹੈ। ਇਸ ਥਾਂ ਤੇ ਪਨਾਹ ਨਹੀਂ ਲੈਣੀ ਚਾਹੀਦੀ। ਮੈਂ ਕਹਿੰਦਾ ਹਾਂ ਕਿ ਭੇਸ ਵਟਾ ੨ ਕੇ ਰੱਬ ਦੇ ਸਾਹਮਣੇ ਜਾਣਾ, ਹਰ ਮੰਦਰ ਵਿਚ ਜਾਣਾ ਠੀਕ ਨਹੀਂ। ਜੋ ਨੇਕ ਕੰਮ ਨਾ ਕਰਦੇ ਹੋਣ ਉਨ੍ਹਾਂ ਨੂੰ ਰੱਬ ਤਾਂ ਦੇਖਦਾ ਹੈ। ਦਸ ਨੰਬਰੀਏ ਤੇ ਭਗੌੜੇ ਉਥੇ ਬੇਸ਼ੁਮਾਰ ਹਨ। ਉਹ ਇਸ ਕਿਸਮ ਦਾ ਭੇਸ ਵਟਾ ਕੇ ਉਥੇ ਜਾਂਦੇ ਹਨ, ਸ਼ਲਵਾਰਾਂ ਪਾ ਕੇ। ਸਿੱਖ ਦੀ ਬਦਕਿਸਮਤੀ ਹੈ ਕਿ ਉਹ ਆਪਣੇ ਮੂੰਹ ਦਾ ਭੇਸ ਨਹੀਂ ਵਟਾ ਸਕਦਾ। ਫਿਰ ਜ਼ਨਾਨੀ ਬਣ ਕੇ, ਬੁਰਕਾ ਪਾ ਕੇ ਜਾਂਦੇ ਹਨ, ਕੰਮ ਫੇਰ ਵੀ ਉਨ੍ਹਾਂ ਤੋਂ ਜ਼ਨਾਨੀਆਂ ਵਾਲੇ ਵੀ ਨਹੀਂ ਹੋਣੇ। ਉਹ C. I. D. ਨੂੰ ਤਾਂ ਧੋਖਾ ਦੇ ਸਕਦੇ ਹਨ ਪਰ ਰੱਬ ਨੂੰ ਕਿਵੇਂ ਧੋਖਾ ਦੇ ਸਕਦੇ ਹਨ ਜਿਸ ਦੇ ਹਜ਼ੂਰ ਵਿਚ ਜਾਂਦੇ ਹਨ। ਮੈਂ ਸਰਦਾਰ ਰਾਜਿੰਦਰ ਸਿੰਘ ਦੇ ਜਜ਼ਬਾਤ ਦੀ ਕਦਰ ਕਰਦਾ ਹਾਂ। ਮਾਸਟਰ ਤਾਰਾ ਸਿੰਘ linguistic ਬਣੇ ਪਰ ਉਹ ਇਸ ਨੂੰ ਵੀ ਨ ਨਿਭਾ ਸਕੇ। ਮਾਸਟਰ ਤਾਰਾ ਸਿੰਘ ਦੀ ਤਾਂ ਉਹ ਗੱਲ ਹੈ ਕਿ ਕਿਸੇ ਨੇ ਖੀਰ ਬਣਾਈ ਤੇ ਪਰੋਸਣ ਵੇਲੇ ਸੁਆਹ ਪਾ ਦਿਤੀ। ਮਾਸਟਰ ਤਾਰਾ ਸਿੰਘ ਦੀ ਆਦਤ ਵੀ ਏਸੇ ਤਰ੍ਹਾਂ ਦੀ ਹੈ। ਉਹ ਖੀਰ ਬਣਾ ਕੇ ਸੁਆਹ ਪਾ ਦਿੰਦਾ ਹੈ। ਪੰਜਾਬੀ ਸੂਬੇ ਦੇ ਮੁਤਾਲਬੇ ਤੇ ਯਕੀਨਨ ਗ਼ੌਰ ਕੀਤਾ ਜਾ ਸਕਦਾ ਸੀ ਅਗਰ ਇਸ ਦੇ ਵਿਚ ਪੰਜਾਬੀਅਤ ਹੁੰਦੀ। No person in the country having goodwill for Mastar Tara Singh will agree to his demand.

**चौधरी धर्म सिंह राठी** : On a point of order, Sir. मेरा point of order यह है कि मेरी जनाब amendment है.......

**श्री अध्यक्ष** : आपकी amendment मैं नहीं मानता। (I do not admit the amendment of the hon. Member.)

**चौधरीधर्म सिंह राठी** : जनाब, रूल के अन्दर यह लिखा है कि पहले amendment move होगी, उस के बाद resolution पर discussion होगी।

**श्री अध्यक्ष** : आप बैठ जाइए। (The hon. Member should resume his seat.)

ਸ੍ਰੀ ਲਾਲ ਚੰਦ (ਜਲੰਧਰ ਸ਼ਹਿਰ–ਉੱਤਰ ਪੂਰਬ) : ਸਪੀਕਰ ਸਾਹਿਬ, ਮੇਰੇ ਦੋਸਤ ਸਰਦਾਰ ਰਾਜਿੰਦਰ ਸਿੰਘ ਹੋਰਾਂ ਨੇ ਅਤੇ ਮਾਨ ਜੀ ਨੇ ਆਪਣੇ ਆਪਣੇ ਖਿਆਲ ਰਖੇ ਹਨ। ਮੈਂ ਐਸਾ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੀ ਮੌਜੂਦਾ ਸਥਿਤੀ ਦੇ ਅੰਦਰ ਬੇਸ਼ਕ ਉਹ ਰੂਲਿੰਗ ਪਾਰਟੀ ਹੈ ਯਾ ਆਪੋਜ਼ੀਸ਼ਨ ਪਾਰਟੀ

[ਸ੍ਰੀ ਲਾਲ ਚੰਦ]
ਹੈ, ਹਰ ਇਕ ਨੂੰ ਬੜੀ ਗੰਭੀਰਤਾ ਨਾਲ, ਤਹੱਮਲ ਨਾਲ ਗ਼ੌਰ ਕਰਨ ਦੀ ਜ਼ਰੂਰਤ ਹੈ। ਜਜ਼ਬਾਤ ਦੀ ਰੌ ਦੇ ਅੰਦਰ ਅਸੀਂ ਬਹਿ ਸਕਦੇ ਹਾਂ, ਜਜ਼ਬਾਤ ਨੂੰ ਭੜਕਾਇਆ ਜਾ ਸਕਦਾ ਹੈ, ਖਾਸ ਤੌਰ ਤੇ ਮਜ਼ਹਬ ਦੇ ਨਾਉਂ ਤੇ ਜਜ਼ਬਾਤ ਨੂੰ ਬਹੁਤ ਜਲਦੀ ਭੜਕਾਇਆ ਜਾ ਸਕਦਾ ਹੈ। ਪਰ ਮੈਂ ਸਮਝਦਾ ਹਾਂ ਹਰ ਸਿਆਸੀ ਆਦਮੀ ਤੇ, ਖਾਹ ਉਹ ਘੱਟ ਮਾਣ ਵਾਲਾ ਹੈ ਜਾਂ ਬੜੇ ਮਾਣ ਵਾਲਾ ਹੈ, ਇਕ ਜ਼ਿੰਮੇਂਵਾਰੀ ਆਉਂਦੀ ਹੈ ਕਿ ਉਹ ਪੰਜਾਬੀ ਦੀ ਅੱਜ ਦੀ ਸਿਆਸਤ ਨੂੰ ਤਹੱਮਲ ਨਾਲ ਸੋਚ ਕੇ, ਗੰਭੀਰਤਾ ਦੇ ਨਾਲ ਇਸ ਲਈ ਕੋਈ ਰਸਤਾ ਦਸੇ ; ਇਹ ਨਹੀਂ ਕਿ ਕਿਸੇ ਨੂੰ ਫਤਿਹ ਕਰਨਾ ਹੈ, ਕਿਸੇ ਦੀ ਇਜ਼ਤ ਦੇ ਖ਼ਿਲਾਫ ਨਾਅਰੇ ਲਾ ਕੇ ਉਸ ਦਾ ਦਿਲ ਦੁਖਾਉਣਾ ਹੈ ਬਲਕਿ ਐਸੇ ਵਾਯੂਮੰਡਲ ਅੰਦਰ ਕਿ ਪੰਜਾਬ ਦੀ ਸ਼ਾਨ ਬਣੀ ਰਹੇ, ਪੰਜਾਬ ਵਿਚ ਮਾਣ ਕਾਇਮ ਰਹੇ, ਪੰਜਾਬ ਤਰੱਕੀ ਕਰ ਸਕੇ।

ਸਪੀਕਰ ਸਾਹਿਬ, ਪੁਰਾਣੀ ਤਾਰੀਖ ਨੂੰ ਦੇਖਦੇ ਹੋਏ, ਸਦੀਆਂ ਦੀ ਪੁਰਾਣੀ ਤਾਰੀਖ ਨੂੰ ਦੇਖਦੇ ਹੋਏ, ਸਾਡੇ ਆਪਣੇ ਦੇਸ਼ ਦੀ ਵੀ ਤੇ ਬਾਕੀ ਦੇਸ਼ਾਂ ਦੀ ਵੀ, ਇਸ ਗੱਲ ਤੇ ਤਾਂ ਕੋਈ ਦੋ ਖਿਆਲ ਨਹੀਂ ਰਖ ਸਕਦਾ ਕਿ ਮਜ਼ਹਬ ਅਤੇ ਸਿਆਸਤ ਇਕਠੇ ਨਹੀਂ ਚਲ ਸਕਦੇ। ਜਦ ਮਜ਼ਹਬ ਅਤੇ ਸਿਆਸਤ ਦਾ ਆਪਸ ਵਿਚ ਮੇਲ ਹੋਵੇਗਾ, ਜਦ ਦੋਵੇਂ ਮਿਲ ਕੇ ਚਲਣਾ ਚਾਹੁਣਗੇ ਤਾਂ ਇਤਿਹਾਸ ਨੇ ਦਸਿਆ ਹੈ ਕਿ ਲਖਾਂ ਬੇਗੁਨਾਹਾਂ ਦਾ ਖ਼ੂਨ ਹੋਵੇਗਾ, ਤਬਾਹੀ ਹੋਵੇਗੀ। ਮੈਂ ਦੇਖਿਆ ਹੈ ਕਿ ਹਿੰਦੁਸਤਾਨ ਦੀ ਆਜ਼ਾਦੀ ਵੇਲੇ ਸਿਆਸਤ ਅਤੇ ਮਜ਼ਹਬ ਨੇ ਮੇਲ ਕੀਤਾ, ਲੋਕਾਂ ਵਿਚ ਖਿਆਲ ਆਇਆ ਕਿ ਹਰ ਮੁਸਲਮਾਨ ਹਿੰਦੂ ਦਾ ਦੁਸ਼ਮਨ ਹੈ, ਤੇ ਹਰ ਹਿੰਦੂ ਮੁਸਲਮਾਨ ਦਾ ਦੁਸ਼ਮਨ ਹੈ ; ਲੱਖਾਂ ਬੇਗੁਨਾਹ ਕਤਲ ਹੋਏ, ਮਾਸੂਮ ਤੇ ਬੱਚੇ ਕਤਲ ਹੋਏ। ਕੋਈ ਆਦਮੀ ਗੰਭੀਰਤਾ ਨਾਲ ਕਿਸੇ ਵੇਲੇ ਬੈਠ ਕੇ ਆਪਣੇ ਮਨ ਵਿਚ ਸੋਚੇ ਤਾਂ ਕਿਸ ਤਰ੍ਹਾਂ ਮਹਿਸੂਸ ਕਰੇਗਾ ? ਇਸ ਗੱਲ ਦਾ ਡਰ ਸੀ ਉਹ ਪੂਰਾ ਹੋਇਆ। ਅੱਜ ਪੰਜਾਬ ਦੇ ਅੰਦਰ ਉਸ ਗੱਲ ਹੋਈ ਨੂੰ 13 ਜਾਂ 14 ਸਾਲ ਹੋਏ ਹਨ। ਇਹ ਭੁਲਾਈ ਨਹੀਂ ਜਾ ਸਕਦੀ। ਅਸੀਂ ਆਪਣੇ ਆਪ ਨੂੰ ਇਸ ਗੱਲ ਤੋਂ ਬਚਾਈਏ। ਜੇ ਆਪਣੇ ਆਪ ਫੇਰ ਇਹ ਗੱਲ ਸ਼ੁਰੂ ਕਰਵਾਉਣੀ ਹੈ ਤਾਂ ਦੁਨੀਆਂ ਦੇ ਅਤੇ ਸਾਡੇ ਦੇਸ਼ ਦੇ ਲੋਕ ਇਹ ਗਲ ਕਹਿਣਗੇ ਕਿ ਪੰਜਾਬੀਆਂ ਦਾ ਦਿਮਾਗ ਖਰਾਬ ਹੈ, ਪਾਗਲਪਨ ਹੈ, ਇਨ੍ਹਾਂ ਨੂੰ ਇਤਿਹਾਸ ਨਜ਼ਰ ਨਹੀਂ ਆਉਂਦਾ। ਮੈਂ ਇਹ ਗੱਲ ਕਹਾਂਗਾ ਕਿ ਮੇਰੇ ਦੋਸਤ ਰਾਜਿੰਦਰ ਸਿੰਘ ਨੇ ਮਤਾ ਰਖਿਆ ਹੈ। ਮਾਨ ਜੀ ਨੇ ਜੋ ਕਝ ਕਿਹਾ ਮੈਂ ਮਹਿਸੂਸ ਕਰਦਾ ਹਾਂ ਇਸ ਦੀ ਜ਼ਰੂਰਤ ਨਹੀਂ ਸੀ। ਮੈਂ ਇਸ ਮਤੇ ਨੂੰ censure ਮਹਿਸੂਸ ਕਰਦਾ ਹਾਂ ਪੰਜਾਬ ਦੀ ਸਰਕਾਰ ਤੇ। ਪੰਜਾਬ ਦੀ ਸਰਕਾਰ ਨੇ ਰਵਾਇਤ ਕਾਇਮ ਕੀਤੀ ਯਾ ਬਾਹਰਲੀਆਂ ਸਰਕਾਰਾਂ ਨੇ ਰਵਾਇਤਾਂ ਕਾਇਮ ਕੀਤੀਆਂ। ਜਿਥੋਂ ਤਕ ਧਰਮ ਅਤੇ ਸਿਆਸਤ ਦਾ ਸਬੰਧ ਹੈ ਕਿਸੇ ਧਰਮ ਦਾ ਐਸਾ ਰਵੱਯਾ ਕਾਇਮ ਕਰਨ ਦਾ ਸਵਾਲ ਨਹੀਂ। ਇਸ ਰੈਜ਼ੋਲਿਊਸ਼ਨ ਨੂੰ ਹੁਣ ਲਿਆਉਣ ਦਾ ਕੋਈ ਫਾਇਦਾ ਹੀ ਨਹੀਂ ਸੀ। ਇਸ ਕਰਕੇ ਮੈਂ ਸਮਝਦਾ ਹਾਂ ਕਿ ਸਾਡੀ ਪੰਜਾਬ ਦੀ ਸਰਕਾਰ ਸ਼ਾਇਦ ਕੁਛ ਘਬਰਾਉਂਦੀ ਹੈ ਯਾ ਇਸ ਨੂੰ ਕੋਈ ਤਾਕਤ ਦੀ ਜ਼ਰੂਰਤ ਹੈ, ਇਸ ਨੂੰ ਪਿਛੋਂ ਕਿਸੇ ਆਵਾਜ਼ ਦੀ ਜ਼ਰੂਰਤ ਹੈ। ਮੈਂ ਤਾਂ ਸਮਝਦਾ ਹਾਂ ਸਰਕਾਰ ਬੜੀ ਤਕੜੀ ਹੈ, ਇਸ ਨੂੰ ਕੋਈ ਐਸੀ ਲੋੜ ਨਹੀਂ ਸਾਰੇ ਮੈਂਬਰਾਂ ਤੋਂ ਰੌਲਾ ਪੁਆਉਣ ਦੀ ਕਿ ਅਸੀਂ ਤੁਹਾਡੇ ਪਿਛੇ ਹਾਂ। ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਨੂੰ ਖੁਦ ਹੀ ਇਹ ਕਦਮ ਲੈਣਾ ਚਾਹੀਦਾ ਹੈ। ਮੈਂ ਅੱਜ ਹੀ ਨਹੀਂ ਮਹਿਸੂਸ ਕਰਦਾ ਕਿ ਅੱਜ ਮਾਸਟਰ ਜੀ ਦਾ ਵਰਤ ਹੈ, ਮੈਂ ਤਾਂ ਅਜ ਤੋਂ 6 ਸਾਲ ਪਹਿਲਾਂ ਦਾ ਮਹਿਸੂਸ ਕਰਦਾ ਹਾਂ। ਪੰਜਾਬ ਸਰਕਾਰ ਨੇ ਅੱਗੇ ਨਹੀਂ ਕੀਤਾ ਪਰ ਹੁਣ ਜਲਦੀ ਇਹ ਕਾਰਵਾਈ ਕਰੇਗੀ। ਇਹ ਜਿਹੜੇ ਕਿਲ੍ਹੇ ਬਣਾ ਦਿਤੇ ਹਨ, ਧਰਮ ਸਥਾਨਾਂ ਨੂੰ ਕਿਲ੍ਹੇ ਬਣਾਨ ਤੋਂ ਰੋਕਣ ਵਾਸਤੇ, ਜਿਥੇ ਕਈ ਤਰ੍ਹਾਂ ਦੇ ਜੁਰਮ ਹੁੰਦੇ ਰਹਿਣ ਔਰ ਦੇਸ਼ ਦੇ ਵੀ ਖਿਲਾਫ ਚੀਜ਼ਾ ਹੁੰਦੀਆਂ ਰਹਿਣ, ਇਨ੍ਹਾਂ ਚੀਜ਼ਾਂ ਨੂੰ ਰੋਕਣ ਲਈ ਅਖਤਿਆਰ ਪੰਜਾਬ ਸਰਕਾਰ ਦੀ ਤਾਕਤ ਵਿਚ ਹਨ। ਸ਼ਾਇਦ ਸਚੱਰ ਸਾਹਿਬ ਤਾਂ ਡਗ ਮਗਾ ਗਏ ਸੀ। ਮੈਂ ਤਾਂ ਉਸ ਵੇਲੇ ਉਨ੍ਹਾਂ ਨਾਲ ਨਹੀਂ ਸੀ ਲੇਕਿਨ ਰੌਲਾ

ਇਹੋ ਪਾਇਆ ਗਿਆ ਸੀ ਕਿ ਸਚੱਰ ਸਾਹਿਬ ਡਗ ਮਗਾ ਗਏ ਸਨ। ਇਸ resolution ਤੋਂ ਤਾਂ ਇਹੋ ਮਾਲੂਮ ਹੁੰਦਾ ਹੈ ਕਿ ਇਹ ਮੁਖ ਮੰਤ੍ਰੀ ਵੀ ਡਗਮਗਾ ਗਏ ਹਨ। ਇਸ ਕਰ ਕੇ ਮੈਂ ਕਹਾਂਗਾ ਕਿ ਸਰਦਾਰ ਪਰਤਾਪ ਸਿੰਘ ਨੂੰ Regional Committees ਵਿਚੋਂ ਜਾਂ Assembly ਵਿਚੋਂ ਇਸ ਬਾਰੇ ਕੋਈ resolution ਪਾਸ ਕਰਾਉਣ ਦੀ ਜ਼ਰੂਰਤ ਨਹੀਂ ਸੀ। ਅਗਰ ਕਿਸੇ ਥਾਂ ਤੇ ਇਖਲਾਕ ਦੇ ਖਿਲਾਫ, ਇਨਸਾਨੀਅਤ ਦੇ ਖਿਲਾਫ, ਦੇਸ਼ ਦੇ ਖਿਲਾਫ ਜਾਂ ਸਮੁਚੇ ਦੇਸ਼ ਦੇ ਮਫਾਦ ਦੇ ਖਿਲਾਫ ਇਕ ਤਰ੍ਹਾਂ ਦੀ ਗ਼ੱਦਾਰੀ ਕੀਤੀ ਜਾਵੇ ਤਾਂ ਬਤੌਰ ਵਜ਼ੀਰ Law and Order ਦੇ ਸਰਦਾਰ ਪਰਤਾਪ ਸਿੰਘ ਨੂੰ ਹੱਕ ਹਾਸਲ ਹੈ ਕਿ ਉਹ ਉਸ ਨੂੰ ਦਬਾਏ ਔਰ ਸਾਰੀਆਂ ਸਿਆਸੀ ਪਾਰਟੀਆਂ ਦੀ ਸਮੂਚੀ ਤਾਕਤ ਅਤੇ ਸਮੁਚੇ ਦੇਸ਼ ਦੀ ਤਾਕਤ ਉਸ ਦੇ ਪਿਛੇ ਰਹੇਗੀ।

ਮੈਂ ਇਹ ਗੱਲ ਕਹਾਂਗਾ ਕਿ ਮੇਰੇ ਦੋਸਤ ਨੇ ਇਹ ਗਲ ਕਹੀ ਹੈ ਕਿ ਸਿਆਸੀ ਤਕਰੀਰਾਂ ਧਰਮ ਦੇ ਸਥਾਨਾਂ ਤੇ, ਮਜ਼ਹਬ ਦੇ ਸਥਾਨਾਂ ਤੇ ਨਹੀਂ ਹੋਣੀਆਂ ਚਾਹੀਦੀਆਂ ਔਰ ਇਨ੍ਹਾਂ ਨੇ charitable institutions ਨੂੰ ਵੀ ਮਜ਼ਹਬ ਦੇ ਅਦਾਰਿਆਂ ਨਾਲ ਜੋੜ ਦਿੱਤਾ ਹੈ। ਇਸ ਤਰ੍ਹਾਂ ਤਾਂ ਇਹ resolution ਬੜਾ ambiguous ਹੈ। ਫਰਜ਼ ਕੀਤਾ ਕਿ ਜੇ ਪੰਡਤ ਮੋਹਨ ਲਾਲ ਜੀ ਕਿਸੇ private ਸਕੂਲ ਵਿਚ ਤਕਰੀਰ ਕਰਦੇ ਹਨ ਔਰ ਉਸ ਵਿਚ ਕਾਂਗਰਸ ਦੀ ਤਾਰੀਫ ਕਰ ਦਿੰਦੇ ਹਨ ਤਦ ਵੀ ਇਨ੍ਹਾਂ ਲਈ ਇਸ resolution ਦੇ ਪਾਸ ਹੋ ਜਾਣ ਨਾਲ ਮੁਸ਼ਕਲ ਪੈਦਾ ਹੋ ਜਾਵੇਗੀ। ਇਸੇ ਤਰ੍ਹਾਂ ਜੇਕਰ ਕਿਸੇ ਥਾਂ ਤੇ ਕਿਸੇ ਗਰਾਮ ਸੇਵਕ ਨੇ ਕੋਈ ਸਥਾਨ ਵਿਨੋਬਾ ਭਾਵੇ ਦੇ ਨਾਂ ਤੇ ਬਣਾ ਲਿਆ ਹੋਵੇ ਔਰ under the Endowment Act ਉਸ ਸਥਾਨ ਦੀ registration ਕਰਾ ਲਈ ਹੋਵੇ ਔਰ ਉਥੇ ਕਲ੍ਹ ਨੂੰ ਪੰਡਤ ਜਵਾਹਰ ਲਾਲ ਨਹਿਰੂ ਜਾ ਕੇ ਕੋਈ ਸਿਆਸੀ ਤਕਰੀਰ ਕਰ ਦਿੰਦੇ ਹਨ ਤਾਂ ਵੀ ਇਨ੍ਹਾਂ ਲਈ ਮੁਸ਼ਕਲ ਪੈਦਾ ਹੋ ਜਾਵੇਗੀ ਕਿਉਂਕਿ ਇਹ resolution ਪਾਸ ਹੋਇਆ ਹੋਇਆ ਹੋਵੇਗਾ। ਇਸ resolution ਦਾ, ਜਿਸ ਸ਼ਕਲ ਵਿਚ ਇਹ ਇਥੇ ਪੇਸ਼ ਕੀਤਾ ਗਿਆ ਹੈ, ਬੜਾ ਦੂਰ ਰਸ ਅਸਰ ਹੋਵੇਗਾ। ਫਿਰ ਕਿਹਾ ਜਾਂਦਾ ਹੈ ਕਿ religious ਅਤੇ ਧਾਰਮਕ ਸਥਾਨਾਂ ਵਿਚ ਸਿਰਫ ਧਾਰਮਕ ਗਲਾਂ ਹੀ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਉਸ ਕੇਸ ਵਿਚ ਵੀ ਇਸ ਦੀ interpretation ਕਰਨ ਵਿਚ ਮੁਸ਼ਕਲ ਪੈਦਾ ਹੋ ਜਾਵੇਗੀ ਕਿਉਂਕਿ ਮਹਾਭਾਰਤ ਦੀਆਂ ਔਰ ਗੀਤਾ ਦੀਆਂ ਕਈ ਤਰ੍ਹਾਂ ਦੀਆਂ interpretation ਕੀਤੀਆਂ ਗਈਆਂ ਹਨ। ਤਿਲਕ ਜੀ ਨੇ ਗੀਤਾ ਦੀ interpretation ਕਿਸੇ ਹੋਰ ਤਰੀਕੇ ਨਾਲ ਕੀਤੀ ਹੈ ਤੇ ਕਈ ਹੋਰ authors ਨੇ ਉਸ ਨੂੰ ਹੋਰ ਤਰ੍ਹਾਂ interpret ਕੀਤਾ ਹੈ। ਇਸ ਲਈ ਮੈਂ ਇਸ resolution ਦੀ ਲੋੜ ਨਹੀਂ ਸਮਝਦਾ। ਮੈਂ ਤਾਂ ਸਿਧੀ ਗੱਲ ਕਹਿੰਦਾ ਹਾਂ ਕਿ ਸਿਧੀ ਤਰ੍ਹਾਂ ਮੰਗ ਕਰੋ ਕਿ ਪੰਜਾਬ ਦੇ ਅੰਦਰ communal parties ਦੀ ਜ਼ਰੂਤ ਨਹੀਂ ਔਰ ਕਹੋ ਕਿ ਗੁਰਦੁਆਰਿਆਂ ਦੇ ਅੰਦਰ ਜਾਂ ਮੰਦਰਾਂ ਦੇ ਅੰਦਰ ਜੋ ਸਿਆਸੀ ਪਰਚਾਰ ਕਰਦੇ ਹਨ ਉਹ communal ਹਨ। ਫਿਰ ਇਹ ਦੇਖਣ ਲਈ ਕਿ ਕੌਣ communal party ਹੈ ਤੇ ਕੌਣ communal party ਨਹੀਂ, High Court ਦੇ ਜਜਾਂ ਦਾ ਇਕ commission ਬਣਾ ਦਿਉ ਜੋ ਇਹ ਫ਼ੈਸਲਾ ਦੇਵੇ ਕਿ ਕਿਹੜੀ ਕਿਹੜੀ party communal ਹੈ। ਬਜਾਏ ਇਸ ਗਲ ਦੇ ਕਿ ਕਿਸੇ ਗੁਰਦੁਆਰੇ ਵਿਚ ਜਾ ਕੇ ਜਾਂ ਕਿਸੇ ਮੰਦਰ ਵਿਚ ਜਾ ਕੇ ਕਿਸੇ

[ਸ੍ਰੀ ਲਾਲ ਚੰਦ
ਨਾਲ ਆਪਣਾ ਗੁਸਾ ਕਢੋ ਤੁਸੀਂ ਇਸ ਤਰ੍ਹਾਂ ਦਾ ਇਕ commission ਬਣਾ ਦਿਉ । ਆਖਰ religious ਚੀਜ਼ਾਂ ਕੁਝ ਐਸੀਆਂ ਵੀ ਹਨ ਜਿਨ੍ਹਾਂ ਦਾ ਮਕਸਦ ਸਦਾ ਬਣਿਆ ਰਹੇਗਾ। ਇਸ ਲਈ ਮੈਂ ਇਹ ਗੱਲ ਕਹਾਂਗਾ ਕਿ ਜਿਥੋਂ ਤਕ political ਲੀਡਰੀ ਦਾ ਤਅਲੁਕ ਹੈ ਅਤੇ ਸਰਕਾਰ ਦਾ ਤਅਲੁਕ ਹੈ ਸਾਨੂੰ ਐਸੀ ਫਿਜ਼ਾ ਪੈਦਾ ਕਰਨੀ ਚਾਹੀਦੀ ਹੈ ਕਿ political ਲੀਡਰ ਮੰਦਰਾਂ ਔਰ ਗੁਰਦੁਆਰਿਆਂ ਦਾ ਆਸਰਾ ਨਾ ਲੈਣ । ਮੰਦਰਾਂ ਅਤੇ ਗੁਰਦੁਆਰਿਆਂ ਵਿਚ ਉਹੋ ਬੰਦਾ ਜਾਵੇ ਜਿਹੜਾ ਬਾਣੀ ਦਾ ਪਾਠ ਕਰਦਾ ਹੋਵੇ। ਮੈਂ ਤੁਹਾਨੂੰ ਦਸਦਾ ਹਾਂ ਕਿ ਮੈਂ ਕੁਝ ਚਿਰ ਲਈ ਆਰੀਆ ਸਮਾਜ ਜਲੰਧਰ ਦਾ ਮੈਂਬਰ ਬਣ ਗਿਆ ਸਾਂ। ਇਕ ਦਿਨ ਮੈਨੂੰ ਉਨ੍ਹਾਂ ਕਿਹਾ ਕਿ ਤੁਸੀਂ ਤਕਰੀਰ ਕਰੋ । ਮੈਂ ਉਨ੍ਹਾਂ ਨੂੰ ਆਖਿਆ ਕਿ ਤੁਸੀਂ ਮੇਰੇ ਕੋਲੋਂ ਆਰੀਆ ਸਮਾਜ ਮੰਦਰ ਵਿਚ ਤਕਰੀਰ ਨਾ ਕਰਾਉ ਕਿਉਂਕਿ ਨਾ ਤਾਂ ਮੈਨੂੰ ਕੁਝ ਵੇਦ ਮੰਤਰ ਹੀ ਆਉਂਦੇ ਹਨ ਤੇ ਨਾ ਮੈਂ ਉਨ੍ਹਾਂ ਦਾ ਠੀਕ ਉਚਾਰਣ ਹੀ ਕਰ ਸਕਦਾ ਹਾਂ । ਮੇਰੇ ਕੋਲੋਂ ਕੋਈ ਹੋਰ ਗੱਲ ਨਾ ਆਖੀ ਜਾਵੇ ਇਸ ਲਈ ਮੈਂ ਉਥੇ ਤਕਰੀਰ ਨਹੀਂ ਸੀ ਕੀਤੀ । (ਤਾੜੀਆਂ) ਸਿਆਸੀ ਬੰਦਿਆਂ ਨੂੰ ਤਾਂ ਮੰਦਰਾਂ ਤੇ ਗੁਰਦੁਆਰਿਆਂ ਦਾ ਆਸਰਾ ਨਹੀਂ ਲੈਣਾ ਚਾਹੀਦਾ । (ਪਰਸ਼ੰਸਾ) ਮੈਂ ਤਾਂ ਸਾਫ ਮੰਨਦਾ ਪਿਆ ਹਾਂ । Political ਲੀਡਰ ਨੂੰ ਤਾਂ ਇਤਨੀ ਜੁਰਅਤ ਹੋਣੀ ਚਾਹੀਦੀ ਹੈ ਕਿ ਜੇ ਕੋਈ ਉਸ ਨੂੰ ਗਾਲ੍ਹਾਂ ਵੀ ਕਢੇ ਤਾਂ ਉਹ ਉਸ ਦਾ ਖੜਾ ਹੋ ਕੇ ਮੁਕਾਬਲਾ ਕਰੇ । ਕੋਈ ਉਸ ਨੂੰ ਗੋਲੀ ਮਾਰਨ ਦੀ ਗਲ ਕਰੇ ਤਾਂ ਉਸ ਵਿਚ ਇਤਨੀ ਹਿੰਮਤ ਹੋਵੇ ਕਿ ਉਹ ਕਹੇ ਕਿ ਮਾਰੋ ਗੋਲੀ ਮੈਂ ਸਾਹਮਣੇ ਖੜਾ ਹਾਂ। ਪਰ ਇਥੇ ਤਾਂ political ਮਤਲਬ ਨੂੰ ਹਾਸਲ ਕਰਨ ਲਈ ਗੁਰਦੁਆਰੇ ਵਿਚ ਭੁਖ ਹੜਤਾਲ ਕੀਤੀ ਜਾਂਦੀ ਹੈ। ਬਾਹਰ ਉਹ ਭੁਖ ਹੜਤਾਲ ਇਸ ਲਈ ਨਹੀਂ ਕਰਦੇ ਕਿਉਂਕਿ ਉਨ੍ਹਾਂ ਨੂੰ ਡਰ ਹੈ ਕਿ ਸਰਕਾਰ ਉਥੋਂ ਉਨ੍ਹਾਂ ਨੂੰ ਚੁਕ ਕੇ ਜੇਲ੍ਹ ਵਿਚ ਲੈ ਜਾਵੇਗੀ। ਮੈਂ ਪੁਛਦਾ ਹਾਂ ਕਿ ਕੀ ਜੇਲ੍ਹ ਵਿਚ ਭੁਖ ਹੜਤਾਲ ਨਹੀਂ ਹੋ ਸਕਦੀ ? ਕੀ ਭੁਖ ਹੜਤਾਲ ਸਿਰਫ ਗੁਰਦੁਆਰੇ ਵਿਚ ਹੀ ਹੋ ਸਕਦੀ ਹੈ। ਇਸ ਤੋਂ ਵੀ ਬੁਰੀ ਚੀਜ਼ ਹੋ ਰਹੀ ਹੈ। ਮਜ਼ਹਬ ਨੂੰ politics ਦੇ ਨਾਲ ਰਲਾ ਕੇ ਹੋਰ ਕਈ ਬੁਰੀਆਂ ਚੀਜ਼ਾਂ ਕੀਤੀਆਂ ਜਾ ਰਹੀਆਂ ਹਨ। ਮਲਾਇਆ ਦੇ ਅੰਦਰ ਚੰਦ ਸਿਖ ਨੌਜਵਾਨਾਂ ਨੇ ਇਹ resolution ਪਾਸ ਕਰ ਕੇ ਭੇਜਿਆ ਹੈ ਕਿ ਹਿੰਦੁਸਤਾਨ ਵਿਚ ਸਾਡੇ ਨਾਲ ਬੜਾ ਜ਼ੁਲਮ ਹੋ ਰਿਹਾ ਹੈ। ਫਿਰ ਇਹ ਕਿਹਾ ਗਿਆ ਹੈ ਕਿ U.N.O. ਵਿਚ ਚਲੇ ਚਲੋ। ਮੈਂ ਹੈਰਾਨ ਹਾਂ ਉਨ੍ਹਾਂ ਲੋਕਾਂ ਦੀਆਂ ਇਨ੍ਹਾਂ ਗਲਾਂ ਤੇ ਜਿਹੜੇ ਬਾਹਰ ਬੈਠੇ ਹੋਏ ਕਰ ਰਹੇ ਹਨ। ਮੈਂ ਸਮਝਦਾ ਹਾਂ ਕਿ ਇਸ ਵਿਚ ਕਸੂਰ ਉਨ੍ਹਾਂ ਲੋਕਾਂ ਦਾ ਨਹੀਂ ਬਲਕਿ ਕਸੂਰ ਉਨ੍ਹਾਂ ਲੋਕਾਂ ਦਾ ਹੈ ਜਿਹੜੇ ਪੰਜਾਬ ਦੀ ਧਰਤੀ ਤੇ ਬੈਠ ਕੇ ਇਸ agitation ਨੂੰ ਚਲਾ ਰਹੇ ਹਨ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਤਾਕਤ ਦੇ ਨਾਲ, ਹਿੰਮਤ ਦੇ ਨਾਲ ਔਰ ਭਰੋਸੇ ਦੇ ਨਾਲ, ਜੇ ਇਹ ਚਾਹੁੰਦੀ ਹੈ ਔਰ ਸਮਝਦੀ ਹੈ ਕਿ ਕਾਨੂੰਨ ਸਭ ਤੋਂ ਉਤੇ ਹੈ ਤਾਂ, ਇਸ ਚੀਜ਼ ਨੂੰ ਦਬਾਉਣਾ ਚਾਹੀਦਾ ਹੈ ਕਿਉਂਕਿ ਇਸ resolution ਦੇ ਇਲਾਵਾ ਵੀ ਸਰਕਾਰ ਦਾ ਫਰਜ਼ ਹੈ ਕਿ ਉਹ ਕਾਨੂੰਨ ਨੂੰ ਲਾਗੂ ਕਰੇ ਭਾਵੇਂ ਕਾਨੂੰਨ ਦੀ ਖਲਾਫਵਰਜ਼ੀ ਕਿਤੇ ਵੀ ਹੁੰਦੀ ਹੋਵੇ। ਇਸ ਦੇ ਨਾਲ ਹੀ ਮੈਂ ਇਹ ਵੀ ਸਮਝਦਾ ਹਾਂ ਕਿ ਭਾਵੇਂ ਕੋਈ political ਲੀਡਰ ਹੋਵੇ ਤੇ ਭਾਵੇਂ ਕੋਈ ਧਾਰਮਕ ਲੀਡਰ ਹੋਵੇ ਦੋਹਾਂ ਨੂੰ ਚਾਹੀਦਾ ਹੈ ਕਿ ਉਹ ਕਾਨੂੰਨ ਦੀ ਉਲੰਘਣਾ ਨਾ ਆਪ ਕਰਨ ਤੇ ਨਾ ਦੂਜੇ ਕਿਸੇ ਨੂੰ ਕਰਨ ਦੇਣ । ਪਰ ਇਹ ਗਲ ਵਖਰੀ ਹੈ ਕਿ ਕਈ ਲੀਡਰਾਂ ਨੂੰ ਸਿਵਾਏ ਗੁਰਦੁਆਰਿਆਂ ਦੇ ਕੜਾਹ ਪ੍ਰਸ਼ਾਦ ਖਾਣ ਦੇ ਜਾ ਮਦਰਾਂ ਦੀਆਂ ਰੋਟੀਆਂ ਖਾਣ ਦੇ ਹੋਰ ਕੋਈ ਕੰਮ ਨਹੀਂ। ਇਹ ਜਿਹੜੀਆਂ ਚੀਜ਼ਾਂ ਹਨ ਇਹ ਚੰਗੀਆਂ ਨਹੀਂ ਲਗਦੀਆਂ ਅਤੇ ਉਹ ਇਸ ਤਰ੍ਹਾਂ ਕਰਨ ਲਈ ਇਕ ਕੌਮ ਦੇ ਲੋਕਾਂ ਵਿਚ ਦੂਜੀ ਕੌਮ ਦੇ ਲੋਕਾਂ ਦੇ ਖਿਲਾਫ ਮੁਨਾਫ਼ਰਤ ਫੈਲਾਉਂਦੇ ਹਨ। ਮੈਂ ਤੁਹਾਨੂੰ ਦਸਦਾ ਹਾਂ ਕਿ ਇਸ ਚੀਜ਼ ਦਾ ਅਜ ਕੀ ਅਸਰ ਹੋ ਰਿਹਾ ਹੈ। ਮੈਂ ਇਹ

ਦੇਖਿਆ ਹੈ ਕਿ ਜਲੰਧਰ ਦੇ ਅੰਦਰ ਕੋਈ 10, 12 ਸਾਲ ਹੋਏ ਨੇ ਉਥੇ ਸਿੰਘ ਸਭਾ ਦਾ ਪਹਿਲਾ ਗੁਰਦੁਆਰਾ ਬਣਿਆ ਸੀ। ਮੈਂ ਉਸ ਸਭਾ ਦਾ ਸਕੱਤਰ ਵੀ ਰਿਹਾ ਹਾਂ ਔਰ ਉਸ ਗੁਰਦੁਆਰੇ ਨੂੰ ਬਣਾਉਣ ਲਈ ਮੈਂ ਕਈ ਵਾਰੀ ਆਪ ਮਿੱਟੀ ਢੋਈ ਔਰ ਕਈ ਵਾਰੀ ਆਪ ਚੰਦੇ ਇਕਠੇ ਕੀਤੇ। ਪਰ ਹੁਣ ਇਹ ਹਾਲ ਹੈ ਕਿ ਦੋ ਤਿੰਨ ਸਾਲ ਹੋਏ ਹਨ ਮੈਂ ਉਸ ਗੁਰਦੁਆਰੇ ਦੇ ਅਗੋਂ ਇਕ ਜਲੂਸ ਵਿਚ ਜਾ ਰਿਹਾ ਸਾਂ ਤਾਂ ਉਸ ਗਰਦੁਆਰੇ ਦੇ ਅੰਦਰੋਂ ਉਸ ਜਲੂਸ ਤੇ ਇੱਟਾਂ ਪੱਥਰ ਸੁਟੇ ਗਏ ਔਰ ਇਕ ਰੋੜਾ ਮੇਰੀ ਅਖ ਤੇ ਲਗਾ ਔਰ ਉਸ ਨਾਲ ਮੇਰੀ ਹੱਡੀ ਟੁਟ ਗਈ ਸੀ। ਅਜ ਇਹੋ ਹਾਲਤ ਦਰਬਾਰ ਸਾਹਿਬ ਦੀ ਹੈ। ਪਹਿਲੇ ਉਥੇ ਦੁਨੀਆਂ ਦੇ ਸਾਰੇ ਹਿਸਿਆਂ ਤੋਂ, ਹਿੰਦੁਸਤਾਨ ਅਤੇ ਪੰਜਾਬ ਦੀ ਜਨਤਾ ਉਥੇ ਦਰਸ਼ਨ ਕਰਨ ਲਈ ਜਾਂਦੀ ਸੀ ਔਰ ਅਜ ਉਹ ਇਨ੍ਹਾਂ ਹਾਲਾਤ ਕਰ ਕੇ ਨਹੀਂ ਜਾਂਦੀ ਪਈ। ਮੈਂ ਸਮਝਦਾ ਹਾਂ ਕਿ ਇਸ ਨਾਲ ਸਿਖ ਧਰਮ ਨੂੰ ਧੱਕਾ ਲਗਾ ਹੈ। ਇਨ੍ਹਾਂ ਚੀਜ਼ਾਂ ਨੇ ਅਜ ਹਿੰਦੂ ਔਰ ਸਿਖ ਜੁਦਾ ਕਰ ਕੇ ਬਿਠਾ ਦਿਤੇ ਹਨ। ਜਿਥੇ ਪਹਿਲੇ ਮੁੰਡਾ ਇਕ ਜਾਤੀ ਦਾ ਹੁੰਦਾ ਸੀ ਤੇ ਕੁੜੀ ਦੂਜੀ ਜਾਤੀ ਦੀ ਹੁੰਦੀ ਸੀ, ਉਨ੍ਹਾਂ ਦੀ ਸ਼ਾਦੀ ਹੋ ਜਾਇਆ ਕਰਦੀ ਸੀ ਹਣ ਉਥੇ ਭਰਾ ਤੇ ਭੈਣ ਵਿਚ ਵੀ ਮਤ ਭੇਦ ਖੜਾ ਹੋ ਗਿਆ ਹੈ। ਅਜ ਇਕ ਪਾਸੇ ਦੇ ਲੋਕ ਕਹਿੰਦੇ ਹਨ ਕਿ ਮੰਦਰਾਂ ਵਿਚ ਜਾਣਾ ਛਡ ਦਿਉ ਤੇ ਦੂਜੇ ਕਹਿੰਦੇ ਹਨ ਕਿ ਗੁਰ-ਦੁਆਰਿਆਂ ਵਿਚ ਜਾਣਾ ਛਡ ਦਿਉ। ਇਨ੍ਹਾਂ ਚੀਜ਼ਾਂ ਨਾਲ ਸਾਡੀ ਸਮਾਜੀ ਜ਼ਿੰਦਗੀ ਵਿਚ ਮਤ ਭੇਦ ਆ ਗਿਆ ਹੈ। ਇਸੇ ਤਰ੍ਹਾਂ ਤੁਸੀਂ ਆਰਥਕ ਤੌਰ ਤੇ ਦੇਖ ਲਉ। ਇਨ੍ਹਾਂ ਚੀਜ਼ਾਂ ਨਾਲ ਸਾਡੇ ਸੂਬੇ ਦੀ ਆਰਥਕ ਅਵਸਥਾ ਨੂੰ ਕਿਤਨਾ ਨੁਕਸਾਨ ਪਹੁੰਚ ਰਿਹਾ ਹੈ। ਪੰਡਤ ਮੋਹਨ ਲਾਲ ਜੀ ਜਾਣਦੇ ਹਨ ਕਿ ਕਿਸ ਤਰ੍ਹਾਂ ਅਜ ਵਡੇ ਵਡੇ ਵਪਾਰੀ ਕਹਿੰਦੇ ਨੇ ਕਿ ਇਥੇ ਤਾਂ ਨਿੱਤ ਇਹ ਸਿਆਪਾ ਪਿਆ ਰਹਿਣਾ ਹੈ ਆਪਾਂ ਤਾਂ ਇਸ ਸੂਬੇ ਤੋਂ ਬਾਹਰ ਹੀ ਠੀਕ ਹਾਂ ਔਰ ਉਹ ਕਹਿੰਦੇ ਹਨ ਕਿ ਅਸੀਂ ਬੰਬਈ ਤੇ ਕਲਕਤੇ ਵਲ ਆਪਣਾ ਕੰਮ ਕਰ ਲਵਾਂਗੇ, ਅਸੀਂ ਪੰਜਾਬ ਵਿਚ ਆਪਣਾ ਸਰਮਾਇਆ ਨਹੀਂ ਲਗਾਣਾ। ਤੁਸੀਂ ਦੇਖੋ ਕਿ ਪੰਜਾਬ ਨੂੰ ਇਸ ਕਰ ਕੇ ਕਿਤਨਾ ਨੁਕਸਾਨ ਹੋ ਰਿਹਾ ਹੈ।

ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਇਕ ਦੋਸਤ ਨੇ ਇਸ ਪਾਸਿਉਂ ਵੀ ਇਕ motion ਹਾਊਸ ਵਿਚ ਰਖੀ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਪੰਜਾਬੀ ਸੂਬੇ ਦੇ ਮਸਲੇ ਤੇ ਗ਼ੌਰ ਕੀਤਾ ਜਾਵੇ। ਪਜਾਬੀ ਸੂਬੇ ਦੇ ਮਸਲੇ ਬਾਰੇ ਇਸ ਦਫਾ ਪੰਡਤ ਜਵਾਹਰ ਲਾਲ ਜੀ ਨੇ Parliament ਵਿਚ ਕਿਹਾ ਸੀ ਕਿ ਮੇਰੇ ਵਿਚ ਬੜੀ ਲਚਕ ਹੈ ਔਰ ਮੈਂ ਕਿਸੇ ਵੇਲੇ ਨਰਮੀ ਵੀ ਦਿਖਾਣੀ ਹੁੰਦੀ ਹੈ ਹਾਲਾਂਕਿ ਮੈਂ ਬਹੁਤ ਸਾਰੀਆਂ ਚੀਜ਼ਾਂ ਜਾਣਦਾ ਹਾਂ ਕਿ ਕਿਸ ਤਰ੍ਹਾਂ ਨਾਲ foreign press ਦੇ ਨਾਲ ਜੁੜ ਕੇ ਜਾਂ ਹੋਰ ਕਈਆਂ ਨਾਲ ਜੁੜ ਕੇ ਗਲਾਂ ਕੀਤੀਆਂ ਜਾ ਰਹੀਆਂ ਹਨ। ਫਿਰ ਉਨ੍ਹਾਂ ਨੇ ਕਿਹਾ ਸੀ ਕਿ ਮਜ਼ਹਬ ਦੇ ਲਿਹਾਜ਼ ਨਾਲ ਪੰਜਾਬੀ ਸੂਬਾ ਬਨਾਉਣਾ ਠੀਕ ਨਹੀਂ। ਮੈਂ ਮੁਖ ਮੰਤ੍ਰੀ ਨੂੰ ਕਹਾਂਗਾ ਕਿ ਉਹ ਹਿੰਮਤ ਨਾਲ ਔਰ ਉਤਸ਼ਾਹ ਨਾਲ ਇਸ ਮੰਗ ਦਾ ਮੁਕਾਬਲਾ ਕਰਨ। ਅਸੀਂ ਸਾਰੇ ਰੱਲ ਕੇ ਉਨ੍ਹਾਂ ਨੂੰ ਸਹਿਯੋਗ ਦੇਣ ਨੂੰ ਤਿਆਰ ਹਾਂ। ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਇਹ ਸਿਰਫ ਪੰਜਾਬੀ ਸੂਬੇ ਦੀ ਹੀ ਸਮਸਿਆ ਨਹੀਂ ਇਹ ਤਾਂ ਸਾਰੇ ਦੇਸ਼ ਲਈ ਇਕ ਹੋਰ ਸਮਸਿਆ ਖੜੀ ਹੋ ਜਾਵੇਗੀ। ਫਿਰ ਮਜ਼ਹਬ ਦੀ ਬਿਨਾ ਤੇ ਮੁਸਲਮਾਨਾਂ ਨੂੰ ਵੀ ਸੂਬਾ ਬਣਾ ਕੇ ਦੇਣਾ ਪਵੇਗਾ, ਮੋਪਲਿਆਂ ਨੂੰ ਵਖਰਾ ਸੂਬਾ ਬਣਾ ਕੇ ਦੇਣਾ ਪਵੇਗਾ ਔਰ ਇਸਾਈਆਂ ਨੂੰ ਵੀ ਮਜ਼ਹਬ ਦੀ ਬਿਨਾਂ ਤੇ ਸੂਬਾ ਬਣਾ ਕੇ ਦੇਣਾ ਪਵੇਗਾ। ਪਹਿਲੇ ਬੋਲੀ ਦੇ ਆਧਾਰ ਤੇ pressure ਹੇਠ ਆ ਕੇ ਆਂਧਰਾ ਤੋਂ ਸੂਬੇ ਬਣਨੇ ਸ਼ੁਰੂ ਹੋਏ ਸਨ ਔਰ ਸਾਰੇ ਦੇਸ਼ ਵਿਚ ਇਹ ਫਿਜ਼ਾ ਫੈਲ ਗਈ ਸੀ। ਹੁਣ ਜੇ ਇਥੇ ਪੰਜਾਬੀ ਸੂਬਾ ਮਜ਼ਹਬ ਦੀ ਬਿਨਾ ਤੇ ਬਣਾ ਦਿਤਾ ਗਿਆ ਤਾਂ ਸਾਰੇ ਮੁਲਕ ਦੀ ਵੰਡ ਮਜ਼ਹਬ ਦੀ ਬਿਨਾ ਤੇ ਹੋ ਜਾਵੇਗੀ ਔਰ ਉਸ ਨੂੰ ਕੋਈ ਰੋਕ ਨਹੀਂ

[ਸ੍ਰੀ ਲਾਲ ਚੰਦ]

ਸਕੇਗਾ। ਅਸੀਂ ਚਾਹੁੰਦੇ ਹਾਂ ਕਿ ਪਜਾਬੀ ਬੋਲੀ ਦੀ ਤਰੱਕੀ ਹੋਵੇ। ਅਸੀਂ ਇਹ ਵੀ ਜਾਣਦੇ ਹਾਂ ਕਿ ਇਹ ਆਰਜ਼ੀ ਚੀਜ਼ਾਂ ਹਨ ਔਰ ਇਹ ਵਲਵਲਾ ਸਮੇਂ ਦੇ ਗੁਜ਼ਰਨ ਤੋਂ ਬਾਅਦ ਆਪਣੇ ਆਪ ਖ਼ਤਮ ਹੋ ਜਾਵੇਗਾ। ਇਨ੍ਹਾਂ ਹਾਲਾਤ ਵਿਚ ਮੈਂ ਸਰਕਾਰ ਨੂੰ ਇਹੋ ਕਹਾਂਗਾ ਕਿ ਤੁਸੀਂ ਅਜ ਸਰਹਦ ਦੇ ਉਤੇ ਬੈਠੇ ਹੋ, ਤੁਹਾਡਾ ਇਸ ਦੇਸ਼ ਦੀ ਰਖਿਆ ਕਰਨ ਦਾ ਪੂਰਾ ਪੂਰਾ ਫਰਜ਼ ਹੈ। ਕਿਸੇ ਦਬਾਉ ਵਿਚ ਸੈਂਟਰ ਦੀ ਹਕੂਮਤ ਭਾਵੇਂ ਆ ਜਾਵੇ ਜਾਂ ਕਿਸੇ ਹੋਰ ਸੂਬੇ ਦੀ ਹਕੂਮਤ ਦਬਾਉ ਵਿਚ ਆ ਜਾਵੇ ਪਰ ਮੈਨੂੰ ਪੂਰਨ ਆਸ ਹੈ ਕਿ ਤੁਸੀਂ, ਪੰਜਾਬ ਦੀ ਹਕੂਮਤ ਉਥੇ ਹੀ ਖੜੀ ਰਹੇਗੀ ਜਿਸ ਤਰ੍ਹਾਂ ਕਿ ਇਸ ਦੀ ਅਜ ਦੀ ਪਾਲਿਸੀ ਹੈ। ਇਹ ਇਸ policy ਤੇ ਪੂਰਾ ਪੂਰਾ stand ਲਏਗੀ।

ਅਕਾਲੀ ਭਾਈਆਂ ਨੂੰ ਵੀ ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਪੰਜਾਬੀ ਸੂਬਾ ਹਿੰਦੂ ਅਤੇ ਸਿਖਾਂ ਦੇ ਵਿਚ ਝਗੜਾ ਕਰਕੇ ਲੈਣਾ ਔਖਾ ਹੈ। ਇਹ ਇਸ ਤਰ੍ਹਾਂ ਨਹੀਂ ਮਿਲਣਾ। ਇਹ ਤਦੇ ਹੀ ਮਿਲ ਸਕਦਾ ਹੈ ਜੇ ਹਿੰਦੂ ਸਿੱਖਾਂ ਦੇ ਆਪਸ ਵਿਚ ਸਬੰਧ ਬਣੇ ਰਹਿਣ, ਹਿੰਦੂ ਸਿੱਖ ਜੋ ਇਕੱਠੇ ਰਹਿਣ। ਇਹ ਕਿਸੇ ਦਬਾਉ ਵਿਚ ਆਕੇ ਜਾਂ ਹੋਰ ਕਿਸੇ ਚਾਲ ਨਾਲ ਜੁਦਾ ਨਹੀਂ ਹੋ ਸਕਦੇ। ਇਨ੍ਹਾਂ ਦੀਆਂ ਆਪਸ ਵਿਚ ਰਿਸ਼ਤੇਦਾਰੀਆਂ ਹਨ, ਇਕ ਭਰਾ ਹਿੰਦੂ ਹੈ ਤੇ ਦੂਸਰਾ ਸਿੱਖ ਹੈ। ਪਰ ਇਸ ਤਰ੍ਹਾਂ ਕੀ ਮੰਗ ਕਰਨੀ ਕਿ ਅਸੀਂ ਐਸਾ ਸੂਬਾ ਚਾਹੁੰਦੇ ਹਾਂ ਜਿਸ ਵਿਚ ਸਿਖਾਂ ਦਾ ਹੀ ਹਥ ਹੋਵੇ, ਇਹ ਮੁਮਕਿਨ ਨਹੀਂ। ਮੈਨੂੰ ਇਸ ਤਰ੍ਹਾਂ ਦੀਆਂ ਗਲਾਂ ਸੁਣ ਕੇ ਜਦੋਂ ਪੁਰਾਣੀਆਂ ਗਲਾਂ ਯਾਦ ਆਉਂਦੀਆਂ ਹਨ ਤਾਂ ਬੜਾ ਦੁਖ ਹੁੰਦਾ ਹੈ। ਬਜਾਏ ਝਗੜਾ ਵਧਾਉਣ ਦੇ ਮੈਂ ਅਕਾਲੀ ਭਾਈਆਂ ਨੂੰ ਅਤੇ ਦੂਸਰੇ ਹੋਰ ਮੈਂਬਰ ਸਾਹਿਬਾਨ ਨੂੰ ਅਪੀਲ ਕਰਾਂਗਾ ਕਿ ਤੁਸੀਂ ਕੋਈ ਹਲ ਦਸੋ ਕਿ ਕਿਸ ਤਰ੍ਹਾਂ ਇਹ ਗੰਢ ਖੋਲ੍ਹੀ ਜਾਵੇ। ਕੋਈ ਇਸ ਤਰ੍ਹਾਂ ਦਾ ਤਰੀਕਾ ਸਮਝਾਇਆ ਜਾਵੇ ਜਿਸ ਨਾਲ ਉਨ੍ਹਾਂ ਦੇ ਦਿਮਾਗ਼ ਵਿਚ ਇਹ ਚੀਜ਼ ਆ ਜਾਵੇ ਕਿ ਉਨ੍ਹਾਂ ਨੇ ਇਕਲਿਆਂ ਨੇ ਹੀ ਨਹੀਂ ਰਹਿਣਾ। ਇਸਤਰ੍ਹਾਂ ਦੇ ਸਾਰਿਆਂ ਨੂੰ ਯਤਨ ਕਰਨੇ ਚਾਹੀਦੇ ਹਨ। ਪਹਿਲਾਂ ਇਹ ਕਹਿੰਦੇ ਹੁੰਦੇ ਸਨ ਕਿ ਸਾਨੂੰ ਹਿੰਦੂਆਂ ਤੋਂ ਬੜੀ ਤਕਲੀਫ਼ ਹੈ, ਹੁਣ ਇਹ ਕਹਿੰਦੇ ਹਨ ਕਿ ਸਾਨੂੰ ਕਾਂਗਰਸ ਸਰਕਾਰ ਤੋਂ ਬੜੀ ਤਕਲੀਫ਼ ਹੈ। ਉਹ ਖਤਰਾ ਕੀ ਹੈ ਕਿ ਇਹ ਸਿਖਾਂ ਨਾਲ discrimination ਦਾ ਸਲੂਕ ਕਰਦੇ ਹਨ। ਜੇ ਤੁਸੀਂ ਇਹ ਚੀਜ਼ ਕਹਿੰਦੇ ਹੋ ਤਾਂ ਮੈਂ ਇਸ ਤੋਂ ਵੀ ਇਕ ਬਿਹਤਰ ਚੀਜ਼ ਆਪ ਨੂੰ ਕਹਿੰਦਾ ਹਾਂ। ਇਹ ਖਤਰਾ ਜੋ ਤੁਸੀਂ ਪੰਜਾਬੀ ਬੋਲੀ ਨੂੰ ਆਪਣੇ ਸੂਬੇ ਵਿਚ ਮਹਿਸੂਸ ਕਰਦੇ ਹੋ ਇਹ ਕਾਂਗਰਸ ਸਰਕਾਰ ਨੇ 14 ਰਾਜਾਂ ਵਿਚ ਪੈਦਾ ਕੀਤਾ ਹੋਇਆ ਹੈ। ਤੁਸੀਂ ਇਸ ਦਾ ਹਲ ਇਕੱਲੇ ਹੀ ਕਿਉਂ ਕਰਦੇ ਹੋ? ਕਿਉਂ ਨਾ ਇਕ ਮੁਸ਼ਤਰਕਾ programme ਬਣਾ ਕੇ ਅਸੀਂ ਕਾਂਗਰਸ ਪਾਰਟੀ ਨੂੰ ਇਕ ਪਾਸੇ ਕਰ ਦੇਈਏ। ਇਸ ਲਈ ਮੇਰਾ ਖਿਆਲ ਤਾਂ ਇਹੋ ਹੈ ਕਿ ਸਾਨੂੰ ਫਿਰਕਾ ਪ੍ਰਸਤੀ ਦਾ ਨਾਹਰਾ ਛਡਕੇ, ਨਫਰਤ ਦਾ ਨਾਹਰਾ ਛਡ ਕੇ ਕਿਸੇ ਸਾਂਝੇ programme ਵਿਚ ਲਗ ਜਾਣਾ ਚਾਹੀਦਾ ਹੈ। ਅਸੀਂ ਲੋਕਾਂ ਦੀ ਹਮਾਇਤ ਹਾਸਲ ਕਰਨ ਵਾਸਤੇ ਉਨ੍ਹਾਂ ਦੀ ਤਰੱਕੀ ਦੇ ਕੰਮ ਕਰੀਏ, ਪਜਾਬ ਦੀ ਤਰੱਕੀ ਦੇ ਕੰਮ ਕਰੀਏ। ਅਸੀਂ ਵੇਖੀਏ ਜੋ ਪੰਜਾਬ ਦੇ 5 ਸਾਲਾ plan ਵਿਚ ਸਰਕਾਰ ਦੀਆਂ ਖਾਮੀਆਂ ਹਨ ਉਨ੍ਹਾਂ ਨੂੰ ਦੂਰ ਕਰਵਾਈਏ। ਜਿਥੇ ਕਿਤੇ corruption ਹੁੰਦੀ ਹੈ ਉਸ ਨੂੰ ਖ਼ਤਮ ਕਰੀਏ, ਤਾਕਿ ਲੋਕਾਂ ਨੂੰ ਖ਼ੁਦ ਮਹਿਸੂਸ ਹੋਵੇ ਕਿ ਇਹੋ ਪਾਰਟੀ ਹੈ ਜੋ ਸਾਡੇ ਵਾਸਤੇ ਕੰਮ ਕਰਦੀ ਹੈ। ਮਾਸਟਰ ਗੁਰਬੰਤਾ ਸਿੰਘ ਦੀ ਵਜ਼ਾਰਤ ਆਪਣੇ ਆਪ ਘਰ ਨੂੰ ਚਲੀ ਜਾਵੇਗੀ ਅਤੇ ਇਸੇ ਤਰ੍ਹਾਂ ਸਰਦਾਰ ਪਰਤਾਪ ਸਿੰਘ ਦੀ police ਵੀ ਖੜੀ ਨਹੀਂ ਰਹਿ ਸਕਦੀ। ਜਿਤਨੇ ਇਹ ਕੰਮ ਚੋਰ ਦਰਵਾਜ਼ਿਆਂ ਵਿਚ ਦੀ ਕਰਦੇ ਹਨ ਉਹ ਨਹੀਂ ਕਰ ਸਕਣਗੇ। ਜਿਥੋਂ ਤਕ ਪੁਲਿਸ ਦੀ ਬੁਰਾਈ ਦਾ ਸਵਾਲ ਹੈ ਮੈਂ ਸਾਰੀ police ਨੂੰ ਬੁਰਾ ਨਹੀਂ ਕਹਿੰਦਾ, ਲੇਕਿਨ ਇਸ ਵਿਚ ਚੰਦ ਆਦਮੀ ਐਸੇ ਹਨ ਜਿਨ੍ਹਾਂ ਦੀ ਵਜ੍ਹਾ ਨਾਲ ਸਾਰੀ

police ਬਦਨਾਮ ਹੈ। ਇਸ ਤੋਂ ਇਲਾਵਾ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਸਾਰੇ ਝਗੜਿਆਂ ਦਾ ਕਾਰਨ ਇਹ Regional Committees ਹੀ ਹਨ। ਇਕ ਅਲਗ ਗੱਲ ਕਹਿਦਾ ਹੈ ਅਤੇ ਉਸ ਤੋਂ ਚੌਥੇ ਦਿਨ ਦੂਸਰਾ ਅਲਗ ਗਲ ਕਹਿ ਦਿੰਦਾ ਹੈ। ਜਦੋਂ ਦਾ Regional Formula ਪੰਜਾਬ ਦੇ ਅੰਦਰ ਚਾਲੂ ਹੋਇਆ ਹੈ ਇਸ ਨਾਲ ਝਗੜੇ ਵਧੇ ਹਨ, ਘਟੇ ਨਹੀਂ। ਜੇ ਇਹ ਪੰਜਾਬੀ Region ਦੀ demand ਕਰਦੇ ਹਨ ਤਾਂ ਦੂਸਰੇ ਹਰਿਆਨਾ ਪ੍ਰਾਂਤ ਚਾਹੁੰਦੇ ਹਨ। ਕੁਝ ਲੀਡਰ ਅੰਬਾਲਾ ਡਵੀਜ਼ਨ ਦੀ ਮੰਗ ਕਰਦੇ ਹਨ ਅਤੇ ਕਝ ਗੁੜਗਾਉਂ ਵਾਲੇ ਹਨ ਜਿਹੜੇ ਕਹਿੰਦੇ ਹਨ ਕਿ ਗੁੜਗਾਉਂ ਨੂੰ ਅੰਬਾਲੇ ਨਾਲ ਮਿਲਾ ਦਿਤਾ ਜਾਵੇ। ਜੇ ਇਕ ਦਾ ਇਕ ਨਾਹਰਾ ਆਪਣੇ ਹਲਕੇ ਵਾਸਤੇ ਹੈ ਤਾਂ ਦੂਸਰੇ ਦਾ ਦੂਸਰਾ ਨਾਹਰਾ ਆਪਣੇ ਹਲਕੇ ਵਾਸਤੇ ਹੈ। 5—10 ਰਲ ਕੇ ਆਪਣਾ ਟੋਲਾ ਬਣਾਉਂਦੇ ਹਨ ਅਤੇ ਨਾਹਰਾ ਲਾ ਦਿੰਦੇ ਹਨ। ਜੇ ਅਜ ਅਕਾਲੀਆਂ ਦੀ ਭੁਖ ਹੜਤਾਲ ਮਨ ਲਈ ਜਾਂਦੀ ਹੈ ਤਾਂ ਕਲ੍ਹ ਨੂੰ ਦੂਸਰੇ ਮਰਨ ਵਰਤ ਤੇ ਭੁਖ ਹੜਤਾਲਾਂ ਲਈ ਤਿਆਰ ਹੋ ਜਾਣਗੇ। ਪਰ ਜੇ ਅਸੀਂ National point of view ਨੂੰ ਸਾਹਮਣੇ ਰੱਖੀਏ ਤਾਂ ਸਾਰਿਆਂ ਨੂੰ ਮਿਲਕੇ ਇਸ ਹਕੂਮਤ ਨੂੰ ਬਦਲਣ ਵਾਸਤੇ ਕੰਮ ਕਰਨਾ ਹੋਵੇਗਾ, ਦੇਸ਼ ਦੇ ਹਿਤਾਂ ਨੂੰ ਸਾਹਮਣੇ ਰਖ ਕੇ ਇਸ ਤਰ੍ਹਾਂ ਪੰਜਾਬ ਦੀ ਹਕੂਮਤ ਬਦਲੀ ਜਾ ਸਕਦੀ ਹੈ। ਸਰਦਾਰ ਪਰਤਾਪ ਸਿੰਘ ਦੀ ਹਕੂਮਤ ਬਦਲੀ ਜਾ ਸਕਦੀ ਹੈ ਤਾਂ 5—4 ਸਾਲ ਅੰਦਰ, ਸਾਰੀ ਹਕੂਮਤ ਵੀ ਬਦਲੀ ਜਾ ਸਕਦੀ ਹੈ। ਇਹ ਤਦ ਹੀ ਹੋ ਸਕਦਾ ਹੈ ਜੇ ਅਸੀਂ ਸਾਰੇ ਮਿਲ ਕੇ ਕੰਮ ਕਰੀਏ ਅਤੇ ਕਿਸੇ ਨਵੇਂ ਨਾਹਰੇ ਦਾ ਨਾਉਂ ਨਾ ਲਈਏ। ਜਦੋਂ ਅਸੀਂ ਕੋਈ ਹਰਿਆਨਾ ਪ੍ਰਾਂਤ ਦਾ ਜਾਂ ਹੋਰ ਕੋਈ ਨਾਹਰਾ ਲਾਉਂਦੇ ਹਾਂ ਤਾਂ ਆਪਣੇ ਆਪ ਹੀ ਇਕ ਐਸੀ ਸਮਸਿਆ ਖੜੀ ਕਰ ਦਿੰਦੇ ਹਾਂ ਜਿਸ ਦਾ ਮੈਂ ਸਮਝਦਾ ਹਾਂ ਕਿ ਸਾਡੇ ਆਪਣੇ ਝਗੜੇ ਤੋਂ ਸਿਵਾਏ ਹੋਰ ਕੋਈ ਨਤੀਜਾ ਹੀ ਨਹੀਂ ਹੈ। ਇਸ ਨਾਲ ਸਾਡਾ ਆਪਣਾ ਦੇਸ਼ ਕਮਜ਼ੋਰ ਹੁੰਦਾ ਹੈ ਅਤੇ ਦੇਸ਼ ਦਾ ਨੁਕਸਾਨ ਹੁੰਦਾ ਹੈ। ਪਹਿਲੀ ਪੰਜਾਬ ਦੀ ਤਕਸੀਮ ਵੇਲੇ ਕਿਤਨੀ ਤਬਾਹੀ ਹੋਈ ਸੀ ਹੁਣ ਇਹ ਹੋਰ ਵਖੋ ਵਖ ਪ੍ਰਾਂਤਾਂ ਦੀ ਗਲ ਕਰਦੇ ਹਨ । ਅਸੀਂ ਜੋ ਤਾਕਤ ਲਾਉਣੀ ਹੈ ਤਾਂ ਕਿਉਂ ਨਾ ਦੇਸ਼ ਦੇ ਫਾਇਦੇ ਵਲ ਅਤੇ ਇਸ ਦੀ development ਤੇ ਹੀ ਲਾਈਏ। ਇਨ੍ਹਾਂ ਲਫਜ਼ਾਂ ਨਾਲ , ਸਪੀਕਰ ਸਾਹਿਬ, ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਇਸ ਮਸਲੇ ਤੇ ਮੈਨੂੰ ਬੋਲਣ ਦਾ ਮੌਕਾ ਦਿਤਾ। ਇਸ ਦੇ ਨਾਲ ਹੀ ਮੈਂ ਇਸ Government ਨੂੰ ਵੀ ਸਿਫਾਰਸ਼ ਨਹੀਂ ਕਰਦਾ ਕਿ ਉਹ ਇਸ resolution ਨੂੰ reject ਕਰਨ, ਨਾ ਹੀ ਮੈਂ ਆਪਣੇ ਦੋਸਤ ਸਰਦਾਰ ਰਾਜਿੰਦਰ ਸਿੰਘ ਜੀ ਨੂੰ press ਕਰਦਾ ਹਾਂ ਕਿ ਉਹ ਇਸ ਦੀ legal implications ਵਿਚ ਜਾਣ। ਤੁਹਾਨੂੰ ਆਪਣੀ ਤਾਕਤ ਦਾ ਆਪ ਪਤਾ ਹੋਣਾ ਚਾਹੀਦਾ ਹੈ। ਇਹੋ ਜਿਹੇ resolutions ਦੇ move ਕਰਨ ਦਾ ਫਾਇਦਾ ਹੀ ਕੋਈ ਨਹੀਂ। ਇਨ੍ਹਾਂ ਨੂੰ ਤਜਰਬਾ ਹੋਣਾ ਚਾਹੀਦਾ ਸੀ 5,6 ਸਾਲ ਹਕੂਮਤ ਕਰਨ ਤੋਂ ਬਾਅਦ ਕਿ ਇਨ੍ਹਾਂ ਦੀ line of action ਵਿਚ ਹੀ ਨੁਕਸ ਹੈ ਜੋ ਕਿ ਤਬਦੀਲ ਹੋਣੀ ਚਾਹੀਦੀ ਸੀ। ਪੁਰਾਣੇ ਤਰੀਕੇ ਇਨ੍ਹਾਂ ਨੂੰ ਹੁਣ ਛਡ ਦੇਣੇ ਚਾਹੀਦੇ ਹਨ।

**Mr. Speaker :** The amendment given notice of by Chaudhri Dharam Singh Rathi namely—

> **"At the end *add* "provided there is no bar or ban or restrictions on holding meetings or freedom of speech in any part of the State."**

is not in order. I, therefore, disallow it.

[Mr. Speaker]

Similarly the amendment given notice of by Maulvi Abdul Ghani Dar that—

"In line 5, after the word "political", *insert* "(i) anti-minorities (ii) anti-social (iii) pro-sarkari (iv), communal and (v) against other religions."

is also out of order.

**चौधरी धर्म सिंह राठी** : On a point of order, Sir, मेरी amendment के बारे में जनाब ने जो फ़रमाया इस सिलसिले में मैं यह अर्ज़ करना चाहता हूं कि वह बिल्कुल in order है, according to the rules है। There is no bar against its moving. वैसे जनाब की मर्ज़ी है कि इसे accept करें या न करें।

**Mr. Speaker** : I have given my ruling. It is out of order.

**चौधरी धर्म सिंह राठी** : जनाब, अगर वह according to rules नहीं थी तो पहले ही disallow हो जानी चाहिए थी। यह सभी Members को circulate हो चुकी है, हरेक के पास पहुंच चुकी है।

**Mr. Speaker** : On a second scrutiny I find that it is out of order.

**मौलवी अब्दुल ग़नी डार** : On a point of order, Sir.

**श्री अध्यक्ष** : आप भी बोलेंगे। इतने बेसबर न हों (The hon. Member will have his say. He should not be so impatient.)

**मौलवी अब्दुल ग़नी डार** : Time तो आप देंगे ही। सब को time दे रहे हैं तो मुझे भी देंगे ही।

**चौधरी धर्म सिंह राठी** : जनाब, मैंने एक दरखास्त करनी है।

**श्री अध्यक्ष** : आप इतने बेसबर क्यों होते हैं। आखिर House का कोई order भी तो होता है। आप ज़बरदस्ती नहीं करवा सकते। (Why does the hon. Member become so impatient ? After all, there is some order of the House. He can not force me to take a particular decision.)

**चौधरी धर्म सिंह राठी** : मेरी एक दरखास्त है, जनाब। मैंने order या decorum को भंग नहीं किया। We want to oppose it (*interruptions*) we may, therefore, be given time.

ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ (ਪੱਟੀ) : ਸਪੀਕਰ ਸਾਹਿਬ, ਸਰਦਾਰ ਰਾਜਿੰਦਰ ਸਿੰਘ ਹੋਰਾਂ ਨੇ ਜਿਹੜਾ ਮਤਾ ਪੇਸ਼ ਕੀਤਾ ਹੈ ਮੈਂ ਉਸ ਦੀ ਪਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ। ਇਸ ਸਮੇਂ ਇਸ ਰੈਜ਼ੋਲਿਊਸ਼ਨ ਵਿਚ ਦੱਸੇ ਕਦਮ ਚੁੱਕਣ ਦੀ ਬੜੀ ਜ਼ਰੂਰਤ ਹੈ। ਲੇਕਿਨ ਜੇਕਰ ਅਜ ਇਹ ਮਤਾ ਇਸ ਹਾਊਸ ਦੇ ਵਿਚ ਪੇਸ਼ ਨਾ ਕੀਤਾ ਜਾਂਦਾ ਤਾਂ ਜਿਹੜੀਆਂ ਗੁਰਦੁਆਰਿਆਂ ਦੇ ਵਿਚ ਕੁਰੀਤੀਆਂ ਹੋ ਰਹੀਆਂ ਹਨ ਉਨ੍ਹਾਂ ਨੂੰ ਠੀਕ ਕਰਨ ਦਾ ਕੰਮ ਜਨਤਾ ਖੁਦ ਆਪਣੇ ਹੱਥਾਂ ਦੇ ਵਿਚ ਲੈ ਲੈਂਦੀ। ਸਪੀਕਰ

ਸਾਹਿਬ, ਹਰਮੰਦਰ ਸਾਹਿਬ ਦੇ ਵਿਚ ਮਾਸਟਰ ਜੀ ਦੇ ਭੁਖ ਹੜਤਾਲ ਰਖਣ ਤੋਂ ਇਲਾਵਾ ਜਿਸ ਕਿਸਮ ਦੀਆਂ ਭੜਕਾਊ ਤਕਰੀਰਾਂ ਕੀਤੀਆਂ ਜਾਂਦੀਆਂ ਹਨ ਉਹ ਤੁਹਾਡੇ ਕੋਲੋਂ ਲੁਕੀਆਂ ਛੁਪੀਆਂ ਹੋਈਆਂ ਨਹੀਂ ਹਨ। ਪੰਜਾਬ ਦੇ ਸਾਰੇ ਲੋਕ ਜਾਣਦੇ ਹਨ ਕਿ ਉਥੇ ਕਿਸ ਤਰ੍ਹਾਂ ਦੀਆਂ ਸਪੀਚਾਂ ਕੀਤੀਆਂ ਜਾਂਦੀਆਂ ਹਨ। ਜਿਨ੍ਹਾਂ ਗੁਰਦੁਆਰਿਆਂ ਦੇ ਵਿਚ ਜਾ ਕੇ ਸ਼ਾਂਤੀ ਪ੍ਰਾਪਤ ਹੁੰਦੀ ਸੀ, ਜਿਥੇ ਜਾ ਕੇ ਕੋਹੜਿਆਂ ਦੇ ਕੋਹੜ ਦੂਰ ਹੁੰਦੇ ਸਨ ਉਨ੍ਹਾਂ ਨੂੰ ਅਜ ਅਕਾਲੀਆਂ ਨੇ ਸਿਆਸਤ ਦਾ ਅਖਾੜਾ ਬਣਾ ਕੇ ਫਿਰਕਾਦਾਰਾਨਾਂ ਨਫਰਤ ਫੈਲਾਉਣੀ ਸ਼ੁਰੂ ਕੀਤੀ ਹੋਈ ਹੈ। ਇਹ ਗੁਰਦੁਆਰੇ ਉਸ ਬਾਬੇ ਗੁਰੂ ਨਾਨਕ ਦੇਵ ਜੀ ਦੇ ਹਨ ਜਿਹੜੇ ਸਾਰਿਆਂ ਦੇ ਸਾਂਝੇ ਸਨ। ਮੈਨੂੰ ਚੰਗੀ ਤਰ੍ਹਾਂ ਨਾਲ ਯਾਦ ਹੈ ਕਿ ਪਹਿਲਿਆਂ ਜ਼ਮਾਨਿਆਂ ਵਿਚ ਸਿੱਖਾਂ ਦੇ ਨਾਲੋਂ ਹਿੰਦੂ ਜ਼ਿਆਦਾ ਗੁਰਦੁਆਰਿਆਂ ਦੇ ਵਿਚ ਜਾਂਦੇ ਹੁੰਦੇ ਸਨ। ਮਗਰ ਇਸ ਵੇਲੇ ਬਹੁਤੇ ਹਿੰਦੂ ਇਹ ਆਖਦੇ ਹਨ ਕਿ ਅਸੀਂ ਅਕੀਦਾ ਤਾਂ ਰਖਦੇ ਹਾਂ ਮਗਰ ਡਰਦੇ ਗੁਰਦੁਆਰਿਆਂ ਦੇ ਵਿਚ ਨਹੀਂ ਜਾਂਦੇ। ਹੁਣ ਤਾਂ, ਸਪੀਕਰ ਸਾਹਿਬ, ਜਿਹੜੇ ਗ਼ੈਰਅਕਾਲੀ ਸਿਖ ਹਨ ਉਹ ਵੀ ਦਰਬਾਰ ਸਾਹਿਬ ਜਾ ਕੇ ਮੱਥਾ ਨਹੀਂ ਟੇਕ ਸਕਦੇ। ਜੇਕਰ ਉਹ ਉਥੇ ਚਲੇ ਜਾਣ ਤਾਂ ਪਤਾ ਨਹੀਂ ਉਨ੍ਹਾਂ ਦੇ ਨਾਲ ਕੀ ਸਲੂਕ ਕੀਤਾ ਜਾਵੇ। ਮੰਜੀ ਸਾਹਿਬ ਉਹ ਜਗ੍ਹਾ ਹੈ ਜਿਥੇ ਗੁਰੂ ਅਰਜਨ ਦੇਵ ਜੀ ਬੈਠ ਕੇ ਲੋਕਾਂ ਨੂੰ ਮਨੁਖਤਾ ਵਲ ਲੈ ਜਾਣ ਦਾ ਪ੍ਰਚਾਰ ਕਰਦੇ ਹੁੰਦੇ ਸਨ। ਮਗਰ ਅਜ ਉਥੇ ਮੱਸੇ ਰੰਗੜ ਦਾ ਨਾਮ ਲੈ ਲੈ ਕੇ ਕਿਹਾ ਜਾਂਦਾ ਹੈ ਕਿ ਕੋਈ ਸਿਖ ਉਠੇਗਾ ਜਿਹੜਾ ਸਰਦਾਰ ਪਰਤਾਪ ਸਿੰਘ ਔਰ ਸਰਦਾਰ ਦਰਬਾਰਾ ਸਿੰਘ ਦਾ ਸਿਰ ਲਾਹ ਕੇ ਲਿਆਵੇਗਾ। ਫੇਰ ਇਨ੍ਹਾਂ ਦੀ ਔਰੰਗਜ਼ੇਬ ਦੇ ਨਾਲ ਤਸ਼ਬੀਹ ਦਿੱਤੀ ਜਾਂਦੀ ਹੈ। ਸਪੀਕਰ ਸਾਹਿਬ, ਉਥੇ ਪੰਡਤ ਨਹਿਰੂ ਨੂੰ, ਜਿਨ੍ਹਾਂ ਨੂੰ ਦੁਨੀਆਂ ਲੀਡਰ ਮੰਨਦੀ ਹੈ, ਗਾਲ੍ਹਾਂ ਦਿੱਤੀਆਂ ਜਾਂਦੀਆਂ ਹਨ। ਇਸ ਕਿਸਮ ਦੀਆਂ ਕੁਰੀਤੀਆਂ ਅਜ ਗੁਰਦਵਾਰਿਆਂ ਦੇ ਵਿਚ ਹੋ ਰਹੀਆਂ ਹਨ ਜਿਨ੍ਹਾਂ ਨੂੰ ਰੋਕਣ ਦੀ ਲੋੜ ਹੈ। ਮੈਂ ਮਾਸਟਰ ਤਾਰਾ ਸਿੰਘ ਹੋਰਾਂ ਨੂੰ ਔਰ ਉਨ੍ਹਾਂ ਦੀ ਪਾਰਟੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਸੰਪੂਰਨ ਸਿੰਘ ਹੋਰਾਂ ਨੇ ਵਰਤ ਰਖਿਆ ਸੀ ਤਾਂ ਉਨ੍ਹਾਂ ਦੇ ਖਿਲਾਫ ਅਖਬਾਰਾਂ ਨੇ ਭਰ ਭਰ ਕੇ ਕਿਉਂ ਪ੍ਰਚਾਰ ਕੀਤਾ ਸੀ ? ਪੰਜਾਬੀ ਸੂਬਾ ਅਗਰ ਉਨ੍ਹਾਂ ਨੇ ਲੈਣਾ ਹੈ ਤਾਂ ਉਹ ਲੋਕਾਂ ਨੂੰ ਆਪਣੇ ਨਾਲ ਸਹਿਮਤ ਕਰਕੇ ਲੈਣ। ਮਗਰ ਇਹ ਜਿਹੜਾ ਤਰੀਕਾ ਇਨ੍ਹਾਂ ਨੇ ਅਪਣਾਇਆ ਹੋਇਆ ਹੈ ਇਹ ਵਿਧਾਨਕ ਨਹੀਂ ਹੈ। ਸਪੀਕਰ ਸਾਹਿਬ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਦਫਤਰ ਦੇ ਸਾਹਮਣੇ ਬਾਬੇ ਭੱਦਰੂ ਨੇ ਮਜ਼੍ਹਬੀ ਸਿੱਖਾਂ ਨੂੰ ਹਕੂਕ ਦਿਵਾਉਣ ਦੇ ਵਾਸਤੇ ਭੁਖ ਹੜਤਾਲ ਕੀਤੀ ਸੀ। ਉਸ ਵੇਲੇ ਮਾਸਟਰ ਜੀ ਨੇ ਕਿਹਾ ਸੀ ਕਿ ਇਹ ਗੁਰਮਰਿਆਦਾ ਦੇ ਖ਼ਿਲਾਫ ਹੈ, ਗੁਰਦੁਆਰਿਆਂ ਦੇ ਅੰਦਰ ਕੋਈ ਭੁਖ ਹੜਤਾਲ ਨਹੀਂ ਕਰ ਸਕਦਾ। ਉਸ ਨੂੰ ਇਨ੍ਹਾਂ ਨੇ ਘਸੀਟ ਕੇ ਬਾਹਰ ਕਢ ਦਿਤਾ ਸੀ। ਇਸੇ ਤਰ੍ਹਾਂ ਭਿੰਡਰਾਂ ਵਾਲਿਆਂ ਸੰਤਾਂ ਨੇ ਵਰਤ ਰਖਿਆ ਸੀ ਤਾਂ ਮਾਸਟਰ ਤਾਰਾ ਸਿੰਘ ਹੋਰਾਂ ਨੇ ਉਨ੍ਹਾਂ ਨੂੰ ਘਸੀਟ ਕੇ ਸਰਾਂ ਦੀ ਹਦ ਵਿਚੋਂ ਬਾਹਰ ਕਢ ਦਿਤਾ ਸੀ ਔਰ ਘਸੀਟ-ਦਿਆਂ ਘਸੀਟਦਿਆਂ ਉਨ੍ਹਾਂ ਦਾ ਕਛਹਿਰਾ ਤਕ ਵੀ ਇਨ੍ਹਾਂ ਨੇ ਪਾੜ ਦਿਤਾ ਸੀ। ਉਦੋਂ ਮਾਸਟਰ ਜੀ ਕਹਿੰਦੇ ਹੁੰਦੇ ਸਨ 'ਅਨ ਛੋਡ ਕਰੇ ਪਾਖੰਡ ਨਾ ਉਹ ਸੁਹਾਗਣ ਨਾ ਉਹ ਰੰਡ'। ਉਸ ਵੇਲੇ ਮਾਸਟਰ ਜੀ ਕਹਿੰਦੇ ਸਨ ਕਿ ਗੁਰਦੁਆਰੇ ਦੇ ਵਿਚ ਵਰਤ ਰਖਣਾ ਗੁਰਮਰਿਆਦਾ ਦੇ ਉਲਟ ਹੈ ਮਗਰ ਹੁਣ ਉਨ੍ਹਾਂ ਨੂੰ ਪਤਾ ਨਹੀਂ ਕਿਉਂ ਚੇਤਾ ਭੁਲ ਗਿਆ ਹੈ। ਹੁਣ ਤਾਂ ਬਦਕਿਸਮਤੀ ਨਾਲ ਅਸੀਂ ਉਨ੍ਹਾਂ ਦੇ ਕੋਲ ਜਾ ਕੇ ਉਨ੍ਹਾਂ ਨੂੰ ਉਹ ਗਲ ਯਾਦ ਵੀ ਨਹੀਂ ਕਰਵਾ ਸਕਦੇ ਜਿਹੜੀ ਉਹ ਖੁਦ ਕਿਹਾ ਕਰਦੇ ਸਨ। ਸਪੀਕਰ ਸਾਹਿਬ, ਉਨ੍ਹਾਂ ਦੇ ਖਬੇ ਸੱਜੇ ਕਿਰਪਾਨਾਂ ਵਾਲੇ ਜਿਹੜੇ ਹਨ ਉਹ ਕਿਸੇ ਨੂੰ ਵੀ ਉਨ੍ਹਾਂ ਦੇ ਨੇੜੇ ਨਹੀਂ ਜਾਣ ਦਿੰਦੇ ਔਰ ਉਹ ਚਾਹੁੰਦੇ ਹਨ ਕਿ ਮਾਸਟਰ ਤਾਰਾ ਸਿੰਘ ਹੋਰੀਂ ਜਲਦੀ ਚਲਾਣਾ ਕਰਨ

[ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ]

ਤਾਂ ਅਸੀਂ ਲੀਡਰ ਬਣੀਏ। ਮੈਂ ਉਨ੍ਹਾਂ ਜੱਥੇਦਾਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਧੜੇਬੰਦੀ ਕਰਕੇ ਤੁਸੀਂ ਮਾਸਟਰ ਜੀ ਨੂੰ ਮਰਵਾਉਣਾ ਹੀ ਹੈ ਤਾਂ ਤੁਸੀਂ ਉਨ੍ਹਾਂ ਨੂੰ ਗੁਰਦੁਆਰੇ ਦੇ ਵਿਚੋਂ ਬਾਹਿਰ ਤੇ ਕਢ ਦਿਉ। ਸਰਦਾਰ ਰਾਜਿੰਦਰ ਸਿੰਘ ਹੋਰਾਂ ਦੇ ਮਤੇ ਦੇ ਨਾਲ ਨਾਲ ਅਕਾਲੀ ਭਾਈਆਂ ਨੇ ਪੰਜਾਬੀ ਸੂਬੇ ਦਾ ਮਤਾ ਵੀ ਹਾਊਸ ਦੇ ਵਿਚ ਲਿਆਂਦਾ ਹੈ। ਲੇਕਿਨ ਨਾ ਤਾਂ ਉਹ ਪੰਜਾਬੀ ਸੂਬੇ ਦੇ ਮਤਲਬ ਨੂੰ ਹੀ ਸਮਝਦੇ ਹਨ ਔਰ ਨਾ ਹੀ ਉਨ੍ਹਾਂ ਨੂੰ ਇਹ ਪਤਾ ਹੈ ਕਿ ਪੰਜਾਬੀ ਸੂਬਾ ਬਣਨ ਦੇ ਨਾਲ ਸਿਖਾਂ ਨੂੰ ਨੁਕਸਾਨ ਹੋਵੇਗਾ ਜਾਂ ਫ਼ਾਇਦਾ ਹੋਵੇਗਾ। ਇਹ ਸਿਖਾਂ ਨੂੰ ਛੋਟੇ ਜਿਹੇ ਦਾਇਰੇ ਦੇ ਅੰਦਰ ਬੰਦ ਕਰਨਾ ਚਾਹੁੰਦੇ ਹਨ। ਸਿਖ ਅਜ ਸਾਰੇ ਹਿੰਦੁਸਤਾਨ ਦੇ ਵਿਚ ਫੈਲਿਆ ਹੋਇਆ ਹੈ, ਇਹ ਫੌਜਾਂ ਦੇ ਵਿਚ ਖਿਦਮਤ ਕਰ ਰਹੇ ਹਨ, ਬੜੇ ਬੜੇ ਕਾਰਖਾਨਿਆਂ ਦੇ ਵਿਚ ਕੰਮ ਕਰ ਰਹੇ ਹਨ ਔਰ ਟਰਾਂਸਪੋਰਟ ਦਾ ਕੰਮ ਸਾਰੇ ਹਿੰਦੁਸਤਾਨ ਦੇ ਵਿਚ ਕਰ ਰਹੇ ਹਨ। ਮੈਂ ਸਮਝਦਾ ਹਾਂ ਕਿ ਜੇ ਅਕਾਲੀ ਇਸੇ ਤਰ੍ਹਾਂ ਪੰਜਾਬੀ ਸੂਬੇ ਦਾ ਨਾਮ ਲੈ ਲੈ ਕੇ ਨਫ਼ਰਤ ਦਾ ਬੀਜ ਬੀਜਣਗੇ ਤਾਂ ਇਹ ਸਿਖਾਂ ਦੀ ਵੀ ਭਲਾਈ ਨਹੀਂ ਕਰਨਗੇ, ਹਿੰਦੁਸਤਾਨ ਦੀ ਭਲਾਈ ਦੇ ਬਾਰੇ ਸੋਚਣ ਦਾ ਤਾਂ ਇਨ੍ਹਾਂ ਦੇ ਵਿਚ ਅੰਸ਼ ਹੀ ਨਹੀਂ ਹੈ। ਇਸ ਕਰਕੇ ਮੈਂ ਇਨ੍ਹਾਂ ਭਾਈਆਂ ਪਾਸ ਬੇਨਤੀ ਕਰਦਾ ਹਾਂ ਕਿ ਉਹ ਠੀਕ ਤਰ੍ਹਾਂ ਨਾਲ ਸੋਚਣ ਔਰ ਸਿਧੇ ਰਸਤੇ ਤੇ ਆਉਣ ਦੀ ਕੋਸ਼ਿਸ਼ ਕਰਨ। ਅਜ ਜਿਹੜਾ ਅਕਾਲੀਆਂ ਨੇ ਮਤਾ ਲਿਆਂਦਾ ਹੈ ਇਹ ਮਾਸਟਰ ਤਾਰਾ ਸਿੰਘ ਦੀ ਮਾਯੂਸੀ ਦਾ ਨਤੀਜਾ ਹੈ। ਤੁਸੀਂ ਜਾਣਦੇ ਹੋ ਕਿ ਪਿਛਲੇ ਦਿਨਾਂ ਵਿਚ ਵੀ ਇਨ੍ਹਾਂ ਦੋਸਤਾਂ ਨੇ ਇਕ movement ਚਲਾਈ ਸੀ ਅਤੇ ਉਹ ਫੇਲ ਹੋਈ। ਉਸਦੇ ਫੇਲ ਹੋਣ ਤੋਂ ਬਾਅਦ ਇਹ ਫਿਰ ਪਿੰਡਾਂ ਵਿਚ ਆਏ ਅਤੇ ਇਨ੍ਹਾਂ ਨੇ ਇਹ ਮਤਾ ਪਾਸ ਕੀਤਾ ਕਿ ਹੁਣ ਜਿਹੜੀਆਂ ਪੰਚਾਇਤਾਂ ਦੀਆਂ ਚੋਣਾਂ ਹੋ ਰਹੀਆਂ ਹਨ ਚਲੋ ਉਨ੍ਹਾਂ ਨੂੰ ਜਿਤੀਏ। ਇਹ ਪੰਚਾਇਤਾਂ ਦੀਆਂ ਚੋਣਾਂ ਇਨ੍ਹਾਂ ਨੇ ਜੇਲ ਤੋਂ ਆਉਣ ਤੋਂ ਬਾਅਦ ਲੜੀਆਂ ਹਨ ਅਤੇ ਉਨ੍ਹਾਂ ਵਿਚ ਇਨ੍ਹਾਂ ਨੂੰ ਪਤਾ ਲਗ ਗਿਆ ਹੈ ਕਿ ਕਿਸ ਭਾਉ ਵਿਕੀ ਹੈ ਅਤੇ ਇਨ੍ਹਾਂ ਨੂੰ ਆਟੇ ਦਾਲ ਦਾ ਭਾਉ ਮਲੂਮ ਹੋ ਗਿਆ ਹੈ..............
( *interruptions* ) ਮੈਂ, ਸਪੀਕਰ ਸਾਹਿਬ, ਜਿਹੜੀ ਇਹ ਗਲ ਕਰ ਰਿਹਾ ਹਾਂ ਉਹ figures ਦੇ basis ਤੇ ਕਰ ਰਿਹਾ ਹਾਂ ਅਤੇ ਮੈਂ ਇਹ ਗੱਲ ਐਸੇ ਹੀ ਨਹੀਂ ਕਰ ਰਿਹਾ ਹਾਂ। ਮੇਰੇ ਆਪਣੇ ਜ਼ਿਲੇ ਵਿਚ ਤਕਰੀਬਨ 360 ਮੈਂਬਰ ਬਲਾਕ ਸੰਮਤੀਆਂ ਦੇ ਚੁਣ ਕੇ ਆਏ ਹਨ ਜਿਨ੍ਹਾਂ ਵਿਚ ਕੁਲ 10 ਅਪੋਜ਼ੀਸ਼ਨ ਦੇ ਹਨ। ਉਨ੍ਹਾਂ 10 ਮੈਂਬਰਾਂ ਵਿਚੋਂ ਵੀ ਸਿਰਫ ਦੋ ਅਕਾਲੀ ਹਨ, ਇਕ ਸਵਤੰਤਰ ਪਾਰਟੀ ਦਾ ਹੈ ਅਤੇ ਬਾਕੀ 7 ਮੈਂਬਰ ਕਮਿਊਨਿਸਟ ਹਨ। ਬਾਕੀ ਸਾਰੇ ਦੇ ਸਾਰੇ 350 ਮੈਂਬਰ ਕਾਂਗਰਸ ਪਾਰਟੀ ਦੇ ਹਨ। ਇਹ ਇਨ੍ਹਾਂ ਦੇ ਪਿੰਡਾਂ ਵਿਚ ਹਰਮਨ ਪਿਆਰੇ ਹੋਣ ਦਾ ਕਾਫੀ ਸਬੂਤ ਹੈ। ਆਖਰ ਇਹ ਚੋਣਾਂ ਜਿੱਤ ਕਿਵੇਂ ਸਕਦੇ ਹਨ। ਚੋਣਾਂ ਤਾਂ ਕਿਸੇ programme ਤੇ ਜਿਤੀਆਂ ਜਾਂਦੀਆਂ ਹਨ ਪਰ ਇਨ੍ਹਾਂ ਕੋਲ ਸਵਾਏ ਫਿਰਕੂ ਨਾਹਰੇ ਲਗਾਉਣ ਦੇ ਹੋਰ ਕੋਈ ਪਰੋਗਰਾਮ ਹੈ ਹੀ ਨਹੀਂ। ਕੇਵਲ ਧਰਮ ਦੇ ਨਾਮ ਤੇ ਲੋਕਾਂ ਨੂੰ ਉਕਸਾ ਕੇ ਤਾਂ ਕੋਈ ਅਗੇ ਨਹੀਂ ਜਾ ਸਕਦਾ। ਮੈਂ, ਸਪੀਕਰ ਸਾਹਿਬ, ਆਪਣੇ ਇਨ੍ਹਾਂ ਫ਼ਿਰਕਾਦਾਰ ਭਾਈਆਂ (ਹਾਸਾ) ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਇਸ ਗਲ ਦਾ ਯਕੀਨ ਕਰੋ ਕਿ ਸਾਰੇ ਹਿੰਦੁਸਤਾਨ ਦੇ ਅੰਦਰ ਅਤੇ ਖਾਸ ਤੌਰ ਤੇ ਪੰਜਾਬ ਦੇ ਅੰਦਰ ਇਸ ਫਿਰਕਾਦਾਰੀ ਦੇ ਹਵਾਈ ਜਹਾਜ਼ ਦਾ ਪਟਰੋਲ ਖਤਮ ਹੋ ਗਿਆ ਹੈ ਅਤੇ ਹੁਣ ਉਹ ਧਰਤੀ ਤੇ ਡਿਗ ਕੇ ਟੁਕੜੇ ਟੁਕੜੇ ਹਣ ਵਾਲਾ ਹੈ। ਇਸ ਲਈ ਮੈਂ ਸਾਮ੍ਹਣੇ ਬੈਠੇ ਭਾਈਆਂ ਨੂੰ ਅਪੀਲ ਕਰਦਾ ਹਾਂ ਕਿ ਗੁਰਦੁਆਰਿਆਂ ਦੇ ਵਿਚ ਬੈਠ ਕੇ ਗੁਰਦੁਆਰਿਆਂ ਦੇ ਪੈਸੇ ਨੂੰ ਐਵੇਂ ਹੀ ਜ਼ਾਇਆ ਨਾ ਕਰੋ ਬਲਕਿ ਆਉ ਪੰਜਾਬ ਦੀ ਕਿਸਮਤ ਨੂੰ ਰਲ ਕੇ ਬਣਾਈਏ ਅਤੇ ਜੋ ਪਛੜੇ ਹੋਏ ਪਿੰਡ ਹਨ ਉਨ੍ਹਾਂ ਨੂੰ ਉਪਰ ਚੁਕੀਏ। ਸਪੀਕਰ ਸਾਹਿਬ, ਪਰਸੋਂ ਚੌਥ ਸਰਦਾਰ ਪਰਤਾਪ ਸਿੰਘ ਦੀ statement ਤੋਂ ਬਾਅਦ ਸੰਤ ਜੀ ਨੇ ਇਕ

statement ਦਿਤੀ ਹੈ। ਮੈਂ ਉਨ੍ਹਾਂ ਦੀ ਇਜ਼ੱਤ ਕਰਦਾ ਹਾਂ ਕਿਉਂ ਜੋ ਉਹ ਸੰਤ ਮਹਾਤਮਾ ਹਨ ਲੇਕਿਨ ਜੋ statement ਉਨ੍ਹਾਂ ਨੇ ਦਿਤੀ ਹੈ ਜਾਂ ਤਾਂ ਉਨ੍ਹਾਂ ਨੂੰ ਕਿਸੇ ਗਲ ਦਾ ਪਤਾ ਨਹੀਂ ਜਾਂ ਜਾਣ ਬੁਝ ਕੇ ਗਲਤ ਬਿਆਨੀ ਕੀਤੀ ਹੈ। ਕਲ੍ਹ ਮੈਨੂੰ ਇਕ ਦੋਸਤ ਨੇ ਦਸਿਆ ਹੈ ਕਿ ਇਸ ਵਿਚ ਸੰਤ ਜੀ ਦਾ ਕੋਈ ਵੱਸ ਨਹੀਂ ਹੈ ਅਤੇ ਉਹ ਜੋ statement ਦੇਣਾ ਚਾਹੁੰਦੇ ਹੋਣ ਉਹ ਦੇ ਨਹੀਂ ਸਕਦੇ ਕਿਉਂਕਿ ਉਨ੍ਹਾਂ ਦੇ ਇਰਦ ਗਿਰਦ ਕਿਰਪਾਨਾਂ ਵਾਲੇ, ਨੇਜ਼ਿਆਂ ਵਾਲੇ ਤੇ ਪਸਤੌਲਾਂ ਵਾਲੇ ਖੜੇ ਹੁੰਦੇ ਹਨ। ਉਨ੍ਹਾਂ ਨੇ ਕਿਹਾ ਹੈ ਕਿ ਗੁਰਦੁਆਰਿਆਂ ਅੰਦਰ ਕੋਈ ਹਥਿਆਰ ਨਹੀਂ ਹਨ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਜ਼ਰਾ ਸਰਾਂ ਦੇ ਕੋਠੜਿਆਂ ਨੂੰ ਤਾਂ ਜਾਕੇ ਵੇਖਣ ਕਿ ਉਥੇ ਕੀ ਹੋ ਰਿਹਾ ਹੈ। ਉਥੇ ਉਨ੍ਹਾਂ ਨੂੰ ਅਫੀਮ ਦੇ ਸਮਗਲਰਜ਼ ਕੁੰਡੀਆਂ ਲੈਕੇ ਬੈਠੇ ਹੋਏ ਮਿਲਣਗੇ। ਇਸ ਵਕਤ ਅਫੀਮ ਦੀ smuggling ਦਾ ਇਕ ਕਾਰਣ ਭਾਵੇਂ ਯੂ. ਪੀ. ਵੀ ਹੈ ਲੇਕਿਨ ਸਭ ਤੋਂ ਵਡਾ ਕਾਰਣ ਇਹ ਹੈ ਕਿ ਸਾਰੇ smugglers ਉਥੇ ਪਨਾਹਗਜ਼ੀਂ ਹਨ ਅਤੇ ਨੇਜ਼ਿਆਂ, ਬਰਛਿਆਂ, ਪਸਤੌਲਾਂ ਨਾਲ ਲੈਸ ਹਨ। ਤੁਸੀਂ ਤਰਨਤਾਰਨ ਦੀ ਦਰਸ਼ਣੀ ਡਿਉਢੀ ਤੇ ਜਾਕੇ ਵੇਖ ਲਉ। ਜੇਕਰ ਕਿਸੇ ਨੂੰ ਮੇਰੇ ਕਹਿਣ ਤੇ ਸ਼ਕ ਹੈ ਤਾਂ ਕਿਸੇ neutral ਆਦਮੀ ਨੂੰ ਭੇਜ ਕੇ ਪਤਾ ਕਰ ਲਉ। floods ਦੇ ਨਾਲ ਜਿਨ੍ਹਾਂ ਲੋਕਾਂ ਦੇ ਮਕਾਨ ਢਹਿ ਗਏ ਹਨ ਉਨ੍ਹਾਂ ਨੂੰ ਤਾਂ ਕੋਠਾ ਬਣਾਉਣ ਲਈ ਇਕ ਇੱਟ ਨਹੀਂ ਮਿਲਦੀ ਲੇਕਿਨ ਇਨ੍ਹਾਂ ਨੇ 20 ਹਜ਼ਾਰ ਇੱਟਾਂ ਦੇ ਰੋੜੇ ਬਣਾਕੇ ਦਰਸ਼ਣੀ ਡਿਉਢੀ ਦੇ ਚਾਰ ਚੁਫੇਰੇ ਰਖੇ ਹੋਏ ਹਨ ਤਾਕਿ ਜੇਕਰ ਕਦੇ ਲੁਧਿਆਣੇ ਦੀ ਤਰ੍ਹਾਂ ਪੁਲਿਸ ਆਵੇ ਤਾਂ ਉਨ੍ਹਾਂ ਨੂੰ ਵਰਤਿਆ ਜਾਵੇ। ਇਹ ਗੁਰਦੁਆਰਿਆਂ ਦੀ ਇੱਜ਼ਤ ਹੋ ਰਹੀ ਹੈ। ਇਨ੍ਹਾਂ ਦੇ ਜਿਹੜੇ ਵਿਰੋਧੀ ਹਨ ਅਤੇ ਇਨ੍ਹਾਂ ਨਾਲ ਪੁਲੀਟੀਕਲ ਇਖਤਲਾਫ ਰਖਦੇ ਹਨ ਉਹ ਗੁਰਦੁਆਰੇ ਵਿਚ ਮੱਥਾ ਟੇਕਣ ਵੀ ਨਹੀਂ ਜਾ ਸਕਦੇ। ਅਗੇ ਤਾਂ ਲੋਕਾਂ ਨੂੰ ਮੱਥਾ ਟੇਕਣ ਗਿਆਂ ਨੂੰ ਕੜਾਹ ਪ੍ਰਸ਼ਾਦ ਮਿਲਦਾ ਸੀ ਹੁਣ ਇਨ੍ਹਾਂ ਕੋਲ ਸਵਾਏ ਅਸਲ੍ਹਾ ਦੇਣ ਦੇ ਅਤੇ ਵਿਰੋਧੀਆਂ ਨੂੰ ਗਾਲ੍ਹਾਂ ਕਢਣ ਦੇ ਹੋਰ ਕੁਝ ਨਹੀਂ ਹੈ। ਜਿਨ੍ਹਾਂ ਗੁਰਦੁਆਰਿਆਂ ਵਿਚ ਹਿੰਦੂ, ਸਿਖ, ਮੁਸਲਮਾਨ ਸਭ ਨੂੰ ਜਾਣ ਦੀ ਇਜਾਜ਼ਤ ਹੈ ਅਤੇ ਗੁਰੂ ਮਹਾਰਾਜ ਨੇ ਵੀ ਕਿਹਾ ਹੈ।

'ਅੱਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ
ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ'

ਪਰ ਹੁਣ ਉਥੇ ਇਨ੍ਹਾਂ ਭਾਈਆਂ ਦੇ ਸਿਵਾ ਹਰ ਕੋਈ ਜਾਣ ਤੋਂ ਡਰਦਾ ਹੈ। ਮੈਂ ਇਨ੍ਹਾਂ ਭਾਈਆਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਹ ਇਹ ਸਾਰਾ ਅਸਲ੍ਹਾ ਤੇ ਇੱਟਾਂ ਰੋੜੇ ਕਿਸ ਲਈ ਇਕੱਠਾ ਕਰ ਰਹੇ ਹਨ? ਮੈਂ ਇਕ ਚੀਜ਼ ਇਹ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਨੇ ਗੁਰਦੁਆਰਿਆਂ ਦੀ ਪਵਿਤਰਤਾ ਕਾਇਮ ਰਖਣ ਲਈ ਕੋਈ ਕਦਮ ਨਾ ਚੁਕਿਆ ਤਾਂ ਦਰਬਾਰ ਸਾਹਿਬ ਤੇ ਸ਼ਰਧਾ ਰਖਣ ਵਾਲੇ ਲੋਕ ਮਜਬੂਰ ਹੋਕੇ ਖੁਦ ਕੋਈ ਕਦਮ ਚੁਕਣਗੇ ਅਤੇ ਇਨ੍ਹਾਂ ਨੂੰ ਘਸੀਟ ਕੇ ਗੁਰਦੁਆਰਿਆਂ ਤੋਂ ਬਾਹਰ ਕਢ ਦੇਣਗੇ। ਮੈਂ ਇਹ ਨਹੀਂ ਕਹਿ ਸਕਦਾ ਕਿ ਲੋਕ ਕਦੋਂ ਇਨ੍ਹਾਂ ਨੂੰ ਬਾਹਰ ਕਢਣਗੇ ਲੇਕਿਨ ਲੋਕਾਂ ਦੇ ਦਿਲਾਂ ਵਿਚ ਇਹ ਖਿਆਲ ਪੈਦਾ ਹੋ ਰਿਹਾ ਹੈ ਕਿ ਗੁਰਦੁਆਰਿਆਂ ਵਿਚ ਗਾਲ੍ਹਾਂ ਕਢ ਕੇ ਅਤੇ ਹੋਰ ਮਾੜੀਆਂ ਚੀਜ਼ਾਂ ਕਰਕੇ ਉਨ੍ਹਾਂ ਦੀ ਪਵਿਤਰਤਾ ਨੂੰ ਭੰਗ ਕੀਤਾ ਜਾ ਰਿਹਾ ਹੈ। ਮੈਂ ਸਰਕਾਰ ਅਗੇ ਵੀ ਬੇਨਤੀ ਕਰਦਾ ਹਾਂ ਕਿ ਜੇਕਰ ਇਹੋ ਹਾਲਾਤ ਰਹੇ ਤਾਂ ਤੁਸੀਂ ਹੁਣ ਡਾਕੇ ਨਹੀਂ ਰੋਕ ਸਕੋਗੇ ਅਤੇ ਕਤਲ ਨਹੀਂ ਰੋਕ ਸਕੋਗੇ ਕਿਉਂਕਿ ਕਾਤਲਾਂ ਨੇ ਕਤਲ ਕਰਕੇ ਅਤੇ ਡਾਕੂਆਂ ਨੇ ਡਾਕੇ ਮਾਰ ਕੇ ਗੁਰਦੁਆਰਿਆਂ ਵਿਚ ਪਨਾਹ ਗਜ਼ੀਂ ਹੋ ਜਾਣਾ ਹੈ ਅਤੇ ਪੁਲਿਸ ਨੇ ਉਥੇ ਜਾਣਾ ਨਹੀਂ। Partition ਤੋਂ ਬਾਅਦ ਦਾ ਇਕ ਕੇਸ ਮੈਨੂੰ ਯਾਦ ਹੈ। ਉਸਦਾ ਮੈਂ ਨਾਮ ਨਹੀਂ ਲੈਂਦਾ ਕਿਉਂਕਿ ਉਹ ਇਕ prominent

[ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ]

ਆਦਮੀ ਦਾ ਲੜਕਾ ਹੈ ਜਿਸਨੇ ਕਿ ਡਾਕਾ ਮਾਰ ਕੇ 7 ਹਜ਼ਾਰ ਰੁਪਿਆ ਲੁਟਿਆ ਸੀ। ਉਸਦੇ ਨਾਲ ਇਕ ਗੁਰਦੁਆਰੇ ਦਾ ਗਰੰਥੀ ਵੀ ਸੀ। ਉਨ੍ਹਾਂ ਨੇ ਉਹ ਰੁਪਏ ਗੁਰਦਆਰੇ ਵਿਚ ਗੁਰੂ ਗਰੰਥ ਸਾਹਿਬ ਦੇ ਪਤਰਿਆਂ ਵਿਚ ਲੁਕਾ ਦਿਤੇ। ਪੁਲਿਸ ਦੋ ਚਾਰ ਦਿਨ ਤਾਂ ਵੇਖਦੀ ਰਹੀ ਕਿ ਛਾਪਾ ਮਾਰੀਏ ਕਿ ਨਾ ਮਾਰੀਏ ਕਿਉਂ ਜੋ ਮਾਸਟਰ ਤਾਰਾ ਸਿੰਘ ਦਾ ਵੀ ਡਰ ਸੀ ਕਿ ਉਹ ਗੁਰਦੁਆਰੇ ਦੇ ਨਾਮ ਤੇ ਪਤਾ ਨਹੀਂ ਕੀ ਹੱਲਾ ਖੜਾ ਕਰ ਦੇਣ। ਲੇਕਿਨ ਬਾਅਦ ਵਿਚ ਉਸ ਨੇ ਚਿੱਟੇ ਕਪੜਿਆਂ ਵਿਚ ਜਾਕੇ ਤਲਾਸ਼ੀ ਲਈ ਅਤੇ ਜਦੋਂ ਪੱਤਰੇ ਫੋਲੇ ਤਾਂ ਕੋਈ 6½ ਹਜ਼ਾਰ ਰੁਪਿਆ ਗੁਰੂ ਗਰੰਥ ਸਾਹਿਬ ਦੇ ਪਤਰਿਆਂ ਵਿਚੋਂ ਮਿਲ ਗਿਆ। ਮੈਂ ਸਰਕਾਰ ਤੋਂ ਪੁਛਦਾ ਹਾਂ ਕਿ ਆਖਰ ਕਾਰ ਇਹ ਚੀਜ਼ ਕਦੋਂ ਤਕ ਚਲੇਗੀ ? ਮੈਂ ਸਭ legislator ਭਾਈਆਂ ਨੂੰ ਕਹਿੰਦਾ ਹਾਂ ਕਿ ਕੀ ਇਹ ਗੁਰਦੁਆਰਿਆਂ ਦੀ ਪਵਿਤਰਤਾ ਲਈ ਠੀਕ ਹੈ ਕਿ ਉਥੇ ਚੋਰ, ਡਾਕੂ, ਤੇ ਕਾਤਲ ਪਨਾਹ ਲੈਣ ਅਤੇ ਕਾਨੂੰਨ ਦੀ ਉਲੰਘਣਾ ਕਰਨ। ਇਸ ਗਲ ਤੇ ਸਭ ਨੂੰ ਵਿਚਾਰ ਕਰਨਾ ਚਾਹੀਦਾ ਹੈ। ਮੇਰੀ ਬੇਨਤੀ ਇਹ ਹੈ ਕਿ ਇਹੋ ਜਿਹੇ ਲੋਕਾਂ ਨੂੰ ਉਥੇ ਪਨਾਹ ਨਾ ਲੈਣ ਦਿਉ ਅਤੇ ਗੁਰਦੁਆਰਿਆਂ ਦੀ ਪਵਿਤਰਤਾ ਨੂੰ ਕਾਇਮ ਰਖੋ। ਇਨ੍ਹਾਂ ਸ਼ਬਦਾਂ ਨਾਲ ਮੈਂ ਸਰਦਾਰ ਰਾਜਿੰਦਰ ਸਿੰਘ ਜੀ ਦੇ ਮਤੇ ਦੀ ਤਾਈਦ ਕਰਦਾ ਹਾਂ ਅਤੇ ਇਨ੍ਹਾਂ ਭਾਈਆਂ ਨੂੰ ਅਪੀਲ ਕਰਦਾ ਹਾਂ ਕਿ ਗੁਰਦੁਆਰਿਆਂ ਦੀ ਪਵਿਤਰਤਾ ਨੂੰ ਕਾਇਮ ਰਖਣ ਲਈ ਇਨ੍ਹਾਂ ਬਦਮਾਸ਼ਾਂ ਅੱਗੇ ਤੁਸੀਂ ਮੱਥਾ ਟੇਕੋ (ਹਾਸਾ) ਅਤੇ ਸਹੀ ਰਸਤੇ ਤੇ ਆਕੇ ਕੋਈ ਨੇਕ ਕੰਮ ਕਰੋ ਜਿਸ ਨਾਲ ਪੰਜਾਬ ਦਾ ਭਲਾ ਹੋਵੇ ਅਤੇ ਇਥੇ ਵਸਣ ਵਾਲੇ ਅਮਨ ਚੈਨ ਨਾਲ ਜ਼ਿਦਗੀ ਬਸਰ ਕਰ ਸਕਣ। (*Cheers*)

**ਸਰਦਾਰ ਊਧਮ ਸਿੰਘ (ਫਿਲੌਰ)** : ਸਪੀਕਰ ਸਾਹਿਬ, ਮੈਂ ਸਰਦਾਰ ਰਾਜਿੰਦਰ ਸਿੰਘ ਦੇ ਮਤੇ ਦੀ ਮੁਖਾਲਫਤ ਕਰਨ ਲਈ ਖੜਾ ਹੋਇਆ ਹਾਂ। ਇਹ ਬੜੀ ਅਜੀਬ ਗੱਲ ਹੈ ਕਿ ਸਰਦਾਰ ਰਾਜਿੰਦਰ ਸਿੰਘ ਹੋਰਾਂ ਨੂੰ ਅੱਜ ਪੰਜਾਂ ਸਾਲਾਂ ਬਾਅਦ ਇਸ ਗੱਲ ਦਾ ਗਿਆਨ ਹੋਇਆ ਹੈ ਕਿ ਗੁਰਦੁਆਰਿਆਂ ਦੇ ਅੰਦਰ ਅਜਿਹੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ। ਜਿਥੋਂ ਤਕ ਗੁਰਦੁਆਰਿਆਂ ਦੀ ਮਰਯਾਦਾ ਦਾ ਤਅਲੁੱਕ ਹੈ ਇਸ ਬਾਰੇ ਕਿਸੇ ਨੂੰ ਇਤਰਾਜ਼ ਨਹੀਂ ਕਿ ਗੁਰਦੁਆਰੇ ਸਿੱਖੀ ਦਾ ਜ਼ਿੰਮਾਂ ਹਨ, ਸਿਖ ਪਰਚਾਰ ਲਈ ਹਨ ਅਤੇ ਉਨ੍ਹਾਂ ਦੀ ਪਵਿਤਰਤਾ ਹਰ ਤਰੀਕੇ ਨਾਲ ਕਾਇਮ ਰਖਣੀ ਚਾਹੀਦੀ ਹੈ। ਲੇਕਿਨ ਸਰਦਾਰ ਰਾਜਿੰਦਰ ਸਿੰਘ ਜੀ ਨੇ ਜੋ ਵਿਆਖਿਆਨ ਇਥੇ ਦਿਤਾ ਹੈ ਜਿਸ ਨੂੰ ਕਿ ਮੈਂ ਬੜੇ ਗੌਰ ਨਾਲ ਸੁਣਿਆ ਹੈ ਉਸ ਵਿਚ ਉਨ੍ਹਾਂ ਨੇ ਬਹੁਤ ਸਾਰੀਆਂ ਗੱਲਾਂ ਕਹਿ ਦਿਤੀਆਂ ਹਨ ਅਤੇ ਸ਼ਾਇਦ ਉਨ੍ਹਾਂ ਨੂੰ ਖਿਆਲ ਨਹੀਂ ਰਿਹਾ ਕਿ ਉਹ ਹਦ ਲੰਘ ਗਏ ਹਨ। ਇਹ ਕਹਿਣਾ ਕਿ ਉਥੇ ਕੀਰਤਨ ਨਹੀਂ ਹੁੰਦਾ ਅਤੇ ਉਥੇ ਹਿੰਦੂ ਜਾਂ ਦੂਜੇ ਨਹੀਂ ਜਾ ਸਕਦੇ ਇਤਨੀ ਬੜੀ ਗ਼ਲਤ ਗੱਲ ਹੈ ਕਿ ਜਿਸਦਾ ਕੋਈ ਲੇਖਾ ਹੀ ਨਹੀਂ। ਸਭ ਤੋਂ ਪਹਿਲੀ ਚੀਜ਼ ਤਾਂ ਇਹ ਹੈ ਕਿ ਦਰਬਾਰ ਸਾਹਿਬ ਵਿਚ ਕੀਰਤਨ ਹੋਣਾ ਉਨ੍ਹਾਂ ਨੇ ਫਿਰ ਖੁਦ ਹੀ ਮੰਨ ਲਿਆ ਹੈ। ਦੂਜੇ ਮੰਜੀ ਸਾਹਿਬ ਤੇ ਦੀਵਾਨ ਸਥਾਨ ਵਿਚ ਕੀਰਤਨ ਹੁੰਦਾ ਹੈ ਇਸ ਗੱਲ ਨੂੰ ਦੂਸਰੇ ਭਾਈਆਂ ਨੇ ਮੰਨ ਲਿਆ ਹੈ। ਬਾਕੀ ਜਿਹੜੀ ਇਹ ਗੱਲ ਕਹੀ ਗਈ ਹੈ ਕਿ ਉਥੇ ਹਿੰਦੂ ਤੇ ਦੂਜੇ ਨਹੀਂ ਜਾ ਸਕਦੇ ਇਹ ਉਨ੍ਹਾਂ ਦੀ ਗ਼ਲਤ ਬਿਆਨੀ ਵੀ ਮੈਂ ਸਿਧ ਕਰ ਦੇਣੀ ਚਾਹੁੰਦਾ ਹਾਂ ਕਿ ਹਿੰਦ ਦੀ ਕਾਂਗਰਸ ਪਾਰਲੀਮੈਂਟਰੀ ਪਾਰਟੀ ਦੇ ਸੈਕਟਰੀ ਸ੍ਰੀਮਾਨ ਰਾਮ ਸੁਭਾਗ ਸਿੰਘ, ਉਨ੍ਹਾਂ ਨਾਲ ਕੁਝ ਗਈਆਂ ਬੀਬੀਆਂ ਤੇ ਕੁਝ ਹੋਰ ਮੈਂਬਰ ਪਾਰਲੀਮੈਂਟ ਜਿਹੜੇ ਕਿ ਉਥੇ ਗਏ, ਜਿਨ੍ਹਾਂ ਨੇ ਕਿ ਦਰਬਾਰ ਸਾਹਿਬ ਦੇ ਦਰਸ਼ਣ ਕੀਤੇ ਅਤੇ ਮਾਸਟਰ ਤਾਰਾ ਸਿੰਘ ਨੂੰ ਮਿਲੇ ਉਹ ਕੌਣ ਸਨ ? ਕੀ ਉਹ ਹਿੰਦੂ ਨਹੀਂ ਸਨ ? ਇਸ ਤੋਂ ਬਿਨਾ ਪਾਰਲੀਮੈਂਟ ਵਿਚੋਂ ਕੌਮਿਉਨਿਸਟ ਪਾਰਟੀ ਦੇ ਲੀਡਰ ਉਥੇ ਗਏ। ਉਸ ਤੋਂ ਬਾਅਦ

ਪਰੋਫੈਸਰ ਰੰਗਾ ਅਤੇ ਹੋਰ ਉਨ੍ਹਾਂ ਦੇ ਸੱਜਣ ਗਏ ਹਨ । ਇਹ ਕਹਿੰਦੇ ਹਨ ਕਿ ਉਥੇ ਕੋਈ ਜਾ ਨਹੀਂ ਸਕਦਾ । ਇਹ ਆਪਣੇ ਮਨ ਦੀ ਗਲ ਕਰਦੇ ਹਨ । ਇਹ ਭਾਈ ਸਾਹਿਬ ਤਾਂ ਸ਼ਾਇਦ ਉਥੇ ਮਥਾ ਟੇਕਣ ਵੀ ਨਾ ਜਾਣਾ ਚਾਹੁੰਦੇ ਹੋਣ । ਉਥੇ ਸਰਦਾਰ ਗੁਰਮੁਖ ਸਿਘ ਮੁਸਾਫਰ ਹੋਰੀਂ ਗਏ । (ਵਿਘਨ) ਉਹ ਕਾਂਗਰਸੀ ਸਨ, ਹੁਣ ਉਹ ਨਹੀਂ ਹਨ ।

ਇਨ੍ਹਾਂ ਨੇ ਫਤਿਹਗੜ੍ਹ ਸਾਹਿਬ ਦੇ ਮੁਤੱਲਿਕ ਬੜੇ ਫਖਰ ਨਾਲ ਜ਼ਿਕਰ ਕੀਤਾ ਹੈ ਕਿ ਮੈਂ ਮਾਸਟਰ ਤਾਰਾ ਸਿੰਘ ਨਾਲ ਨਹੀਂ ਸੀ । ਠੀਕ ਹੈ ਕਿ ਇਹ ਸਰਦਾਰ ਸੰਪੂਰਨ ਸਿੰਘ ਰਾਮਾ ਦੇ ਨਾਲ ਸਨ । ਮੈਂ ਸਰਦਾਰ ਰਾਜਿੰਦਰ ਸਿੰਘ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਥੇਦਾਰ ਸੰਪੂਰਨ ਸਿੰਘ ਰਾਮਾ ਦਿੱਲੀ ਗਏ, ਖੱਫਣ ਬੰਨ ਕੇ ਗਏ, ਜੇ ਤੁਸੀਂ ਸੰਪੂਰਨ ਸਿੰਘ ਰਾਮਾ ਦੇ ਨਾਲ ਸੀ ਤਾਂ ਫਤਿਹ ਗੜ੍ਹ ਸਾਹਿਬ ਇੱਟਾਂ ਮਾਰਨ ਵਾਲੇ ਕੌਣ ਸਨ ? ਰਾਮਾ ਜੀ ਸਨ । ਅਸੀਂ ਜੋ ਕੁਛ ਕਰਦੇ ਰਹੇ ਉਹ ਗੱਲ ਉਸ ਨੂੰ ਬਚਾ ਗਈ । ਤੁਹਾਡੀ ਗਲ ਤੁਹਾਡੇ ਜ਼ਿਮੇਂ ਪੈ ਗਈ । ਬਾਕੀ ਰਹਿ ਗਈ ਗੁਰਦੁਆਰਿਆਂ ਦੀ ਗਲ । ਇਥੇ ਕੀ ਕੁਛ ਹੋਇਆ, ਪੁਰਾਣੀ ਹਿਸਟਰੀ ਨੂੰ ਦੇਖੋ । ਅਹਿਮਦ ਸ਼ਾਹ ਅਬਦਾਲੀ ਨੇ, ਮੱਸੇ ਰੰਘੜ ਨੇ ਤੇ ਹੋਰ ਕਈ ਕੋੜ੍ਹੇ ਬਾਦਸ਼ਾਹਾਂ ਨੇ ਸਾਡੇ ਧਰਮ ਅਸਥਾਨਾਂ ਦੀ ਬੇਅਦਬੀ ਕੀਤੀ । ਜੈਤੋ ਦਾ ਮੋਰਚਾ ਲਗਿਆ । ਜੈਤੋ ਦੇ ਮੋਰਚੇ ਵੇਲੇ ਪੰਡਿਤ ਨਹਿਰੂ ਜੀ ਹਮਦਰਦੀ ਵਜੋਂ ਆਏ ਤੇ ਨਾਭੇ ਗਰਿਫਤਾਰ ਹੋਏ । ਸੋ ਭਾਈ ਸਾਹਿਬ ਲਈ ਇਹ ਕਹਿਣਾ ਮੁਨਾਸਬ ਨਹੀਂ। (ਵਿਘਨ)

**ਕੰਵਰਾਣੀ ਜਗਦੀਸ਼ ਕੌਰ** : On a point of order Sir, ਸਪੀਕਰ ਸਾਹਿਬ, ਜਿਸ ਵੇਲੇ ਮਾਨਯੋਗ ਮੈਂਬਰ ਸਪੀਚ ਕਰ ਰਹੇ ਹੋਣ ਤਾਂ ਕੋਈ interruption ਨਹੀਂ ਹੋਣੀ ਚਾਹੀਦੀ, ਕੋਈ interruption ਨਾ ਹੋਵੇ ।

**Mr. Speaker** : No interruption please.

**ਸਰਦਾਰ ਊਧਮ ਸਿੰਘ** : 1947 ਤਕ ਅਕਾਲੀ ਦਲ ਅਤੇ ਕਾਂਗਰਸ ਇਸ ਗੱਲ ਤੇ ਤੁਲੇ ਹੋਏ ਸਨ ਕਿ ਅੰਗਰੇਜ਼ ਨੂੰ ਹਿੰਦੁਸਤਾਨ ਤੋਂ ਬਾਹਰ ਕਢਣਾ ਹੈ, ਹਿੰਦੁਸਤਾਨ ਵਿਚ ਆਪਣਾ ਰਾਜ ਕਾਇਮ ਕਰਨਾ ਹੈ । ਇਨ੍ਹਾਂ ਵਿਚ ਕੋਈ ਝਗੜਾ ਨਹੀਂ ਸੀ, ਕੋਈ ਬਖੇੜਾ ਨਹੀਂ ਸੀ, ਸਾਰੇ ਰਲ ਮਿਲ ਕੇ ਗਲ ਕਰਦੇ ਸਨ । ਜਿਹੜੇ ਅਕਾਲੀ ਸਨ ਉਹ ਕਾਂਗਰਸੀ ਸਨ ਅਤੇ ਜਿਹੜੇ ਕਾਂਗਰਸੀ ਸਨ ਉਹ ਅਕਾਲੀ ਸਨ । ਮੈਂ ਇਸ ਦੀ background ਵਿਚ ਨਹੀਂ ਜਾਂਦਾ। ਉਸ ਤੋਂ ਬਾਅਦ ਹੋਰ ਗੱਲਾਂ ਸ਼ੁਰੂ ਹੋਈਆਂ । ਜਿਹੜੇ ਕਾਂਗਰਸੀ ਸਜਣ ਬਰਸਰੇ ਇਕਤਦਾਰ ਆ ਗਏ ਉਨ੍ਹਾਂ ਨੇ ਯਤਨ ਕੀਤਾ ਕਿ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਉਤੇ ਕਬਜ਼ਾ ਕੀਤਾ ਜਾਏ। ਮੈਂ ਕਿਸੇ ਦਾ ਨਾਉਂ ਕਿਉਂ ਲਵਾਂ । ਕੁਛ ਦੇਰ ਐਸੀ ਗਲ ਚਲਦੀ ਰਹੀ । ਇਕ ਪਾਸੇ ਹੋ ਕੇ ਲੋਕਾਂ ਦੇ ਸਾਹਮਣੇ ਗਲ ਆਈ, ਵੋਟਾਂ ਵਿਚ ਚਲੀ ਗਈ । ਜੋ ਇਲਜ਼ਾਮ ਮੇਰੇ ਵੀਰ ਸਰਦਾਰ ਰਾਜਿੰਦਰ ਸਿੰਘ ਨੇ, ਭਾਈ ਸਾਹਿਬ ਨਰਾਇਣ ਸਿੰਘ ਜੀ ਨੇ ਅਤੇ ਦੂਸਰੇ ਸਜਣਾਂ ਨੇ ਲਾਏ ਹਨ ਅਤੇ ਲਾਉਣੇ ਹਨ, ਉਹ ਸਾਰੀਆਂ ਚੀਜ਼ਾਂ ਇਨ੍ਹਾਂ ਨੇ ਸ਼ੁਰੂ ਕੀਤੀਆਂ । ਗੁਰਦੁਆਰਾ ਅਲੈਕਸ਼ਨ ਵਿਚ ਇਸ ਅਸੈਂਬਲੀ ਦੇ ਬਾਹਰ ਬੜੇ ਜ਼ੋਰ ਸ਼ੋਰ ਨਾਲ ਕਿਹਾ ਗਿਆ, ਲੇਕਿਨ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਭਰਾਵਾਂ ਵਲੋਂ ਇਨ੍ਹਾਂ ਸਾਰੀਆਂ ਗਲਾਂ ਦਾ ਪਰਚਾਰ ਹੋਇਆ । ਪਰ 140 ਵਿਚੋਂ 136 ਮੈਂਬਰ ਉਨ੍ਹਾਂ ਦੇ ਆਏ ਜਿਨ੍ਹਾਂ ਤੇ ਇਹ ਗੁਰਦੁਆਰਿਆਂ ਵਿਚ ਰਹਿਣ ਦਾ ਇਲਜ਼ਾਮ ਲਾਉਂਦੇ ਹਨ । ਇਨ੍ਹਾਂ ਭਾਈਆਂ ਦੇ ਹਿਸੇ 4 ਸੀਟਾਂ ਆਈਆਂ । ਹੁਣ

[ਸਰਦਾਰ ਊਧਮ ਸਿੰਘ]

ਇਹ ਇਸ ਗਲ ਨੂੰ ਰੈਜ਼ੋਲਿਊਸ਼ਨ ਦੇ ਰਾਹੀਂ ਅਸੈਂਬਲੀ ਵਿਚ ਲਿਆਉਂਦੇ ਹਨ । ਤੁਸੀਂ ਸਿਖ ਜਜ਼ਬਾਤ ਨਾਲ ਨਾ ਖੇਡੋ, cool atmosphere ਪੈਦਾ ਕਰੋ, ਠੰਡਾ ਵਾਤਾਵਰਨ ਪੈਦਾ ਕਰੋ । ਮੈਂ ਸਮਝਦਾ ਹਾਂ ਪੰਡਤ ਜੀ ਨੇ ਪੰਜਾਬੀ ਸੂਬੇ ਲਈ ਦੇਖ ਕੇ , ਵਿਚਾਰ ਕੇ ਨਾਂ ਕੀਤੀ ਹੈ । ਐਨੇ ਠੰਡੇ ਤੇ ਸੁਲਝੇ ਹੋਏ ਤਰੀਕੇ ਨਾਲ ਨਾਂ ਕੀਤੀ ਹੈ । ਮੈਂ ਇਸ ਗਲ ਦੀ ਦਾਦ ਦਿੰਦਾ ਹਾਂ । ਲੇਕਿਨ ਮੈਨੂੰ ਅਫਸੋਸ ਹੈ, ਦੁਖ ਹੈ ਕਿ ਚੀਫ ਮਨਿਸਟਰ ਸਾਹਿਬ ਐਨੇ ਸੂਝਵਾਨ ਅਤੇ ਪੁਰਾਣੇ ਪੁਲੀਟੀਕਲ ਵਰਕਰ ਹੁੰਦੇ ਹੋਏ ਵੀ ਜਿਨ੍ਹਾਂ ਦੇ ਹੱਡੀਂ ਵਰਤੀਆਂ ਹਨ ਐਸੀਆਂ ਗਲਾਂ ਕਰਦੇ ਹਨ, ਨਾਵਾਜਬ ਗਲਾਂ ਕਰਦੇ ਹਨ । ਮੈਨੂੰ ਨਹੀਂ ਪਤਾ, ਅਖਬਾਰਾਂ ਵਾਲੇ ਗਲਤ ਛਾਪਦੇ ਹੋਣਗੇ । ਇਨ੍ਹਾਂ ਨੇ ਕਿਹਾ ਕਿ ਗੁਰਦੁਆਰਿਆਂ ਤੋਂ ਬਾਹਰ ਝਾਕਣ ਨਹੀਂ ਦਿਆਂਗੇ, ਅਕਾਲੀਆਂ ਕੋਲ ਐਨਾ ਅਸਲ੍ਹਾ ਹੈ, ਹਥਿਆਰ ਹਨ, ਐਨੇ ਬਰਛੇ ਹਨ । ਬਰਛਿਆਂ ਦੇ ਮੁਤੱਲਕ ਮੈਂ ਕਹਾਂ ਕਿ ਹਰ ਗੁਰ ਦੁਆਰੇ ਵਿਚ ਬਰਛੇ ਹੁੰਦੇ ਹਨ । ਅਗਰ ਗੁਰਦੁਆਰਿਆਂ ਵਿਚ ਬੰਦੂਕਾਂ, ਗਰਨੇਡ ਜਾਂ ਹੋਰ ਅਜਿਹੇ ਹਥਿਆਰ ਹਨ ਤਾਂ ਬਹੁਤ ਮਾੜੀ ਗਲ ਹੈ । ਅਗਰ ਇਹ ਫਰਮਾਉਂਦੇ ਹਨ ਕਿ ਇਹ ਸਾਰਾ ਸਾਮਾਨ ਲੜਾਈ ਵਾਸਤੇ ਹੈ, ਤਸ਼ੱਦਦ ਵਾਸਤੇ ਹੈ ਤਾਂ ਮੈਂ ਨਹੀਂ ਮੰਨਦਾ । ਮੈਂ ਇਸ ਲਈ ਨਹੀਂ ਮੰਨਦਾ ਕਿ ਜੇ ਅਕਾਲੀ ਦਲ ਤਸ਼ੱਦਦ ਚਾਹੁੰਦਾ, ਮਾਸਟਰ ਤਾਰਾ ਸਿੰਘ ਐਨੇ ਤਕੜੇ ਹੁੰਦੇ, ਜੇ ਉਹ ਅੱਗਾਂ ਲਗਾ ਸਕਦੇ ਤਾਂ ਮਾਸਟਰ ਤਾਰਾ ਸਿੰਘ ਨੂੰ ਲੰਮੇ ਪਿਆਂ ਕਿਉਂ ਐਨੇ ਦਿਨ ਹੋ ਗਏ ਹਨ ? ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਦੀ ਕੀ ਲੋੜ ਸੀ ? ਮਾਸਟਰ ਤਾਰਾ ਸਿੰਘ ਨੇ 40 ਜਾਂ 50 ਹਜ਼ਾਰ ਬੰਦੇ ਜੇਲ੍ਹਾਂ ਵਿਚ ਭਿਜਵਾਏ । ਸਰਕਾਰ ਨੇ ਸਾਰੇ ਪੰਜਾਬ ਵਿਚ ਦਫਾ 144 ਲਗਾਈ ਹੋਈ ਹੈ ਤੇ ਕਹਿੰਦੇ ਹਨ ਕਿ ਮੈਦਾਨ ਵਿਚ ਆਉ । ਸਾਰਾ ਮੈਦਾਨ ਬੰਦ ਹੈ, ਉਨ੍ਹਾਂ ਦੇ ਅਖਬਾਰ ਬੰਦ ਹਨ । ਜੇ ਉਹ ਗੁਰਦੁਆਰਿਆਂ ਵਿਚ ਪਨਾਹ ਨਾ ਲੈਣ, ਜੇ ਗੁਰਦੁਆਰਿਆਂ ਵਿਚ ਬੈਠ ਕੇ ਆਪਣੀ ਗਲ ਨਾ ਕਰਨ, ਮੈਂ ਤਸ਼ੱਦਦ ਦੀ ਗਲ ਨਹੀਂ ਕਰਦਾ, ਤਾਂ ਉਹ ਹੋਰ ਕੀ ਕਰਨ ? ਸੰਗਤਾਂ ਗੁਰਦੁਆਰਿਆਂ ਵਿਚ ਜਾ ਸਕਦੀਆਂ ਹਨ । ਮੈਂ ਸਰਦਾਰ ਨਾਰਾਇਣ ਸਿੰਘ ਨੂੰ ਕਹਿਣਾ ਚਾਹੁੰਦਾ ਹਾਂ ਕਿ 1955 ਦੇ ਮੋਰਚੇ ਵਿਚ ਮਾਨ ਜੀ ਡਿਕਟੇਟਰ ਸਨ । ਉਸ ਵੇਲੇ ਦਰਸ਼ਨ ਸਿੰਘ ਫੇਰੂਮਾਨ ਨੇ ਕਿਹਾ ਕਿ ਮੈਂ ਗੁਰਦੁਆਰਿਆਂ ਵਿਚ ਜਾਂਦਾ ਹਾਂ । ਸਰਦਾਰ ਊਧਮ ਸਿੰਘ ਨਾਗੋਕੇ ਇਸ ਵੇਲੇ ਧਰਮਸਾਲਾ ਜੇਲ੍ਹ ਵਿਚ ਬੈਠੇ ਹਨ । ਪਤਾ ਨਹੀਂ ਉਹ ਮਾਸਟਰ ਤਾਰਾ ਸਿੰਘ ਨਾਲ ਕਿਸ ਬਾਤ ਕਰ ਕੇ ਅੰਦਰ ਦਿਤੇ ਹੋਏ ਹਨ । ਮੈਂ ਬੜੀ ਨਿਮਰਤਾ ਨਾਲ ਕਹਿੰਦਾ ਹਾਂ ਕਿ ਮਾਹੌਲ ਠੰਡਾ ਕਰੋ । ਪੰਜਾਬੀ ਸੂਬੇ ਦਾ ਮਸਲਾ, ਠੀਕ ਹੈ, ਨਰੋਲ ਪੁਲੀਟੀਕਲ ਮਸਲਾ ਹੈ । ਇਸ ਨੂੰ ਪੁਲੀਟੀਕਲ ਤੌਰ ਤੇ ਨਜਿਠਣਾ ਚਾਹੀਦਾ ਹੈ । ਪੰਜਾਬ ਦਾ ਹਰ ਹਿੰਦੂ ਸਿਖ ਪੰਜਾਬੀ ਬੋਲਦਾ ਹੈ । ਸਭਰਵਾਲ ਜੀ ਪੰਜਾਬੀ ਵਿਚ ਬੋਲੇ ਹਨ, ਦੂਸਰੇ ਸਜਣ ਵੀ ਪੰਜਾਬੀ ਵਿਚ ਬੋਲੇ ਹਨ । ਪੰਜਾਬੀ ਸੂਬਾ ਤੇ ਦੂਰ ਦੀ ਗੱਲ ਹੈ, ਇਹ ਤਾਂ ਪੰਜਾਬੀ ਜ਼ਬਾਨ ਨੂੰ ਆਪਣੀ ਜ਼ਬਾਨ ਨਹੀਂ ਸਮਝਦੇ । 1951 ਦੀ ਮਰਦਮ ਸ਼ੁਮਾਰੀ ਵਿਚ ਕੀ ਚੰਦ ਚਾੜ੍ਹਿਆ ? ਐਜੀਟੇਸ਼ਨ ਚਲੀ । ਜਿਹੜੇ ਕਾਂਗਰਸੀ ਬੜੇ ਤਕੜੇ ਸਨ ਉਹਨਾਂ ਵੀ ਇਸ ਵਿਚ ਭਾਗ ਲਿਆ । ਉਨ੍ਹਾਂ ਵਿਚ ਕੁਛ ਬਜ਼ੁਰਗ ਵੀ ਸਨ । ਫੇਰ ਹਰਿਆਣਾ ਸੰਮਤੀ ਚਲੀ, ਪਤਾ ਨਹੀਂ ਕੀ ਕੁਛ ਹੋਇਆ । ਹਰਿਆਣਾ ਪਰਾਂਤ ਦੀ ਮੰਗ ਕੀਤੀ ਗਈ, ਕਦੇ ਕੁਛ ਹੋਰ ਕਿਹਾ ਗਿਆ । ਇਸ ਤਰ੍ਹਾਂ ਅਦਲਾ ਬਦਲੀ ਕਰਦੇ ਰਹੇ ਸਨ । ਮੈਨੂੰ ਸਰਦਾਰ ਰਾਜਿੰਦਰ ਸਿੰਘ ਨਾਲ ਬੜੀ ਹਮਦਰਦੀ ਹੈ, ਉਨ੍ਹਾਂ ਦੀ ਗਲ ਪੂਰੀ ਹੋ ਜਾਣੀ ਚਾਹੀਦੀ ਹੈ, ਉਹ ਗਿਆਨੀ ਜੀ ਨਾਲ ਕਦੇ ਕੁਛ ਤੇ ਕਦੇ ਕੁਛ ਕਰਦੇ ਹਨ । ਮੈਂ ਬਹੁਤ ਜ਼ਿਆਦਾ comment ਨਹੀਂ ਕਰਾਂਗਾ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਗਰ ਗੁਰਦੁਆਰਿਆਂ ਵਿਚ ਕੋਈ ਤਸ਼ੱਦਦ ਦੀ ਗਲ ਹੁੰਦੀ ਹੈ ਤਾਂ ਜਿੰਨੇ ਤਕੜੇ ਹੋ ਕੇ ਤੁਸੀਂ ਕਹੋਗੇ ਮੈਂ ਤਹਾਡੇ ਨਾਲੋਂ

ਡਿਉਢਾ ਜਾਂ ਦੁਗਣਾ ਤਕੜਾ ਹੋ ਕੇ ਕਹਿਣ ਨੂੰ ਤਿਆਰ ਹਾਂ । ਸਿਰਫ ਪਰਾਪੇਗੰਡੇ ਵਾਸਤੇ ਚੀਫ ਮਨਿਸਟਰ ਸਾਹਿਬ ਨੂੰ ਤਾਨੇ ਮਿਹਣੇ ਵਾਲੀ ਤੇ ਚੁਭਵੀਂ ਗਲ ਨਹੀਂ ਕਹਿਣੀ ਚਾਹੀਦੀ । ਇਥੋਂ ਦੇ ਵਸਣ ਵਾਲਿਆਂ ਨੂੰ, ਮੈਂ ਆਪਣੇ ਸਾਥੀਆਂ ਨੂੰ ਕਹਿੰਦਾ ਹਾਂ ਕਿ ਪੰਜਾਬ ਪਰਾਂਤ ਦੇ ਹਿੰਦੂ ਸਿਖ ਆਪਸ ਵਿਚ ਇਕ ਹਨ । ਹੁਣ ਇਹ ਕਿਹਾ ਜਾਂਦਾ ਹੈ ਕਿ ਅਕਾਲੀਆਂ ਨੇ ਪੰਚਾਇਤਾਂ ਦੀਆਂ ਅਲੈਕਸ਼ਨਾਂ ਕਿਉਂ ਨਹੀਂ ਲੜੀਆਂ । ਕਿੰਨੇ ਅਕਾਲੀ ਜੇਲ੍ਹਾਂ ਵਿਚ ਡੱਕੇ ਹੋਏ ਸਨ।

ਇਕ ਮਾਨਯੋਗ ਮੈਂਬਰ : ਬਾਹਰ ਆ ਗਏ ਸਨ ।

**ਸਰਦਾਰ ਉਧਮ ਸਿੰਘ** : ਇਹ ਆਖਣ ਦੀ ਗਲ ਹੀ ਹੈ। ਅਜ ਪੰਜਾਬੀ ਸੂਬੇ ਦੀ ਗਲ ਚਲ ਰਹੀ ਹੈ ।

5. p.m.

ਰਾਜਿੰਦਰ ਸਿੰਘ ਜੀ ਦਾ ਰੈਜ਼ੋਲਿਊਸ਼ਨ ਤਲਖ ਮਾਹੌਲ ਵਿਚ ਲਿਆਂਦਾ ਗਿਆ ਹੈ ਜਦ ਕਿ ਪੰਜਾਬ ਵਿਚ ਲੋਕ ਸਮਝਦੇ ਹਨ ਕਿ ਪਤਾ ਨਹੀਂ ਇਥੇ ਕੀ ਹੋ ਜਾਣਾ ਹੈ । ਇਕਬਜ਼ੁਰਗ, ਜਿਸ ਨੇ ਪੰਜਾਬ ਦੀ ਸੇਵਾ ਕੀਤੀ ਹੈ, ਬਤੌਰ ਇਕ ਕਾਂਗਰਸੀ ਦੇ ਔਰ ਬਤੌਰ ਇਕ ਅਕਾਲੀ ਦੇ ਅਤੇ ਜਿਸ ਨੇ ਦੇਸ਼ ਦੀ ਆਜ਼ਾਦੀ ਹਾਸਲ ਕਰਨ ਵਿਚ ਪੰਜਾਬ ਦੀ ਬੜੀ ਸੇਵਾ ਕੀਤੀ ਹੈ, ਉਨ੍ਹਾਂ ਨੂੰ ਇਸ ਹਾਊਸ ਵਿਚ ਬੈਠਣ ਵਾਲੇ ਕੁਝ ਸਜਣ ਹੁਬੱਲ ਵਤਨ ਨਹੀਂ ਸਮਝਦੇ ਹਨ, ਉਨ੍ਹਾਂ ਤੇ ਇਸ ਤਰ੍ਹਾਂ ਦਾ ਇਲਜ਼ਾਮ ਲਗਾਣਾ ਠੀਕ ਨਹੀਂ । ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਆਉ ਠੰਡੇ ਦਿਲ ਨਾਲ ਇਸ ਮਸੱਲੇ ਤੇ ਵਿਚਾਰ ਕਰੀਏ । ਬਾਕੀ ਮੈਂ ਸਮਝਦਾ ਹਾਂ ਕਿ ਅਗਰ ਕੋਈ ਐਸੀ ਗੱਲ ਨਾ ਹੋਈ ਤਾਂ ਮਾਸਟਰ ਤਾਰਾ ਸਿੰਘ ਸਾਡੇ ਵਿਚੋਂ ਸਦਾ ਲਈ ਉਠ ਜਾਣਗੇ ਜਿਸ ਨਾਲ ਪੰਜਾਬ ਨੂੰ ਬੜਾ ਨੁਕਸਾਨ ਪਹੁੰਚੇਗਾ ਕਿਉਂਕਿ ਮਾਸਟਰ ਜੀ ਹਿੰਦੂਆਂ ਔਰ ਸਿਖਾਂ ਵਿਚ ਏਕਤਾ ਲਈ ਕੰਮ ਕਰਨ ਵਾਲੇ ਹਨ । ਇਸ ਤਰ੍ਹਾਂ ਹਿੰਦੁਸਤਾਨ ਦਾ ਬੜਾ ਨੁਕਸਾਨ ਹੋਵੇਗਾ ।

ਸ੍ਰੀ ਸਪੀਕਰ : ਹਾਊਸ ਦੀ ਕੀ ਰਾਏ ਹੈ । ਕੀ ਤੁਸੀਂ ਪਰਸੋਂ ਕੰਮ ਕਰਨਾ ਚਾਹੁੰਦੇ ਹੋ ਜਾਂ ਛੁਟੀ ਕਰਨ ਦਾ ਵਿਚਾਰ ਹੈ ? (ਆਵਾਜ਼ਾਂ—ਛੁਟੀ ਕਰੋ ਜੀ)

ਅੱਛਾ ਤਾਂ ਫਿਰ ਕਲ੍ਹ excess demand ਔਰ Supplementary Estimates ਇਕੱਠੇ take up ਕਰ ਲਵਾਂਗ ਔਰ ਪਰਸੋਂ ਕੋਈ meeting ਨਹੀਂ ਹੋਵੇਗੀ ।

Excess Demands ਤਾਂ ਐਵੇਂ ਹੀ ਹਨ ਉਨ੍ਹਾਂ ਤੇ ਕੋਈ ਬਹੁਤ ਵਕਤ ਨਹੀਂ ਲਗਣਾ। ਹੁਣ ਸਰਦਾਰ ਧੰਨਾ ਸਿੰਘ ਗੁਲਸ਼ਨ ਦੀ motion ਵੀ ਜਿਸ ਲਈ ਦੋ ਘੰਟੇ ਦਾ ਸਮਾਂ ਦੇਣਾ ਨਿਸਚਤ ਕੀਤਾ ਹੈ, ਇਸ resolution ਦੇ ਨਾਲ ਹੀ take up ਕਰ ਲਈ ਜਾਵੇ ਔਰ ਦੋਨਾਂ ਤੇ discussion ਇਕੱਠੀ ਕੀਤੀ ਜਾਵੇ ਕਿਉਂਕਿ ਦੋਨਾਂ ਚੀਜ਼ਾਂ ਦਾ scope ਤਕਰੀਬਨ ਇਕੋ ਜਿਹਾ ਹੈ ।

Does the House want to meet day after tomorrow ? (Voices:That should be an off day.)

All right tomorrow both the Excess Demands of the Supplementry Estimates will be taken up together as the discussion of Excess Demands, which is only a formal thing will not take much time of the House.

Now the motion of Sardar Dhanna Singh Gulshan for the discussion of which two hours have been allotted, will also be taken up along with this resolution. As the scope

[Mr. Speaker]

of both the resolutions is almost the same, these can be discussed together.)

**ਸਰਦਾਰ ਦਰਬਾਰਾ ਸਿੰਘ** (ਨੂਰ ਮਹਿਲ) : ਸਪੀਕਰ ਸਾਹਿਬ, ਜੋ ਮਤਾ ਸਰਦਾਰ ਰਾਜਿੰਦਰ ਸਿੰਘ ਨੇ ਪੇਸ਼ ਕੀਤਾ ਹੈ ਔਰ ਜਿਸ ਦੀ ਕਾਫੀ ਪ੍ਰੋੜ੍ਹਤਾ ਵੀ ਹੋਈ ਹੈ, ਤੁਸੀਂ ਮਿਹਰਬਾਨੀ ਕਰ ਕੇ ਨਾ ਸਿਰਫ ਇਸ ਮਤੇ ਤੇ ਬਲਕਿ ਅਕਾਲੀ ਦੋਸਤਾਂ ਦੇ ਮੱਤੇ ਤੇ ਵੀ ਇਕੱਠਿਆਂ discussion ਕਰਨ ਦੀ ਇਜਾਜ਼ਤ ਦਿਤੀ ਹੈ । ਇਹ ਸਾਰੀ ਚੀਜ਼ ਤੁਸੀਂ ਮੁਨਾਸਬ ਸਮਝੀ ਹੈ ਕਿ ਇਨ੍ਹਾਂ ਦੋਨਾਂ ਚੀਜ਼ਾਂ ਤੇ ਇਕੱਠੀ ਗਲ ਬਾਤ ਕੀਤੀ ਜਾਵੇ ।

ਮੇਰੀ ਅਰਜ਼ ਹੈ ਕਿ ਜੋ ਪੰਜਾਬੀ ਸੂਬੇ ਦੀ ਮੰਗ ਹੈ ਔਰ ਜੋ ਗੁਰਦੁਆਰਿਆਂ ਦਾ ਰਾਜਸੀ ਕੰਮਾਂ ਵਾਸਤੇ ਇਸਤੇਮਾਲ ਕੀਤਾ ਗਿਆ ਹੈ, ਸਰਦਾਰ ਰਾਜਿੰਦਰ ਸਿੰਘ ਨੇ ਬੜੇ ਜ਼ੋਰ ਨਾਲ ਆਖਿਆ ਹੈ ਔਰ ਸਰਦਾਰ ਭੁਪਿੰਦਰ ਸਿੰਘ ਮਾਨ ਨੇ ਉਨ੍ਹਾਂ ਦੀ ਤਾਈਦ ਕੀਤੀ ਹੈ ਔਰ ਬੜੀ ਚੰਗੀ ਤਰ੍ਹਾਂ ਦਸ ਦਿੱਤਾ ਹੈ ਕਿ ਗੁਰਦੁਆਰਿਆਂ ਦਾ ਕੀ ਇਸਤੇਮਾਲ ਹੋ ਰਿਹਾ ਹੈ, ਔਰ ਜੋ ਇਸਤੇਮਾਲ ਸਰਦਾਰ ਊਧਮ ਸਿੰਘ ਹੋਰਾਂ ਨੇ ਦਸਿਆ ਹੈ, ਉਹ ਉਸ ਦੇ ਬਿਲਕੁਲ ਉਲਟ ਹੈ ਕਿਉਂਕਿ ਅਜ ਗੁਰਦੁਆਰਿਆਂ ਦੀ ਵਰਤੋਂ ਉਸ ਕੰਮ ਲਈ ਨਹੀਂ ਹੋ ਰਹੀ ਜਿਸ ਕੰਮ ਲਈ ਉਹ ਬਣੇ ਹੋਏ ਹਨ । ਗੁਰਦੁਆਰਿਆਂ ਦੇ ਵਿਚ ਤਾਂ ਬਾਣੀ ਦਾ ਉਚਾਰਣ ਹੋਣਾ ਹੁੰਦਾ ਹੈ, ਉਥੇ ਧਰਮ ਬਾਰੇ ਸਿਖਿਆ ਦਿੱਤੀ ਜਾਂਦੀ ਹੈ ਔਰ ਗੁਰਦੁਆਰੇ ਔਰ ਮੰਦਰ ਸਭ ਦੀ ਸਾਂਝੀ ਵਰਤੋਂ ਲਈ ਬਣੇ ਹੋਏ ਹੁੰਦੇ ਸਨ । ਪਰ ਅਜ ਉਥੇ ਵੱਡੇ ਵੱਡੇ ਬਰਛੇ ਲੈ ਕੇ ਜਥੇਦਾਰ ਖੜੇ ਹੋਏ ਹੁੰਦੇ ਹਨ । ਇਹ ਠੀਕ ਹੈ ਕਿ ਸਰਕਾਰ ਨੇ ਬਰਛਿਆਂ ਦੀ ਇਜਾਜ਼ਤ ਦੇ ਰਖੀ ਹੋਵੇਗੀ ਲੇਕਿਨ ਇਨੀ ਭਾਰੀ ਤਾਦਾਦ ਵਿਚ ਇਹ ਕਿਥੋਂ ਤਕ ਜਾਇਜ਼ ਹਨ ? ਫਿਰ ਇਤਨੀ ਭਾਰੀ ਤਾਦਾਦ ਵਿਚ ਉਥੇ ਬਰਛਿਆਂ ਤੇ ਦੂਜੇ ਹਥਿਆਰਾਂ ਦਾ ਮੁਜ਼ਾਹਰਾ ਕੀਤਾ ਜਾਂਦਾ ਹੈ । ਸਪੀਕਰ ਸਾਹਿਬ, ਇਕ ਅੰਗਰੇਜ਼ੀ ਰਸਾਲਾ 'Link' ਨਿਕਲਦਾ ਹੈ । ਉਸ ਦਾ ਨਾਮਾਨਗਾਰ ਦੇਖੋ ਇਸ ਬਾਰੇ ਕੀ ਲਿਖਦਾ ਹੈ—

"A sewadar with a sword dangling from a scabbard hung from his shoulder keeps guard over the gate. Usually he looks suspiciously at any one reading the notices which are "fast bulletins" or "propaganda slogans."

(Link weekly)

ਕੀ ਉਹ ਅਖਬਾਰ ਇਹ ਗਲਤ ਗੱਲਾਂ ਲਿਖਦਾ ਹੈ ? ਸਪੀਕਰ ਸਾਹਿਬ, ਉਥੇ ਹੋਰ ਵੀ ਗੱਲਾਂ ਹੁੰਦੀਆਂ ਹਨ । ਉਥੇ ਦਰਵਾਜ਼ੇ ਉਤੇ ਜਥੇਦਾਰ ਬਰਛੇ ਲੈ ਕੇ ਖੜੇ ਹਨ ਔਰ ਜੋ ਕੋਈ ਯਾਤਰੀ ਦਰਬਾਰ ਸਾਹਿਬ ਦਰਸ਼ਨ ਕਰਨ ਲਈ ਜਾਂਦਾ ਹੈ ਉਸ ਨੂੰ ਵਡੇ ਦਰਵਾਜ਼ੇ ਵਿਚੋਂ ਲੰਘਣ ਨਹੀਂ ਦਿਤਾ ਜਾਂਦਾ ਔਰ ਛੋਟੇ ਦਰਵਾਜ਼ੇ ਵਿਚੋਂ ਲੰਘਾਉਂਦੇ ਹਨ ਤਾਕਿ ਉਥੋਂ ਲੰਘਣ ਵਾਲੇ ਤੋਂ ਪੁਛ ਗਿਛ ਕੀਤੀ ਜਾ ਸਕੇ । ਉਸ ਕੋਲੋਂ ਜਥੇਦਾਰ ਪੁਛਦੇ ਹਨ 'ਤੂੰ ਕਿਥੋਂ ਆਇਆ ਹੈ ? ਜੇ ਉਸ ਆਦਮੀ ਦੇ ਮੂੰਹੋਂ ਕਿਧਰੇ ਬਦਕਿਸਮਤੀ ਨਾਲ ਇਹ ਨਿਕਲ ਜਾਵੇ ਕਿ ਉਹ ਚੰਡੀਗੜ੍ਹ ਤੋਂ ਆਇਆ ਹੈ ਤਾਂ ਉਸ ਨੂੰ ਉਹ ਕਹਿੰਦੇ ਹਨ ਕਿ ਤੂੰ ਕਿਉਂ ਆਇਆ ਹੈਂ । ਉਸ ਨੂੰ ਅੰਦਰ ਨਹੀਂ ਜਾਣ ਦਿਤਾ ਜਾਂਦਾ । ਜੇ ਇਹ ਗਲ ਗਲਤ ਹੋਵੇ ਤਾਂ ਮੈਂ ਇਸ ਲਈ ਹਰ ਸਜ਼ਾ ਭੁਗਤਣ ਲਈ ਤਿਆਰ ਹਾਂ । ਮੈਂ ਸਰਦਾਰ ਊਧਮ ਸਿੰਘ ਨੂੰ ਕਹਿੰਦਾ ਹਾਂ ਕਿ ਜੇ ਕਰ ਉਨ੍ਹਾਂ ਨੂੰ ਮੇਰੇ ਤੇ ਵਿਸ਼ਵਾਸ਼ ਨਹੀਂ ਤਾਂ ਉਹ

ਆਪ ਜਾ ਕੇ ਉਥੇ ਦੇਖ ਲੈਣ । ਮੈਨੂੰ ਉਨ੍ਹਾਂ ਤੇ ਇਤਬਾਰ ਹੈ । ਉਹ ਕਦੇ ਮਾੜੀ ਗਲ ਨਹੀਂ ਸੋਚ ਸਕਦੇ । ਉਹ ਜੋ ਕੁਝ ਉਥੇ ਦੇਖ ਕੇ ਆਉਣ, ਉਹ ਇਥੇ ਆ ਕੇ ਦਸ ਦੇਣ । ਮੈਂ ਇਨ੍ਹਾਂ ਨੂੰ ਬਹੁਤ ਦੇਰ ਤੋਂ ਜਾਣਦਾ ਹਾਂ ਕਿ ਇਹ ਸੁਭਾਉ ਦੇ ਬੜੇ ਚੰਗੇ ਹਨ ਔਰ ਜਿਹੜੀ ਗੱਲ ਇਹ ਸਹੀ ਸਮਝਦੇ ਹਨ ਉਹ ਇਹ ਕਹਿ ਵੀ ਦਿੰਦੇ ਹਨ । ਔਰ ਇਸੇ ਲਈ ਇਨ੍ਹਾਂ ਹੁਣੇ ਕਹਿ ਦਿਤਾ ਹੈ ਕਿ ਗੁਰਦੁਆਰਿਆਂ ਵਿਚ ਹਥਿਆਰ ਰਖਣਾ ਮਾੜੀ ਗੱਲ ਹੈ ਔਰ ਮਾੜੀ ਗੱਲ ਗੁਰਦੁਆਰਿਆਂ ਵਿਚ ਹੋਣੀ ਨਹੀਂ ਚਾਹੀਦੀ । ਪਰ ਇਤਨੀ ਗੱਲ ਕਹਿਣ ਨਾਲ ਕੀ ਇਹ ਮਾੜੀ ਗੱਲ ਛੁਪ ਜਾਂਦੀ ਹੈ ਕਿ ਉਥੇ sten guns ਔਰ ਪਸਤੌਲਾਂ ਦੇ ਮੁਜ਼ਾਹਰੇ ਕੀਤੇ ਗਏ । ਇਹ ਬਿਲਕੁਲ ਠੀਕ ਹੈ ਕਿ ਉਥੇ ਹਥਿਆਰਾਂ ਦੇ ਮੁਜ਼ਾਹਰੇ ਕੀਤੇ ਗਏ ਸਨ । ਸਾਡੀ ਤਾਂ ਇਹ policy ਨਹੀਂ ਕਿ ਗੁਰਦੁਆਰਿਆਂ ਦੀ ਪਵਿਤਰਤਾ ਭੰਗ ਕੀਤੀ ਜਾਵੇ । ਪਵਿਤਰਤਾ ਭੰਗ ਕਰਨ ਵਾਲੇ ਅਸੀਂ ਨਹੀਂ, ਇਹ ਭੰਗ ਕਰਨ ਵਾਲੇ ਤਾਂ ਉਹ ਹਨ ਜਿਹੜੇ ਉਥੇ ਇਸ ਤਰ੍ਹਾਂ ਦੀਆਂ ਗਲਾਂ ਕਰ ਰਹੇ ਹਨ । ਅਜ ਉਥੇ smugglers ਛੁਪੇ ਹੋਏ ਹਨ ਔਰ rural smugglers ਤੇ city smugglers ਦੇ ਵਿਚ ਉਥੇ ਝਗੜੇ ਹੋ ਰਹੇ ਹਨ । Rural smugglers ਕਹਿ ਰਹੇ ਹਨ ਕਿ ਸਾਡੇ transport ਤੇ ਜ਼ਿਆਦਾ ਪੈਸੇ ਖਰਚ ਹੁੰਦੇ ਹਨ ਪਰ city smugglers ਮੰਨਦੇ ਨਹੀਂ । ਇਸ ਗਲ ਦੇ ਬਾਵਜੂਦ ਇਹ ਕਹਿੰਦੇ ਹਨ ਕਿ ਉਥੇ ਕੁਝ ਨਹੀਂ ਹੋ ਰਿਹਾ ਔਰ smugglers ਨੂੰ ਉਥੇ ਜਾਣ ਦੀ ਇਜਾਜ਼ਤ ਨਹੀਂ ।

ਹੁਣ ਮੇਰੇ ਦੋਸਤ ਨੇ ਕਿਹਾ ਹੈ ਕਿ ਮਾਸਟਰ ਤਾਰਾ ਸਿੰਘ ਕਾਂਗਰਸੀ ਰਹੇ ਹਨ । ਅਸੀਂ ਉਨ੍ਹਾਂ ਦੀ political life ਦੀ history ਦੇ ਵਾਕਫਕਾਰ ਹਾਂ । ਇਹ ਠੀਕ ਕਹਿੰਦੇ ਹਨ ਕਿ ਉਨ੍ਹਾਂ ਨੇ ਕਾਂਗਰਸ ਦੀ ਮਦਦ ਕੀਤੀ ਸੀ । (At this stage the Deputy Speaker occupied the Chair.) ਇਨ੍ਹਾਂ ਨੇ 1942 ਵਿਚ ਅੰਗਰੇਜ਼ ਸਰਕਾਰ ਦੇ ਹੱਥ ਮਜ਼ਬੂਤ ਕਰਨ ਲਈ ਜਿਨ੍ਹਾਂ ਕੋਲੋਂ ਆਜ਼ਾਦੀ ਲੈਣ ਲਈ ਕਾਂਗਰਸ ਲੜ ਰਹੀ ਸੀ ਫੌਜ ਵਿਚ ਭਰਤੀ ਕਰਾਈ ਸੀ ਔਰ ਜਿਹੜੀ ਗੋਲੀ ਸਾਡੇ ਸ਼ਹੀਦਾਂ ਦੀ ਛਾਤੀ ਵਿਚ ਲਗਣੀ ਸੀ ਇਨ੍ਹਾਂ ਨੇ ਉਸ ਗੋਲੀ ਨੂੰ ਫੌਜ ਵਿਚ ਭਰਤੀ ਦੇ ਕੇ ਮਜ਼ਬੂਤ ਕੀਤਾ । ਜੇ ਇਸ ਦਾ ਨਾਂ ਦੇਸ਼ ਸੇਵਾ ਹੈ ਤਾਂ ਤੁਸੀਂ ਜ਼ਰੂਰ ਦੇਸ਼ ਦੀ ਸੇਵਾ ਕੀਤੀ ਹੈ । ਸਪੀਕਰ ਸਾਹਿਬ, ਸ਼ਹੀਦ ਉਹ ਨੇ ਜਿਨ੍ਹਾਂ ਲਈ ਪੰਜਾਬ ਸਰਕਾਰ ਔਰ ਦੂਜੇ ਲੋਕ ਥਾਂ ਥਾਂ ਤੇ exhibitions ਲਾ ਕੇ ਉਨ੍ਹਾਂ ਦੀ history ਦਸ ਰਹੇ ਹਨ । ਜ਼ਿਲਾ ਫਿਰੋਜ਼ਪੁਰ ਵਿਚ, ਫਿਰੋਜ਼ਸ਼ਾਹ ਵਿਖੇ ਇਕ ਲੱਖ ਰੁਪਿਆ ਲਾ ਕੇ ਉਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਇਹ ਬੜੀ ਵਡੀ ਲਾਟ ਬਣਾ ਰਹੇ ਹਨ । ਸਰਕਾਰ ਉਨ੍ਹਾਂ ਸਾਰੇ ਸ਼ਹੀਦਾਂ ਦੀ ਯਾਦ ਵਿਚ ਜਿਹੜੇ ਅੰਗਰੇਜ਼ ਦੇ ਖਿਲਾਫ ਲੜੇ ਸਨ ਯਾਦਗਾਰਾਂ ਬਣਾ ਰਹੀ ਹੈ । ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਜਿਹੜਾ ਦੂਜੇ ਲੋਕਾਂ ਦੇ ਨਾਲ ਅੰਗਰੇਜ਼ਾਂ ਦੇ ਖਿਲਾਫ ਲੜਿਆ ਸੀ ਕੀ ਉਸ ਨੇ ਦੇਸ਼ ਦੀ ਸੇਵਾ ਕੀਤੀ ਸੀ ਕਿ ਮਾਸਟਰ ਤਾਰਾ ਸਿੰਘ ਨੇ ਕੀਤੀ ਹੈ ਜਿਹੜੇ ਹੁਣ ਵੀ ਅੰਗਰੇਜ਼ਾਂ ਨੂੰ ਸਾਲਸੀ ਕਰਨ ਲਈ ਬੁਲਾ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਜੋ ਮੰਗ ਅਜ ਮਾਸਟਰ ਤਾਰਾ ਸਿੰਘ ਜੀ ਨੇ ਰਖੀ ਹੈ ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਹ ਪੰਜਾਬ ਦਾ ਝਗੜਾ U.N.O. ਵਿਚ ਰਖਿਆ ਜਾਵੇ । ਪਰ ਉਨ੍ਹਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ U.N.O. International ਝਗੜਿਆਂ ਦਾ ਹਲ ਕਰਨ ਲਈ ਵਾਲੀ ਇਕ body ਹੈ । ਇਥੋਂ ਦੇ ਝਗੜਿਆਂ ਦਾ final ਫੈਸਲਾ

[ਸਰਦਾਰ ਦਰਬਾਰਾ ਸਿੰਘ]

ਦੇਣ ਵਾਲਾ ਸਾਡਾ Prime Minister ਹੈ ਨਾ ਕਿ international body U.N.O ਹੈ । ਇਸ ਤਰ੍ਹਾਂ ਦੀਆਂ ਗਲਾਂ ਕਰਨੀਆਂ, ਡਿਪਟੀ ਸਪੀਕਰ ਸਾਹਿਬ, ਕੀ ਮਾਸਟਰ ਜੀ ਨੂੰ ਸ਼ੋਭਦੀਆਂ ਹਨ ।

ਮਾਸਟਰ ਤਾਰਾ ਸਿੰਘ ਜੀ contradictory statements ਦਿੰਦੇ ਹੀ ਰਹਿੰਦੇ ਹਨ । ਮੈਨੂੰ ਯਾਦ ਹੈ ਕਿ ਜਦੋਂ ਮਾਸਟਰ ਤਾਰਾ ਸਿੰਘ ਜੀ ਧਰਮਸ਼ਾਲਾ ਤੋਂ ਰਿਹਾ ਕੀਤੇ ਗਏ ਤਾਂ ਉਸ ਵੇਲੇ ਦਰਬਾਰ ਸਾਹਿਬ ਜਦੋਂ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਸੰਤ ਫਤਿਹ ਸਿੰਘ ਦੀ ਭੁਖ ਹੜਤਾਲ ਕਿਸ ਤਰ੍ਹਾਂ ਤੁੜਵਾ ਸਕਦਾ ਹਾਂ ਕਿਉਂਕਿ ਉਹ ਤਾਂ ਪੰਜਾਬੀ ਸੂਬੇ ਦੀ ਸੁਗੰਧ ਖਾ ਕੇ ਬੈਠੇ ਹਨ । ਉਨ੍ਹਾਂ ਨੇ ਉਦੋਂ ਤਕ ਨਹੀਂ ਤੋੜਨੀ ਚਾਹੀਦੀ ਜਦੋਂ ਤਕ ਕਿ ਪੰਜਾਬੀ ਸੂਬਾ ਨਾ ਬਣ ਜਾਵੇ । ਇਸ ਲਈ ਮੈਂ ਨਹੀਂ ਤੁੜਾਉਣੀ ਚਾਹੁੰਦਾ। ਦੂਸਰੇ ਦਿਨ ਉਨ੍ਹਾਂ ਦੀ statement ਆਇਆ ਕਿ ਮੈਂ ਕਲ੍ਹ ਨੂੰ ਪੰਡਤ ਜਵਾਹਰ ਲਾਲ ਨਹਿਰੂ ਨਾਲ ਮਿਲ ਰਿਹਾ ਹਾਂ, ਉਨ੍ਹਾਂ ਨਾਲ ਗਲ ਬਾਤ ਕਰਨ ਤੋਂ ਬਾਅਦ ਮੈਂ ਆਪਣਾ ਬਿਆਨ ਦਿਆਂਗਾ । ਜੱਬਲਪੁਰ ਜਾ ਕੇ ਗਲ ਬਾਤ ਤੋਂ ਬਾਅਦ ਉਨ੍ਹਾਂ ਬਿਆਨ ਦਿਤਾ ਕਿ ਜੋ ਬਾਤ ਚੀਤ ਹੋਈ ਹੈ ਮੈਂ ਉਸ ਤੋਂ completely dis-satisfied ਹਾਂ । ਇਸ ਤੋਂ ਦੂਸਰੇ ਹੀ ਦਿਨ ਉਨ੍ਹਾਂ ਨੇ speech ਕੀਤੀ ਕਿ ਸਾਨੂੰ ਸਾਰਿਆਂ ਨੂੰ ਸੰਤ ਫੱਤਿਹ ਸਿੰਘ ਜੀ ਦੀ ਜ਼ਿੰਦਗੀ ਬਚਾਉਣੀ ਚਾਹੀਦੀ ਹੈ । ਨਾਲ ਹੀ ਇਹ ਵੀ ਕਿਹਾ ਕਿ ਮੇਰੀ ਪੰਡਤ ਜੀ ਨਾਲ ਹੋਈ ਗੱਲ ਬਾਤ ਤੋਂ ਮੈਂ satisfied ਹਾਂ ਅਤੇ ਸੰਤ ਜੀ ਨੂੰ ਆਪਣਾ ਵਰਤ ਖੋਲ੍ਹ ਦੇਣਾ ਚਾਹੀਦਾ ਹੈ । ਜੇ ਕੋਈ ਮਸਲਾ ਪੇਚੀਦਾ ਬਣਾਇਆ ਹੈ ਤਾਂ ਉਹ ਕਿਸੇ ਨੇ ਨਹੀਂ ਬਲਕਿ ਉਨ੍ਹਾਂ ਦੀ ਆਪਣੀ statements ਨੇ ਹੀ ਬਣਾਇਆ ਹੈ । ਇਕ ਪਾਸੇ ਆਪ ਕਹਿੰਦੇ ਹਨ ਕਿ ਮੈਂ ਪੰਜਾਬੀ ਸੂਬਾ ਇਸ ਵਾਸਤੇ ਮੰਗਦਾ ਹਾਂ ਕਿਉਂਕਿ ਸਿਖ ਨਾਲ ਫਰਕ ਧਰਕ ਵਾਲਾ ਸਲੂਕ ਕੀਤਾ ਜਾਂਦਾ ਹੈ ਦੂਸਰੇ ਪਾਸੇ ਕਹਿੰਦੇ ਹਨ ਕਿ ਹਿੰਦੂ ਅਤੇ ਸਿੱਖ ਵਿੱਚ ਕੋਈ ਫਰਕ ਨਹੀਂ । ਅਗਲੇ ਦਿਨ ਹੀ ਬਿਆਨ ਨਿਕਲਦਾ ਹੈ ਕਿ ਸਾਨੂੰ ਹਿੰਦੂਆਂ ਤੇ ਤਸੱਲੀ ਨਹੀਂ। ਮੇਰਾ ਕਹਿਣ ਦਾ ਮਤਲਬ ਹੈ ਕਿ ਮਾਸਟਰ ਜੀ ਕਿਸੇ ਇਕ ਗਲ ਤੇ ਨਹੀਂ ਟਿਕਦੇ । ਡਿਪਟੀ ਸਪੀਕਰ ਸਾਹਿਬ, ਸਾਡੇ Prime Minister ਨੇ ਲੋਕ ਸਭਾ ਅਤੇ ਰਾਜ ਸਭਾ ਵਿਚ ਬਿਆਨ ਦਿਤੇ ਹਨ । ਜਿਸ ਢੰਗ ਨਾਲ ਉਹ ਅਮਨ ਅਤੇ ਸੁਲਾਹ ਸਫਾਈ ਦਾ ਕੰਮ ਕਰ ਰਹੇ ਹਨ ਇਸ ਦੇ ਲਈ ਉਨ੍ਹਾਂ ਦਾ ਨਾਉਂ ਨਾ ਸਿਰਫ ਹਿੰਦੁਸਤਾਨ ਵਿਚ ਬਲਕਿ ਸਾਰੀ ਦੁਨੀਆਂ ਵਿਚ ਲਿਆ ਜਾ ਰਿਹਾ ਹੈ । ਪਰ ਇਹ ਕਰਦੇ ਕੁਝ ਹਨ ਅਤੇ ਕਹਿੰਦੇ ਕੁਝ ਹੋਰ ਹਨ । ਇਕ ਪਾਸੇ ਕਹਿੰਦੇ ਹਨ ਕਿ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦਾ ਵਾਯੂ ਮੰਡਲ ਠੀਕ ਰਖਿਆ ਜਾਵੇ, ਦੂਸਰੇ ਪਾਸੇ ਕਹਿੰਦੇ ਹਨ ਕਿ ਪੰਡਤ ਨਹਿਰੂ ਇਕ ਬੜਾ ਭਾਰੀ ਫਿਰਕਾ ਪ੍ਰਸਤ ਹੈ । ਮੈਂ ਸਮਝਦਾ ਹਾਂ ਇਸ ਤਰ੍ਹਾਂ ਦੀ ਗਲ ਕਹਿਣੀ ਮਾਂ-ਭੈਣ ਦੀ ਗਾਲ੍ਹ ਕਢਣ ਦੇ ਬਰਾਬਰ ਹੈ ਜਦੋਂ ਕਿਸੇ National ਜਾਂ political leader ਨੂੰ ਇਹ ਕਹਿ ਦਿਤਾ ਜਾਵੇ ਕਿ ਤੂੰ ਫਿਰਕਾ-ਪ੍ਰਸਤ ਹੈ । ਫਿਰ ਪੰਡਤ ਜੀ ਜੈਸੀ ਸ਼ਖਸੀਅਤ ਨੂੰ ਕਹਿਣਾ ਤਾਂ ਇਕ ਬੜੀ ਭਾਰੀ ਗੱਲ ਹੈ । ਅਜ ਗੁਰਦੁਆਰਿਆਂ ਵਿਚੋਂ ਇਸ ਤਰ੍ਹਾਂ ਦੀਆਂ speeches ਕੀਤੀਆਂ ਜਾ ਰਹੀਆਂ ਹਨ । ਉਹ ਪੰਡਤ ਜੀ ਦੀ ਸ਼ਾਨ ਦੇ ਬਿਲਕੁਲ ਹੀ ਵਿਰੁਧ ਹਨ । ਇਹ ਕਿਤਨੀਆਂ ਹੀ ਛੋਟੀਆਂ ਛੋਟੀਆਂ ਗਲਾਂ ਹਨ ਜੋ ਉਨ੍ਹਾਂ ਦੇ ਮੂੰਹੋਂ ਨਿਕਲਦੀਆਂ ਹਨ ਜਿਹੜੀਆਂ ਕਿ ਸਜਦੀਆਂ ਨਹੀਂ । ਸਰਦਾਰ ਊਧਮ ਸਿੰਘ ਦਾ ਨਾਉਂ ਲੈਂਦੇ ਹਨ ਆਪਣੀ ਤਕਰੀਰਾਂ ਵਿਚ , ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਰਦਾਰ ਊਧਮ ਸਿੰਘ ਉਹ ਸੀ ਜਿਸ ਨੇ ਇਕ ਗੈਰ ਮੁਲਕ ਦੇ ਆਦਮੀ ਤੋਂ ਇੰਤਕਾਮ ਲਿਆ ਸੀ । ਜਿਸ ਨੇ ਜਨਤਾ ਤੇ ਗੋਲੀ

ਚਲਾਈ ਉਸ ਤੋਂ ਇੰਤਕਾਮ ਲੈਣ ਵਾਲਾ ਊਧਮ ਸਿੰਘ ਸੀ । ਪਰ ਇਹ ਬੰਦੇ ਹਨ ਕੌਣ ? ਇਹ ਉਹ ਹਨ ਜਿਨ੍ਹਾਂ ਵਿਚ 10 ਨੰਬਰ ਦੇ ਬਦਮਾਸ਼ ਹਨ । ਕਿਸੇ ਨੂੰ ਇਸ ਗਲ ਦਾ ਭੁਲੇਖਾ ਨਹੀਂ ਰਹਿਣਾ ਚਾਹੀਦਾ । ਇਹ ਇਕ ਸਹੀ ਗਲ ਹੈ ਕਿ ਇਸ ਕਿਸਮ ਦੇ ਲੋਕ ਇਨ੍ਹਾਂ ਪਵਿਤਰ ਅਸਥਾਨਾਂ ਵਿੱਚ ਲੁਕੇ ਹੋਏ ਹਨ । ਸਰਦਾਰ ਰਾਜਿੰਦਰ ਸਿੰਘ ਜੀ ਨੇ ਇਹ Resolution ਬੜੇ ਮੌਕੇ ਸਿਰ ਲਿਆਂਦਾ ਹੈ । ਮੇਰੇ ਬਹੁਤ ਸਾਰੇ ਭਾਈ ਕਹਿੰਦੇ ਹਨ ਕਿ ਇਹ ਇਕ ਸਿਆਸੀ ਮੰਗ ਹੈ ਜਿਹੜੀ ਕਿ ਸਾਨੂੰ ਮੰਨ ਲੈਣੀ ਚਾਹੀਦੀ ਹੈ । ਪਰ ਮੈਂ ਆਪ ਦੀ ਯਾਦਾਸ਼ਤ ਲਈ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਸਾਡੀ Parliament ਦੇ Members ਨੇ ਇਹ ਸਾਫ਼ ਗਲ ਕਹੀ ਹੈ ਕਿ ਇਹ ਇਕ Communal ਮੰਗ ਹੈ । ਕਿਉਂਕਿ ਮਾਸਟਰ ਤਾਰਾ ਸਿੰਘ ਜੀ ਦੇ ਸ਼ਬਦਾਂ ਵਿਚ ਇਹ ਇਕ linguistic ਮੰਗ ਹੈ ਅਤੇ ਉਹ ਮੰਨੀ ਨਹੀਂ ਜਾ ਰਹੀ। ਇਸੇ ਲਈ ਉਹ ਕਹਿੰਦੇ ਹਨ ਕਿ ਸਿਖਾਂ ਉਤੇ ਬੇਇਤਬਾਰੀ ਹੈ । ਇਕ ਪਾਸੇ ਉਹ ਲਿਖਦੇ ਹਨ ਕਿ referendum ਕਰਾ ਕੇ ਫੈਸਲਾ ਹੋਣਾ ਚਾਹੀਦਾ ਹੈ । ਕਿਤੇ ਉਹ ਕਹਿੰਦੇ ਹਨ ਕਿ ਇਹ ਇਕ ਭਾਸ਼ਾ ਦਾ ਮਸਲਾ ਹੈ ਅਤੇ ਕਿਤੇ ਉਹ ਕਹਿੰਦੇ ਹਨ ਕਿ ਇਹ ਸਿਖਾਂ ਦਾ ਮਸਲਾ ਹੈ । ਉਨ੍ਹਾਂ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਵਿਚ ਸਰਦਾਰ ਪੂਰਨ ਸਿੰਘ ਦਾ ਹਵਾਲਾ ਦਿੰਦੇ ਹੋਏ ਇਹ ਵੀ ਕਿਹਾ ਕਿ ਪੰਜਾਬੀ ਬੋਲਦੇ ਇਲਾਕੇ ਵਿਚ 52 ਤੋਂ 55 ਪ੍ਰਤੀ ਸ਼ਤ ਸਿੱਖ ਹਨ । ਪਰ ਮੈਂ ਉਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਗੁਰਦੁਆਰਾ ਚੋਣਾਂ ਵਿਚ ਜਿਹੜੀਆਂ ਵੋਟਾਂ ਇਨ੍ਹਾਂ ਦੇ ਖਿਲਾਫ ਪਈਆਂ ਉਹ 35.6 ਪ੍ਰਤੀ ਸ਼ਤ ਸਨ । ਇਨ੍ਹਾਂ ਦੇ ਕਹਿਣ ਅਨੁਸਾਰ ਇਹ ਉਹ ਲੋਕ ਸਨ ਜਿਨ੍ਹਾਂ ਨੇ ਪੰਜਾਬੀ ਸੂਬੇ ਦੇ ਖਿਲਾਫ ਵੋਟ ਦਿੱਤੀ । ਜੇ ਉਹ referendum ਵਾਸਤੇ ਕਹਿੰਦੇ ਹਨ ਤਾਂ ਉਨ੍ਹਾਂ ਦੇ ਕਹਿਣ ਦੇ ਮੁਤਾਬਿਕ, ਇਹ referendum ਕਰਾਉਣ ਦੀ ਲੋੜ ਨਹੀਂ, ਇਹ ਤਾਂ ਹੋ ਚੁਕਾ ਹੈ ਕਿਉਂਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਇਨ੍ਹਾਂ ਇਹੋ ਕਿਹਾ ਸੀ ਕਿ ਅਸੀਂ ਪੰਜਾਬੀ ਸੂਬੇ ਦੀ demand ਤੇ ਲੜਨਾ ਹੈ ਪਰ ਇਨ੍ਹਾਂ ਚੋਣਾਂ ਤੋਂ ਇਹ ਗਲ clear ਹੋ ਗਈ ਹੈ ਕਿ 35.6 ਪ੍ਰਤੀ ਸ਼ਤ ਐਸੇ ਸਿੱਖ ਹਨ ਜਿਹੜੇ ਇਨ੍ਹਾਂ ਦੇ ਖਿਲਾਫ ਹਨ । ਇਸ ਤੋਂ ਇਲਾਵਾ ਦੂਸਰੇ ਵੀ ਹਨ ਜਿਨ੍ਹਾਂ ਨੇ ਇਨ੍ਹਾਂ ਚੋਣਾਂ ਵਿਚ ਹਿੱਸਾ ਲਿਆ। ਇਸ ਲਈ ਜੇ ਸਾਰਿਆਂ ਦੀ ਰਾਏ ਸ਼ੁਮਾਰੀ ਕੀਤੀ ਜਾਵੇ ਤਾਂ ਜ਼ਰੂਰੀ ਹੈ ਕਿ ਇਹ voting ਪੰਜਾਬੀ ਸੂਬੇ ਦੇ ਖਿਲਾਫ਼ ਜਾਵੇਗੀ ।

ਸਰਦਾਰ ਊਧਮ ਸਿੰਘ ਹੋਰਾਂ ਨੇ ਇਕ ਗੱਲ ਠੀਕ ਆਖੀ ਸੀ ਕਿ ਸਭ ਦਾ ਭਲਾ ਇਸ ਵਿਚ ਹੀ ਹੈ ਕਿ ਸਾਡੀ ਆਰਥਕ ਅਵਸਥਾ ਚੰਗੀ ਹੋਵੇ । ਜਿਥੇ ਉਨ੍ਹਾਂ ਨੂੰ ਇਹ ਸ਼ਕ ਹੈ ਕਿ ਆਰਥਕ ਅਵਸਥਾ ਅਛੀ ਹੋਵੇ ਉਥੇ ਉਨ੍ਹਾਂ ਨੂੰ ਮਾਸਟਰ ਤਾਰਾ ਸਿੰਘ ਦੀ ਦੂਸਰੀ demand ਵੀ ਸ਼ਕ ਪਾਂਦੀ ਹੈ ਕਿ ਸਿਖਾਂ ਤੋਂ ਬੇਇਤਬਾਰੀ ਦੂਰ ਕਰਨ ਵਾਸਤੇ ਸਾਨੂੰ ਪੰਜਾਬੀ ਸੂਬਾ ਬਣਾਉਣਾ ਚਾਹੀਦਾ ਹੈ । ਉਹ ਇਨ੍ਹਾਂ ਨੂੰ 9 ਜ਼ਿਲਿਆਂ ਵਿਚ ਬੰਦ ਕਰ ਕੇ ਰਖ ਦੇਣਾ ਚਾਹੁੰਦੇ ਹਨ। ਪਰ ਸ਼ਾਇਦ ਉਨ੍ਹਾਂ ਨੂੰ ਸਾਰੇ ਹਾਲਾਤ ਦਾ ਸਹੀ ਪਤਾ ਨਹੀਂ ਕਿ ਸਾਡੇ ਪੰਜਾਬ ਵਿਚ 30 ਲੱਖ ਏਕੜ ਜ਼ਮੀਨ ਹੈ ਜਿਹੜੀ ਸੇਮਜ਼ਦਾ ਹੈ । ਐਸੀ ਜ਼ਮੀਨ ਵੀ ਸਾਡੇ ਪਾਸ ਹੈ ਜਿਸ ਦੇ ਥਲੇ 5 ਫੁਟ ਤੇ ਪਾਣੀ ਹੈ ਅਤੇ ਜੇ ਥੋੜਾ ਪਾਣੀ ਹੋਰ ਉਚਾ ਆ ਗਿਆ ਤਾਂ ਇਹ ਵੀ ਸੇਮ ਜ਼ਦਾ ਹੋ ਜਾਵੇਗੀ । ਇਸ ਤਰ੍ਹਾਂ ਦੀ ਕੋਈ 2/3 ਹਿੱਸਾ ਜ਼ਮੀਨ ਹੋਵੇਗੀ ਜੋ ਪੰਜਾਬੀ region ਵਿਚ ਰਹੇਗੀ । ਹੁਣ ਤੁਸੀਂ ਇਸ ਦੀ ਆਰਥਕ ਅਵਸਥਾ ਖੁਦ ਹੀ ਸੋਚ ਲਵੋ । ਇਸ ਸੂਬੇ ਵਿਚ 61 ਕਰੋੜ ਤੋਂ ਵਧ ਰੁਪਿਆ

[ਸਰਦਾਰ ਦਰਬਾਰਾ ਸਿੰਘ]

ਲਗ ਰਿਹਾ ਹੈ ਜਿਹੜਾ ਵਪਾਰੀ ਲੋੜਾਂ ਨੂੰ ਪੂਰਾ ਕਰਨ ਵਾਸਤੇ ਲਗਣਾ ਹੈ ਅਤੇ 28 ਕਰੋੜ ਐਸਾ ਹੈ ਜਿਸ ਰਾਹੀਂ ਸੂਬੇ ਦੀਆਂ ਹੋਰ ਲੋੜਾਂ ਪੂਰੀਆਂ ਹੋਣੀਆਂ ਹਨ । ਇਤਨਾ ਰੁਪਿਆ 9 ਸਾਲਾਂ ਵਿਚ ਇਸ ਸੂਬੇ ਵਿਚ ਲਗਣਾ ਹੈ । ਇਸ ਤਰ੍ਹਾਂ ਪੰਜਾਬੀ ਸੂਬਾ ਦੇ ਕੇ ਸਿਖਾਂ ਨਾਲ ਬੇ ਇਨਸਾਫੀ ਹੋ-ਵੇਗੀ । ਉਹ ਕਹਿੰਦੇ ਹਨ ਕਿ ਪੁਲਿਸ ਅਤੇ ਫੌਜ ਦੇ ਜ਼ੋਰ ਨਾਲ ਹਕੂਮਤ ਨਹੀਂ ਚਲ ਸ ਕਦੀ। ਇਕ ਸਜਣ ਨੇ ਤਾਂ ਬੜੇ ਜ਼ੋਰ ਨਾਲ ਆਖਿਆ ਸੀ ਕਿ ਇਥੇ ਬਦਅਮਨੀ ਹੋਵੇਗੀ ਅਤੇ ਇਸ ਨੂੰ ਕੋਈ ਨਹੀਂ ਰੋਕੇਗਾ । ਪਰ ਮੈਨੂੰ ਅਫਸੋਸ ਹੈ ਕਿ ਅਸੀਂ restrain ਤੋਂ ਕੰਮ ਨਹੀਂ ਲੈਂਦੇ ਆਪਣਾ ਹਿੱਸਾ ਅਦਾ ਕਰਨ ਦੀ ਕੋਸ਼ਸ਼ ਨਹੀਂ ਕਰਦੇ । ਜਿਨ੍ਹਾਂ ਸਜਣਾਂ ਦਾ ਬਦਅਮਨੀ ਦਾ ਖਿਆਲ ਹੈ ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰਾਂ ਕਿ ਇਥੋਂ ਦਾ ਜੋ ਕਿਸਾਨ ਹੈ, ਜੋ ਦੁਕਾਨਦਾਰ ਹੈ ਉਹ ਨਹੀਂ ਚਾਹੁੰਦਾ ਕਿ ਪੰਜਾਬ ਵਿਚ ਬਦਅਮਨੀ ਹੋਵੇ । ਜੇ ਇਕ ਅੱਧ ਨਾਲ ਕੋਈ ਗੱਲ ਹੋ ਵੀ ਜਾਂਦੀ ਹੈ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਸਾਰਾ ਪੰਜਾਬ ਹੀ ਇਸੇ ਔਖ ਵਿਚ ਹੈ। ਅਜ ਅਸੀਂ ਪੰਜਾਬ ਦੀ development ਵਾਸਤੇ ਕੰਮ ਕਰ ਰਹੇ ਹਾਂ । ਪੰਜਾਬ ਦੇ ਹਿਸੇ ਵਿਚ ਜੋ ਨਹਿਰਾਂ , ਸੜਕਾਂ ਅਤੇ ਸਕੂਲ ਜਿਸ ਤਰ੍ਹਾਂ ਬਣਾਏ ਜਾ ਰਹੇ ਹਨ, ਇਹ ਸਾਰੇ ਇਸ ਸੂਬੇ ਦੀ development ਵਾਸਤੇ ਹੀ ਕੰਮ ਹੋ ਰਹੇ ਹਨ । ਇਹ ਵੇਖਣ ਵਾਲੀ ਗੱਲ ਹੈ ਜੋ ਇਤਨਾ ਖਰਚ ਕੀਤਾ ਜਾ ਰਿਹਾ ਹੈ ਉਹ ਇਸ ਨੂੰ ਪਿਛੇ ਖਿਚਣ ਵਲ ਕੀਤਾ ਜਾ ਰਿਹਾ ਹੈ ਜਾਂ ਅਗੇ ਵਧਾਉਣ ਵਲ । ਕਈ ਲੋਕ ਹਾਲਾਤ ਵੇਖਦੇ ਹੋਏ ਵੀ ਗ਼ੈਰ ਜ਼ਿੰਮੇਵਾਰੀ ਦੀਆਂ ਗੱਲਾਂ ਕਰਦੇ ਹਨ । ਇਸ ਸੂਬੇ ਨੇ ਆਪਣੇ ਪੈਰਾਂ ਤੇ ਖੜ੍ਹੇ ਹੋਣਾ ਸਿਖ ਲਿਆ ਹੈ। ਜੋ ਪਿਛਲੇ 14-15 ਸਾਲਾਂ ਵਿਚ ਇਨ੍ਹਾਂ ਨੇ ਅਗੇ ਵਧਾਉਣ ਦੀ ਕੋਸ਼ਸ਼ ਕੀਤੀ ਹੈ ਉਹ ਸਾਰਿਆਂ ਦੇ ਸਾਹਮਣੇ ਹੀ ਹੈ । ਜਦੋਂ ਕੋਈ ਲੋਕਾਂ ਨੂੰ ਤਕਲੀਫ ਆਉਂਦੀ ਹੈ ਤਾਂ ਸਰਕਾਰ ਤੁਰੰਤ ਸਹਾਇਤਾ ਦੇਣ ਵਿਚ ਵੀ ਕਸਰ ਨਹੀਂ ਛਡਦੀ। ਪਿਛੇ ਜਿਹੇ ਅੰਮ੍ਰਿਤਸਰ ਦੇ ਜ਼ਿਲੇ ਵਿਚ ਸੈਲਾਬ ਨਾਲ ਤਬਾਹੀ ਹੋਈ। ਸਰਕਾਰ ਨੇ ਉਨ੍ਹਾਂ ਦੀ ਪੈਦਾਵਾਰ ਦੀ ਕੀਮਤ ਦਾ 1/4 ਹਿੱਸਾ ਪੈਸੇ ਦੀ ਸ਼ਕਲ ਵਿਚ ਉਨ੍ਹਾਂ ਲੋਕਾਂ ਨੂੰ ਦੇਣ ਦੀ ਕੋਸ਼ਿਸ਼ ਕੀਤੀ ਹੈ । ਜੋ ਕੁਝ ਗੌਰਮੈਂਟ ਸੂਬੇ ਦੀ ਬਿਹਤਰੀ ਦੇ ਵਾਸਤੇ ਕਰ ਰਹੀ ਹੈ ਉਸ ਦੀ ਅਕਾਲੀ-ਆਂ ਦੀ ਤਰਫੋਂ ਪ੍ਰਸ਼ੰਸਾ ਨਹੀਂ ਕੀਤੀ ਜਾਂਦੀ । ਕਿਸਾਨ ਜਿਹੜਾ ਮਿਹਨਤ ਨਾਲ ਪੈਦਾਵਾਰ ਕਰਦਾ ਹੈ ਜੇ ਉਸ ਦੇ ਹੱਥੋਂ ਸਭ ਕੁਝ ਨਿਕਲ ਜਾਂਦਾ ਹੈ ਤਾਂ ਅਸੀਂ ਉਸ ਨੂੰ ਆਪਣੇ ਸੂਬੇ ਦਾ ਨੁਕਸਾਨ ਸਮਝਦੇ ਹਾਂ । ਸਾਡਾ ਇਹ ਜਿਹੜਾ ਛੋਟਾ ਜਿਹਾ ਸੂਬਾ ਹੈ ਸਾਨੂੰ ਇਸ ਨੂੰ ਹੋਰ ਮਜ਼ਬੂਤ ਕਰਨਾ ਚਾਹੀਦਾ ਹੈ । ਇਨ੍ਹਾਂ ਦੇ ਇਕ adviser ਸਾਹਿਬ ਲਗੇ ਹੋਏ ਹਨ। ਉਨ੍ਹਾਂ ਬਾਰੇ ਜੇ ਮੈਂ ਕਹਾਂ ਕਿ ਉਹ adviser ਕਹਿਲਾਉਣ ਦੇ ਹਕਦਾਰ ਨਹੀਂ ਹਨ ਤਾਂ ਇਹ ਗਲਤ ਗਲ ਨਹੀਂ ਹੋਵੇਗੀ । ਅਸੀਂ ਈਮਾਨਦਾਰੀ ਨਾਲ ਮਾਸਟਰ ਤਾਰਾ ਸਿੰਘ ਹੋਰਾਂ ਨੂੰ ਬਚਾਉਣਾ ਚਾਹੁੰਦੇ ਹਾਂ ਔਰ ਅਸੀਂ ਇਹ ਵੀ ਕਹਿੰਦੇ ਹਾਂ ਕਿ ਉਨ੍ਹਾਂ ਨੂੰ ਇਸ ਤਰੀਕੇ ਨਾਲ ਨਹੀਂ ਮਰਨਾ ਚਾਹੀਦਾ। ਮਗਰ ਮਾਸਟਰ ਜੀ ਦੇ ਜਿਹੜੇ ਸਲਾਹਕਾਰ ਹਨ ਉਹ ਕਹਿੰਦੇ ਹਨ ਕਿ ਮਾਸਟਰ ਤਾਰਾ ਸਿੰਘ ਦੀ ਕੁਰ-ਬਾਨੀ ਦੇ ਨਾਲ ਪੰਜਾਬੀ ਸੂਬਾ ਬਣੇਗਾ । ਡਿਪਟੀ ਸਪੀਕਰ ਸਾਹਿਬ, ਦੋਹਾਂ Houses ਦੇ ਵਿਚ ਪ੍ਰਾਈਮ ਮਨਿਸਟਰ ਸਾਹਿਬ ਨੇ ਇਹ ਤਜਵੀਜ਼ ਪੇਸ਼ ਕੀਤੀ ਹੈ ਕਿ ਰੀਜਨਲ ਕਮੇਟੀਆਂ ਨੂੰ ਦੇਖ ਕੇ ਅਗਰ ਜ਼ਰੂਰੀ ਹੋਵੇ ਤਾਂ ਉਨ੍ਹਾਂ ਦੀਆਂ powers ਵਿਚ enhancement ਕੀਤੀ ਜਾਵੇ ਔਰ ਦੂਸਰੇ ਜਿਹੜਾ ਇਹ ਕਹਿੰਦੇ ਹਨ ਕਿ ਸਿਖਾਂ ਦੇ ਨਾਲ ਵਤਕਰਾ ਹੋਇਆ ਹੈ ਉਸ ਦੇ ਵਾਸਤੇ ਉਨ੍ਹਾਂ ਨੇ ਕਮਿਸ਼ਨ ਮੁਕਰਰ ਕਰਨ ਵਾਸਤੇ ਕਹਿ ਦਿਤਾ ਹੈ । ਉਸ ਕਮਿਸ਼ਨ ਦੇ ਵਿਚ ਬੜੇ impar-tial ਔਰ judicial minded ਮੈਂਬਰ ਹੋਣਗੇ । ਇਸ ਕਰ ਕੇ ਇਸ ਦੇ ਬਾਅਦ

ਕੋਈ ਗਲ ਐਸੀ ਨਹੀਂ ਰਹਿ ਜਾਂਦੀ ਜਿਸ ਤੇ ਸ਼ਿਕਵਾ ਕੀਤਾ ਜਾ ਸਕੇ। ਬਾਕੀ ਪੰਜਾਬੀ ਸੂਬੇ ਦੇ ਬਾਰੇ ਪ੍ਰਧਾਨ ਮੰਤ੍ਰੀ ਸਾਹਿਬ ਨੇ ਸਾਫ ਤੌਰ ਤੇ ਕਿਹਾ ਹੈ ਕਿ ਜਿਥੋਂ ਤਕ ਸਰਕਾਰ ਦਾ ਤਅੱਲੁਕ ਹੈ ਉਹ ਇਸ ਗਲ ਦੇ ਬਿਲਕੁਲ ਖਿਲਾਫ ਹੈ ਲੇਕਿਨ if it ever creeps in ਤਾਂ ਕਮਿਸ਼ਨ ਦੀ ਮਰਜ਼ੀ ਹੈ ਉਹ ਸੁਣੇ ਜਾਂ ਨਾ ਸੁਣੇ। ਇਸ ਗਲ ਤੋਂ ਬਾਅਦ ਮਾਸਟਰ ਜੀ ਦੇ ਜਿਹੜੇ ਨਿਕਟਵਰਤੀ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਮਾਸਟਰ ਜੀ ਨੂੰ ਸਹੀ ਰਾਏ ਦੇਣ ਔਰ ਉਨ੍ਹਾਂ ਨੂੰ ਕਹਿਣ ਕਿ ਉਹ ਵਰਤ ਖ਼ਤਮ ਕਰ ਦੇਣ।

**ਮਾਸਟਰ ਪਰਤਾਪ ਸਿੰਘ :** ਕੀ ਸਰਦਾਰ ਦਰਬਾਰਾ ਸਿੰਘ ਹੋਰੀਂ ਦਸਣਗੇ ਕਿ ਪੰਜਾਬੀ ਸੂਬੇ ਦੀ ਬਾਤ ਹਾਈ ਪਾਵਰ ਕਮਿਸ਼ਨ ਸੁਣੇਗਾ ?

**ਸਰਦਾਰ ਦਰਬਾਰਾ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਰਦਾਰ ਤੇ ਜਿਹੜਾ ਹਰੀਜਨ ਬਰਾਦਰੀ ਵਿਚੋਂ ਹੈ pity ਕਰਦਾ ਹਾਂ। (ਸ਼ੋਰ)

**चौधरी धर्म सिंह राठी :** On a point of order, Sir. क्या कोई hon. Member किसी दूसरे को इस तरह से हरिजन कह सकता है ? (interruptions) और वह जो कांग्रेस का President हो...... ( interruption)

**Mr. Deputy Speaker :** Order please. It is not unparliamentary.

**पंडित भागीरथ लाल शास्त्री :** यह बैठे बैठे गालियां दे रहे हैं। क्या बेतमीज़ कहना ठीक है ? ( interruption )

**Mr. Deputy Speaker :** No such interruption, please.

**ਸਰਦਾਰ ਦਰਬਾਰਾ ਸਿੰਘ :** ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜਿਹੜਾ point of order raise ਕੀਤਾ ਹੈ ਇਹ relevant ਨਹੀਂ ਹੈ।
ਚੌਧਰੀ ਧਰਮ ਸਿੰਘ ਰਾਠੀ ਗਾਲੀ ਗਲੋਚ ਵਾਲੇ ਤਰੀਕੇ ਨਾਲ ਗਲ ਬਾਤ ਕਰ ਰਹੇ ਹਨ।

ਇਕ ਮਾਨਯੋਗ ਮੈਂਬਰ : ਤੁਹਾਨੂੰ ਆਪਣੇ ਲਫ਼ਜ਼ ਪਹਿਲੇ ਵਾਪਸ ਲੈਣੇ ਚਾਹੀਦੇ ਹਨ।

**Mr. Deputy Speaker :** Order please. No more interruption.

**ਸਰਦਾਰ ਦਰਬਾਰਾ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਮੇਰੇ ਕੋਲੋਂ ਇਸ ਗਲ ਦੀ clarification ਮੰਗੀ ਹੈ ਕਿ ਪੰਜਾਬੀ ਸੂਬਾ ਉਸ ਦੇ ਵਿਚ ਆਉਂਦਾ ਹੈ ਕਿ ਨਹੀਂ। ਮੈਂ ਪਹਿਲੇ ਵੀ ਦਸ ਚੁਕਾ ਹਾਂ ਔਰ ਹੁਣ ਫਿਰ ਦਸ ਦਿੰਦਾ ਹਾਂ ਕਿ ਪ੍ਰਧਾਨ ਮੰਤ੍ਰੀ ਜੀ ਨੇ ਸਾਫ ਤੌਰ ਤੇ ਕਹਿ ਦਿੱਤਾ ਹੈ ਕਿ ਜਿੱਥੋਂ ਤਕ ਸਰਕਾਰ ਦਾ ਤਅੱਲੁਕ ਹੈ ਉਹ ਪੰਜਾਬੀ ਸੂਬੇ ਦੇ ਬਿਲਕੁਲ ਖਿਲਾਫ ਹੈ। ਇਸ ਕਰ ਕੇ ਇਸ ਚੀਜ਼ ਦੇ ਬਾਰੇ ਮੈਂਬਰ ਸਾਹਿਬ ਨੂੰ ਕੋਈ ਭੁਲੇਖਾ ਨਹੀਂ ਹੋਣਾ ਚਾਹੀਦਾ। ਲੇਕਿਨ ਕਮਿਸ਼ਨ ਕੋਲ ਜੇ ਕੋਈ ਮੇਰੇ ਵਰਗਾ ਨਾਮਾਕੂਲ ਆਦਮੀ ਪੰਜਾਬੀ ਸੂਬੇ ਦੇ ਬਾਰੇ ਗਲ ਬਾਤ ਕਰਨੀ ਸ਼ੁਰੂ ਕਰ ਦੇਵੇ ਤਾਂ ਉਸ ਨੂੰ ਸੁਣਨਾ ਜਾਂ ਨਾ ਸੁਣਨਾ ਕਮਿਸ਼ਨ ਦੀ ਆਪਣੀ ਮਰਜ਼ੀ ਹੋਵੇਗੀ।

**ਚੌਧਰੀ ਬਲਬੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਸਰਦਾਰ ਸਾਹਿਬ ਨੇ ਜਿਹੜਾ ਨਾਮਾਕੂਲ ਦਾ ਲਫ਼ਜ਼ ਇਸਤੇਮਾਲ ਕੀਤਾ ਹੈ ਇਹ ਉਨ੍ਹਾਂ ਨੂੰ ਵਾਪਸ ਲੈਣਾ ਚਾਹੀਦਾ ਹੈ।

**श्री उपाध्यक्ष** : आप किसी point of order पर ही खड़े हो सकते हैं, clarification के लिये नहीं । (The hon. Member can rise on a point of order and not for clarification of any point.)

**ਸਰਦਾਰ ਦਰਬਾਰਾ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਦੋਸਤ ਦੀ ਬਹੁਤ ਇਜ਼ਤ ਕਰਦਾ ਹਾਂ ਔਰ ਉਹ ਆਪ ਵੀ ਇਸ ਗਲ ਨੂੰ ਚੰਗੀ ਤਰ੍ਹਾਂ ਨਾਲ ਜਾਣਦੇ ਹਨ । ਉਹ ਮੈਨੂੰ interrupt ਇਸ ਕਰਕੇ ਕਰਦੇ ਹਨ ਤਾਕਿ ਉਨ੍ਹਾਂ ਦੀ ਪਾਰਟੀ ਉਨ੍ਹਾਂ ਨੂੰ ਇਹ ਗਲ ਨਾ ਆਖੇ ਕਿ ਤੁਸੀਂ ਅਕਾਲੀ ਮੈਂਬਰ ਹੁੰਦਿਆਂ ਹੋਇਆਂ ਰੌਲਾ ਕਿਉਂ ਨਹੀਂ ਪਾਇਆ । ਜਦੋਂ ਪ੍ਰਧਾਨ ਮੰਤ੍ਰੀ ਨੇ ਕਹਿ ਦਿਤਾ ਹੋਵੇ ਕਿ ਅਸੀਂ ਜਿਹੜੀ ਤੁਹਾਡੀ ਸ਼ਿਕਾਇਤ ਹੈ ਉਸ ਨੂੰ ਸੁਣਨ ਲਈ ਔਰ ਉਸ ਦੀ ਜਾਂਚ ਪੜਤਾਲ ਕਰਾਉਣ ਲਈ ਤਿਆਰ ਹਾਂ ਤਾਂ ਫੇਰ ਮੈਂ ਹੈਰਾਨ ਹਾਂ ਕਿ ਤੁਸੀਂ ਇਸ ਗਲ ਨੂੰ ਲੰਮਿਆਂ ਕਰ ਕੇ ਮਾਸਟਰ ਤਾਰਾ ਸਿੰਘ ਹੋਰਾਂ ਦੀ ਜ਼ਿੰਦਗੀ ਦੇ ਨਾਲ ਕਿਉਂ ਖੇਲ ਰਹੇ ਹੋ । ਇਨ੍ਹਾਂ ਨੂੰ ਚਾਹੀਦਾ ਹੈ ਕਿ ਮਾਸਟਰ ਜੀ ਨੂੰ ਜਾ ਕੇ ਕਹਿਣ ਕਿ ਤੁਸੀਂ ਵਰਤ ਖੋਲ ਦਿਉ ਅਸੀਂ ਇਸ ਮਾਮਲੇ ਨੂੰ ਗਲਬਾਤ ਰਾਹੀਂ ਸੁਲਝਾ ਲਵਾਂਗੇ । ਡਿਪਟੀ ਸਪੀਕਰ ਸਾਹਿਬ, 1957 ਵਿਚ ਇਨ੍ਹਾਂ ਨੇ ਮਾਸਟਰ ਜੀ ਨੂੰ ਨਾਲ ਲੈ ਕੇ ਵਖਰੀਆਂ ਚੋਣਾਂ ਲੜੀਆਂ ਸਨ ਔਰ ਹੁਣ ਫਿਰ ਉਸੇ ਤਰ੍ਹਾਂ ਕਰ ਰਹੇ ਹਨ । ਇਹ ਕਹਿੰਦੇ ਹਨ ਕਿ ਜੇ ਚੀਫ ਮਨਿਸਟਰ ਨੂੰ remove ਕਰ ਦਿਉ ਤਾਂ ਪੰਜਾਬ ਦੇ ਹਾਲਾਤ ਠੀਕ ਹੋ ਸਕਦੇ ਹਨ । ਉਹ ਇਹ ਚਾਹੁੰਦੇ ਹਨ ਕਿ ਸਰਦਾਰ ਪ੍ਰਤਾਪ ਸਿੰਘ ਦੇ ਜਾਣ ਨਾਲ ਗੁਰਦੁਆਰਿਆਂ ਦੀ ਬਜਾਏ ਬਾਹਿਰ ਖੁਲੇ ਤੌਰ ਤੇ ਮੁਜ਼ਾਹਰੇ ਕਰਾਂਗੇ । ਇਸ ਕਰ ਕੇ ਮੈਂ ਉਨ੍ਹਾਂ ਨੂੰ ਅਪੀਲ ਕਰਾਂਗਾ ਕਿ ਇਹੋ ਜਿਹੀਆਂ ਗੱਲਾਂ ਕਰਨ ਦੀ ਬਜਾਏ ਤੁਸੀਂ ਮਾਸਟਰ ਜੀ ਨੂੰ ਬੇਨਤੀ ਕਰੋ ਕਿ ਉਹ ਭੁਖ ਹੜਤਾਲ ਛਡ ਦੇਣ ਔਰ ਵਿਧਾਨਕ ਤਰੀਕੇ ਨਾਲ ਪੰਜਾਬੀ ਸੂਬੇ ਦੇ ਬਾਰੇ ਆਵਾਜ਼ ਉਠਾਉਣ ਲੇਕਿਨ ਗੁਰਦੁਆਰਿਆਂ ਨੂੰ ਨਾਪਾਕ ਕਰਨ ਦੀ ਕੋਸ਼ਿਸ਼ ਨਾ ਕਰਨ । ਗੁਰ ਦੁਆਰਿਆਂ ਦੇ ਵਿਚ ਹਰ ਹਿੰਦੂ, ਸਿਖ ਅਤੇ ਮੁਸਲਮਾਨ ਦਾ ਹਕ ਹੈ ਕਿ ਉਹ ਉਥੇ ਜਾ ਕੇ ਮੱਥਾ ਟੇਕ ਸਕਣ । ਅਜ ਲੋਕ ਮਹਿਸੂਸ ਕਰਦੇ ਹਨ ਕਿ ਗੁਰਦੁਆਰਿਆਂ ਦੇ ਵਿਚ ਜਾ ਕੇ ਉਹ ਮਹਿਫੂਜ਼ ਨਹੀਂ । ਇਸ ਕਰ ਕੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਦੀ ਇਹ ਜ਼ਿਮੇਵਾਰੀ ਹੈ ਕਿ ਉਹ ਇਸ ਪਾਸੇ ਵਲ ਧਿਆਨ ਦੇਣ । ਤੋ ਮੇਰੀ ਅਰਜ਼ ਇਹ ਹੈ ਕਿ ਇਹ ਜੋ ਮਤਾ ਸਰਦਾਰ ਰਾਜਿੰਦਰ ਸਿੰਘ ਹੋਰਾਂ ਵਲੋਂ ਲਿਆਂਦਾ ਗਿਆ ਹੈ ਇਹ ਮੌਜੂਦਾ ਜ਼ਮਾਨੇ ਤੇ ਮੌਜੂਦਾ ਦੁਨੀਆਂ ਦੇ ਮੁਤਾਬਿਕ ਹੈ। ਇਸ ਦੀ ਇਸ ਵਕਤ ਲਿਆਉਣ ਦੀ ਵਾਕਈ ਬਹੁਤ ਜ਼ਰੂਰਤ ਸੀ ਅਤੇ ਸਾਨੂੰ ਸਭ ਨੂੰ ਇਸ ਦੀ support ਕਰਨੀ ਚਾਹੀਦੀ ਹੈ। ਇਹ ਮਤਾ ਕਿਸੇ ਦੇ ਖਿਲਾਫ ਨਹੀਂ ਜਾਂਦਾ ਹੈ ਬਲਕਿ ਇਹ ਜਨਰਲ ਤੌਰ ਤੇ ਸਭ ਦੇ ਹਕ ਵਿਚ ਜਾਂਦਾ ਹੈ ਅਤੇ ਇਹ ਗੁਰਦੁਆਰਿਆਂ ਦੀ ਪਵਿਤਰਤਾ ਕਾਇਮ ਰਖਣ ਲਈ ਹੈ । ਠੀਕ ਹੈ ਪੁਲੀਟੀਕਲ ਲੜਾਈਆਂ ਲੜੀਆਂ ਜਾਂਦੀਆਂ ਹਨ ਅਤੇ ਅਸੀਂ ਵਧੇਰੀਆਂ ਜੰਗੇ ਆਜ਼ਾਦੀ ਵਿਚ ਲੜਾਈਆਂ ਲੜੀਆਂ ਹਨ । 1942 ਦੀ movement ਵੀ ਚਲੀ ਉਸ ਵਿਚ ਵੀ ਅਸੀਂ ਕਾਂਗਰਸ ਦੇ ਦਫਤਰਾਂ ਵਿਚੋਂ ਪਕੜੇ ਗਏ ਜੇਲ੍ਹਾਂ ਵਿਚ ਗਏ ਅਤੇ ਖੇਤਾਂ ਵਿਚ ਗੋਲੀਆਂ ਖਾਧੀਆਂ ਲੇਕਿਨ ਕਿਸੇ ਨੇ ਵੀ ਗੁਰਦੁਆਰਾਆਂ, ਮੰਦਰਾਂ, ਮਸਜਦਾਂ ਵਿਚ ਪਨਾਹ ਨਹੀਂ ਲਈ। ਮੈਂ ਅਰਜ਼ ਕਰਦਾ ਹਾਂ ਕਿ ਰਾਜਨੈਤਕ ਮੰਗਾਂ ਲਈ ਗੁਰਦੁਆਰਿਆਂ ਵਿਚ ਪਨਾਹ ਲੈਣਾ ਠੀਕ ਨਹੀਂ। ਇਸ ਲਈ ਜੋ ਮਤਾ ਪੇਸ਼ ਕੀਤਾ ਗਿਆ ਹੈ ਉਹ ਵਾਜਬ ਹੈ । (cheers)

**ਖੇਤੀ ਬਾੜੀ ਤੇ ਜੰਗਲਾਤ ਮੰਤਰੀ** (ਗਿਆਨੀ ਕਰਤਾਰ ਸਿੰਘ) : ਡਿਪਟੀ ਸਪੀਕਰ ਸਾਹਿਬ ਸਰਦਾਰ ਰਾਜਿੰਦਰ ਸਿੰਘ ਨੇ ਜੋ ਮਤਾ ਇਥੇ ਪੇਸ਼ ਕੀਤਾ ਹੈ ਉਹ ਇਸ ਲਈ ਪੇਸ਼ ਕੀਤਾ ਗਿਆ ਹੈ

ਕਿ ਇਸ ਅਸੈਂਬਲੀ ਵਿਚ ਆਵਾਜ਼ ਉਠਾਈ ਜਾਵੇ ਅਤੇ ਉਸ ਰਾਹੀਂ ਲੋਕ ਰਾਏ ਤੇ ਅਸਰ ਪਾਇਆ ਜਾਏ ਅਤੇ ਉਹ ਲੋਕ ਰਾਏ ਇਸ ਗੱਲ ਵਿਚ ਮਦਦਗਾਰ ਹੋਵੇ ਕਿ ਮੰਦਰਾਂ ਤੇ ਗੁਰਦੁਆਰਾ ਸਾਹਿਬਾਨ ਵਿਚ ਜੋ ਰਾਜਨੈਤਕ ਕਾਰਵਾਈਆਂ ਹੁੰਦੀਆਂ ਹਨ ਉਨ੍ਹਾਂ ਵਿਚ ਰੁਕਾਵਟ ਪਏ ਅਤੇ ਉਨ੍ਹਾਂ ਨੂੰ ਰੋਕਣ ਦਾ ਪ੍ਰਬੰਧ ਕੀਤਾ ਜਾਵੇ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਇਹ ਤੁਹਾਡੇ ਹੀ ਬੀਜੇ ਹੋਏ ਕੰਡੇ ਹਨ ਜਿਨ੍ਹਾਂ ਨੂੰ ਲੋਕ ਉੜਾ ਰਹੇ ਹਨ ।

**ਖੇਤੀ ਬਾੜੀ ਤੇ ਜੰਗਲਾਤ ਮੰਤਰੀ :** ਉਹ ਕਹਿੰਦੇ ਹਨ ਕਿ ਇਹ ਸਾਰੇ ਕੰਡੇ ਮੇਰੇ ਹੀ ਬੀਜੇ ਹੋਏ ਹਨ । ਮੈਂ ਤਸਲੀਮ ਕਰਦਾ ਹਾਂ ਕਿ ਇਸ ਗੱਲ ਵਿਚ ਮੇਰਾ ਵੀ ਹਿੱਸਾ ਰਿਹਾ ਹੈ ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਹਿੱਸਾ ਜੋ ਹੈ ਉਹ ਇਕ ਪੁਰਾਣੀ ਚਲੀ ਆਉਂਦੀ ਕੜੀ ਦਾ ਇਕ ਹਿੱਸਾ ਸੀ । ਉਹ ਪੁਰਾਣੀ ਚਲੀ ਆਉਂਦੀ ਕੜੀ ਕੀ ਹੈ ? ਦੁਨੀਆਂ ਦੇ ਅੰਦਰ ਇਕ ਜ਼ਮਾਨਾ ਸੀ ਜਦੋਂ ਕਿ ਮਜ਼ਹਬ ਜੋ ਹੈ ਇਹ ਜੀਵਨ ਦੇ ਸਾਰਿਆਂ ਪਹਿਲੂਆਂ ਤੇ ਛਾਇਆ ਹੋਇਆ ਸੀ । ਜਿਸ ਨੂੰ ਅਜ ਹੈਲਥ ਕਹਿੰਦੇ ਹਨ ਇਸ ਦਾ ਸਾਰਾ ਕੰਮ ਮਜ਼ਹਬ ਨੇ ਸਾਂਭਿਆ ਹੋਇਆ ਸੀ, ਜਿਸ ਨੂੰ ਅਖਲਾਕ ਕਹਿੰਦੇ ਹਨ । ਇਸ ਨੂੰ ਮਜ਼ਹਬ ਦੇ ਦਾਇਰੇ ਵਿਚ ਸਮਝਿਆ ਗਿਆ ਸੀ । ਜਿਸ ਨੂੰ spiritualism ਕਹਿੰਦੇ ਹਨ ਇਹ ਵੀ ਮਜ਼ਹਬ ਵਿਚ ਹੀ ਸੀ ਅਤੇ ਹੋਰ ਬਹੁਤ ਸਾਰੇ ਸਮਾਜਕ ਕੰਮ ਕਾਜ ਮਜ਼ਹਬ ਦੇ ਦਾਇਰੇ ਵਿਚ ਹੀ ਸਨ । ਇਸਲਾਮ ਵਿਚ ਇਹੋ position ਸੀ, ਈਸਾਈਅਤ ਵਿਚ ਇਹੋ ਗਲ ਸੀ ਅਤੇ ਹਿੰਦੂਇਜ਼ਮ ਵਿਚ ਵੀ ਇਹੋ position ਸੀ, ਗਰਜ਼ੇ ਕਿ ਸਾਰੇ ਧਰਮਾਂ ਵਿਚ ਇਹੋ ਚੀਜ਼ ਸੀ । ਦੇਸ਼ ਦੀ ਰਾਜ ਨੀਤੀ ਧਰਮ ਦੇ ਅੰਦਰ ਚਲਦੀ ਸੀ । ਮਨੂ ਸਮ੍ਰਿਤੀ ਵਿਚ ਤਿੰਨ chapters ਹਨ ਕਿ ਰਾਜ ਕਿਸ ਤਰ੍ਹਾਂ ਚਲਾਇਆ ਜਾਏ, ਫੌਜ ਕਿਸ ਤਰ੍ਹਾਂ ਰਖੀ ਜਾਵੇ ਅਤੇ ਕਰ ਕਿਸ ਤਰ੍ਹਾਂ ਵਸੂਲ ਕੀਤਾ ਜਾਵੇ। ਇਹ ਸਭ ਗਲਾਂ ਉਨ੍ਹਾਂ ਵਿਚ ਖੋਲ੍ਹ ਕੇ ਬਿਆਨ ਕੀਤੀਆਂ ਹੋਈਆਂ ਹਨ । ਸਿਖ ਧਰਮ ਜੋ ਹੈ ਇਹ ਜੋ ਦੁਨੀਆਂ ਦਾ ਪਰਚਲੱਤ ਖਿਆਲ ਸੀ ਉਸ ਨਾਲੋਂ ਨਵਾਂ ਨਹੀਂ ਸੀ ਅਤੇ ਕੋਈ exception ਨਹੀਂ ਸੀ । ਸਿਖ ਧਰਮ ਦੇ ਅੰਦਰ ਵੀ ਇਹ ਸਿਲਸਿਲਾ ਚਲਦਾ ਰਿਹਾ । ਉਸ ਵਕਤ ਧਰਮ ਤੇ ਪਾਲੇਟਿਕਸ ਵਖਰੇ ਨਹੀਂ ਸਨ । ਉਸ ਵਕਤ ਰਾਜ ਕਾਜ ਦੇ ਜੋ ਢੰਗ ਸਨ ਉਹ ਅਜ ਦੇ ਢੰਗ ਨਾਲੋਂ ਹੋਰ ਤਰ੍ਹਾਂ ਦੇ ਢੰਗ ਸਨ । ਉਸ ਵਕਤ ਜਨਤਾ ਦੇ ਦੁਖ ਦਰਦ ਨੂੰ ਦੂਰ ਕਰਨ ਲਈ ਉਹ ਆਗੂ ਅਗੇ ਆਏ ਜੋ ਧਾਰਮਕ ਆਗੂ ਵੀ ਸਨ ਅਤੇ ਉਨ੍ਹਾਂ ਨੇ ਪਾਦਸ਼ਾਹੀਆਂ ਦੇ ਖਿਲਾਫ ਬਗਾਵਤਾਂ ਵੀ ਕੀਤੀਆਂ । ਇਹ ਗੁਦੁਆਰੇ ਵੀ ਸਿਖ ਧਰਮ ਦੇ ਆਰੰਭ ਵਿਚ ਜਦੋਂ ਕਿ ਰਾਜ ਨੀਤੀ ਅਤੇ ਧਰਮ ਮਿਲੇ ਹੋਏ ਸਨ ਕਿਲਿਆਂ ਦੇ ਤੌਰ ਤੇ ਇਸਤੇਮਾਲ ਕੀਤੇ ਜਾਂਦੇ ਸਨ। ਅਕਾਲ ਤਖਤ ਸਾਹਿਬ ਇਸੇ ਲਈ ਕਾਇਮ ਕੀਤਾ ਗਿਆ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਜਿਤਨੇ ਵੀ ਕਿਲੇ ਬਣਾਏ ਸਨ ਉਨ੍ਹਾਂ ਨੂੰ ਅਸੀਂ ਉਨ੍ਹਾਂ ਦੀ ਯਾਦਗਾਰ ਵਿਚ ਗੁਰਦੁਵਾਰੇ ਮੰਨਦੇ ਹਾਂ। ਲੇਕਿਨ ਅਜ ਜ਼ਮਾਨਾ ਕਿਸੇ ਹੋਰ ਪਾਸੇ ਜਾ ਰਿਹਾ ਹੈ । ਅਜ ਹਰ ਪਾਸਿਉਂ ਇਹੋ ਆਵਾਜ਼ ਉਠ ਰਹੀ ਹੈ ਕਿ ਧਰਮ ਅਪਣਾ ਅਪਣਾ ਤੇ ਰਾਜ ਕਾਜ ਸਾਂਝਾ ਅਤੇ ਇਸ ਨੂੰ secularism ਕਿਹਾ ਜਾਂਦਾ ਹੈ । ਤੇ ਜੇਕਰ ਅਸੀਂ ਰਾਜ ਕਾਜ ਸਾਂਝਾ ਚਲਾਉਣਾ ਹੈ ਤਾਂ ਉਸ ਵਿਚ secular view ਦੀ ਬੜੀ ਜ਼ਰੂਰਤ ਹੈ ਅਤੇ ਉਸ ਵਿਚ ਇਹ ਵੀ ਜ਼ਰੂਰੀ ਹੈ ਕਿ ਧਰਮ ਤੇ ਸਿਆਸਤ ਨੂੰ ਜੁਦਾ ਜੁਦਾ ਰਖਿਆ ਜਾਵੇ । ਬਾਕੀਆਂ ਦਾ ਤਾਂ ਮੈਨੂੰ ਪਤਾ ਨਹੀਂ ਲੇਕਿਨ ਸਿਖਾਂ ਲਈ ਇਹ

[ਖੇਤੀ ਬਾੜੀ ਤੇ ਜੰਗਲਾਤ ਮੰਤਰੀ]
ਮੁਫੀਦ ਹੀ ਹੈ । ਜੇਕਰ ਇਨ੍ਹਾਂ ਨੂੰ ਜੁਦਾ ਜੁਦਾ ਨਾ ਰਖਿਆ ਗਿਆ ਤਾਂ ਡਰ ਹੈ ਕਿ ਜਨਸੰਘੀ ਹਿੰਦੁਸਤਾਨ ਤੇ ਨਾ ਛਾ ਜਾਣ । ਜੇਕਰ ਉਹ ਛਾ ਗਏ ਤਾਂ ਸਿਖੀ, ਅਸਲਾਮੀਅਤ ਤੇ ਈਸਾਈਅਤ ਨੂੰ ਖਤਰਾ ਹੀ ਪੈਦਾ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਸਿਖੀ ਦੇ ਨੁਕਤਾ ਨਿਗਾਹ ਤੋਂ ਮੁਲਕ ਦੇ ਭਲੇ ਤੇ ਫਾਇਦੇ ਦੇ ਨੁਕਤਾ ਨਿਗਾਹ ਤੋਂ ਅਤੇ ਆਪਸ ਵਿਚ ਮਿਲ ਕੇ ਕੰਮ ਕਰਨ ਦੇ ਨੁਕਤਾ ਨਿਗਾਹ ਤੋਂ ਵੀ ਮੈਂ ਸਮਝਦਾ ਹਾਂ ਕਿ ਇਸ ਗੱਲ ਦੀ ਬੜੀ ਜ਼ਰੂਰਤ ਹੈ ਕਿ ਧਰਮ ਤੇ ਸਿਆਸਤ ਨੂੰ ਜੁਦਾ ਜੁਦਾ ਰਖਿਆ ਜਾਵੇ । ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਕਿਸੇ ਸਮੇਂ ਵੀ ਇਸ ਦੁਨੀਆਂ ਵਿਚ ਇਕ ਮਜ਼ਹਬ ਦੇ ਮੰਨਣ ਵਾਲਿਆਂ ਦਾ ਰਾਜ ਹੋ ਜਾਵੇ ਗਾ ਅਤੇ ਇਸ ਤਰ੍ਹਾਂ ਘਟ ਗਿਣਤੀਆਂ ਜੋ ਹਨ ਉਨ੍ਹਾਂ ਨੂੰ ਜਿਤਨਾ ਨਕਸਾਨ ਪਹੁੰਚ ਸਕਦਾ ਹੈ ਉਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । ਸਰਦਾਰ ਰਾਜਿੰਦਰ ਸਿੰਘ ਜੀ ਦਾ ਜੋ ਮਤਾ ਹੈ ਇਹ ਜੁਦਾ ਜੁਦਾ ਕਰਨ ਦਾ ਜੋ ਸਿਲਸਿਲਾ ਹੈ ਉਸਦੀ ਕੜੀ ਦਾ ਇਕ ਅਹਿਮ ਹਿੱਸਾ ਹੈ । ਮੈਂ ਵੀ ਹਿੱਸਾ ਲੈਂਦਾ ਰਿਹਾ ਹਾਂ ਜਿਸਦਾ ਕਿ ਮੈਨੂੰ ਤਾਹਨਾ ਦਿਤਾ ਗਿਆ ਹੈ ਲੇਕਿਨ ਦੁਨੀਆਂ ਵਿਚ ਕਦੇ ਨਾ ਕਦੇ ਇਹ ਚੀਜ਼ਾਂ ਵਖ ਵਖ ਹੋਣੀਆਂ ਹੀ ਹਨ । ਜੇ ਇਹ ਚੀਜ਼ਾਂ ਵਖ ਵਖ ਹੋਣੀਆਂ ਹਨ ਅਤੇ ਜੇ ਮੈਂ ਵੀ ਬਾਕੀ ਦੁਨੀਆਂ ਨਾਲ ਇਸ ਦੇ ਵਖ ਵਖ ਕਰਨ ਵਿਚ ਹਿੱਸਾ ਲੈ ਰਿਹਾ ਹਾਂ ਤਾਂ ਇਸ ਵਿਚ ਕੀ ਗੁਨਾਹ ਹੈ ।

**ਚੌਧਰੀ ਬਲਬੀਰ ਸਿੰਘ** : ਫਿਰ ਤਾਂ ਨਹੀਂ ਬਦਲ ਜਾਉਗੇ ?

**ਖੇਤੀ ਬਾੜੀ ਤੇ ਜੰਗਲਾਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਫ਼ਿਰ ਦੀ ਗੱਲ ਕਰਦੇ ਹਨ। ਫਿਰ ਦਾ ਤਾਂ ਪਤਾ ਨਹੀਂ ਕਿ ਕਿਸ ਸਮੇਂ ਕੀ ਵਿਚਾਰ ਆ ਜਾਵੇ। ਹੋਰ ਤਾਂ ਹੋਰ ਪੰਡਤ ਜਵਾਹਰ ਲਾਲ ਜੋ ਇਸ ਵਕਤ ਇਕ ਪੁਲੀਟੀਕਲ ਵਿਚਾਰ ਰਖਦੇ ਹਨ ਕੀ ਉਨ੍ਹਾਂ ਦੀ ਕੋਈ ਗਾਰੰਟੀ ਹੈ ਕਿ ਉਨ੍ਹਾਂ ਦਾ ਸਦਾ ਹੀ ਇਕੋ ਵਿਚਾਰ ਰਹਿਣਾ ਹੈ। ਦੁਨੀਆਂ static ਨਹੀਂ, dynamic ਹੈ। ਦੁਨੀਆਂ ਵਿਚ ਕੌਣ ਅਜਿਹਾ ਆਦਮੀ ਹੈ ਜੋ ਦਾਅਵਾ ਕਰ ਸਕਦਾ ਹੈ ਕਿ ਸਿਆਸੀ ਮਾਮਲਿਆਂ ਵਿਚ ਉਸਦਾ ਸਦਾ ਹੀ ਇਕੋ ਵਿਚਾਰ ਰਹਿਣਾ ਹੈ। ਇਹ ਸਵਾਲ ਫਿਰ ਵਾਲਾ ਤਾਂ ਕਿਸੇ ਪਥਰ ਤੋਂ ਹੀ ਪੁਛਿਆ ਜਾ ਸਕਦਾ ਹੈ ਕਿਸੇ ਇਨਸਾਨ ਕੋਲੋਂ ਨਹੀਂ। ਮੈਂ ਸਮਝਦਾ ਹਾਂ ਕਿ ਇਹ ਬੜਾ ਫਜ਼ੂਲ ਸਵਾਲ ਹੈ। ਦਿਆਨਤਦਾਰੀ ਦੇ ਨਾਲ ਆਦਮੀ ਦੇ ਜੋ ਵਿਚਾਰ ਬਣ ਜਾਣ ਉਨ੍ਹਾਂ ਉਪਰ ਅਮਲ ਕਰਨਾ ਚਾਹੀਦਾ ਹੈ। ਮੈਂ ਇਸ ਵਕਤ ਦਿਆਨਤਦਾਰੀ ਨਾਲ ਮਹਿਸੂਸ ਕਰਦਾ ਹਾਂ ਕਿ ਮੁਲਕ ਦੇ ਲਾਭ ਲਈ, ਸਿਖ ਧਰਮ ਦੇ ਲਾਭ ਲਈ ਅਤੇ ਘਟ ਗਿਣਤੀਆਂ ਦੇ ਲਾਭ ਲਈ ਹਿੰਦੁਸਤਾਨ ਵਿਚ secularism ਨੂੰ ਪਰਧਾਨਤਾ ਮਿਲਣੀ ਚਾਹੀਦੀ ਹੈ। ਰਾਜ ਕਾਜ ਦੇ ਕੰਮਾਂ ਵਿਚ ਧਰਮ ਤੇ ਸਿਆਸਤ ਨੂੰ ਵਖ ਰਖਣਾ ਚਾਹੀਦਾ ਹੈ। ਤਾਂ ਹੀ ਮੈਂ ਸਮਝਦਾ ਹਾਂ ਕਿ ਘਟ ਗਿਣਤੀਆਂ ਸੁਰੱਖਿਤ ਰਹਿ ਸਕਦੀਆਂ ਹਨ ਅਤੇ ਤਰੱਕੀ ਕਰ ਸਕਦੀਆਂ ਹਨ ਅਤੇ ਦੇਸ਼ ਅੱਗੇ ਜਾ ਸਕਦਾ ਹੈ । ਡਿਪਟੀ ਸਪੀਕਰ ਸਾਹਿਬ, ਗੁਰਦੁਆਰਾ ਸਾਹਿਬਾਨ ਤੇ ਮੰਦਰਾਂ ਵਿਚ ਲੋਕ ਭਲਾਈ ਲਈ ਕਈ ਦਫਾ ਸਿਆਸੀ ਮਤੇ ਵੀ ਪਾਸ ਹੁੰਦੇ ਹਨ ਅਤੇ ਸਪੀਚਾਂ ਵੀ ਹੁੰਦੀਆਂ ਹਨ ਅਤੇ ਹੁੰਦੀਆਂ ਰਹੀਆਂ ਹਨ। ਸਰਕਾਰ ਨੇ ਉਨ੍ਹਾਂ ਉਪਰ ਕਦੇ ਵੀ ਔਖਿਆਈ ਪਰਗਟ ਨਹੀਂ ਕੀਤੀ। ਸਰਕਾਰ ਨੂੰ ਦਿਕਤ ਉਸ ਵਕਤ ਆਉਂਦੀ ਹੈ ਜਦੋਂ ਉਥੇ ਬੈਠ ਕੇ ਸਿਆਸੀ ਮਾਮਲਾਤ ਦੇ ਸਿਲਸਿਲੇ ਵਿਚ ਕਾਨੂੰਨ ਸ਼ਿਕਨੀ ਕਰਾਈ ਜਾਵੇ ਅਤੇ ਕਾਨੂੰਨ ਸ਼ਿਕਨ ਲੋਕਾਂ ਨੂੰ ਪਨਾਹ ਦਿਤੀ ਜਾਵੇ। ਇਨ੍ਹਾਂ ਹਾਲਾਤ ਵਿਚ ਇਸ ਮਤੇ ਦੇ ਲਿਆਉਣਾ ਦੀ ਲੋੜ ਪਈ ਹੈ ਵਰਨਾ ਇਹ ਸਮਝਦੇ ਹੋਏ ਵੀ ਕਿ ਗੁਰਦਵਾਰਾ ਸਾਹਿਬਾਨ ਵਿਚ ਸਿਆਸੀ ਕੰਮ ਨਹੀਂ ਹੋਣੇ ਚਾਹੀਦੇ ਉਥੇ ਕੇਵਲ ਮਤੇ ਪਾਸ ਕਰ ਦੇਣ ਵਿਚ ਜਿਹੜੇ ਕਿ ਸਿਆਸੀ

ਨੇਈਅਤ ਦੇ ਵੀ ਹੁੰਦੇ ਸਨ ਕਦੇ ਵੀ ਸਰਕਾਰ ਵਲੋਂ ਬੇਚੈਨੀ ਜਾਂ ਔਖਿਆਈ ਅਜ ਤਕ ਪ੍ਰਗਟ ਨਹੀਂ ਕੀਤੀ ਗਈ ਸੀ।

ਜਲੰਧਰ ਤੋਂ ਜੋ ਮੈਂਬਰ ਸਾਹਿਬ ਆਏ ਹਨ ਉਨ੍ਹਾਂ ਨੇ ਇਥੇ ਬੋਲਦੇ ਹੋਏ ਕਿਹਾ ਸੀ ਕਿ ਸਰਦਾਰ ਪਰਤਾਪ ਸਿੰਘ ਜੀ ਤਕੜੇ ਹਨ, ਚੀਫ ਮਨਿਸਟਰ ਤਕੜੇ ਹਨ, ਇਸ ਰੈਜ਼ੋਲਿਊਸ਼ਨ ਦੀ ਕੀ ਲੋੜ ਹੈ, ਸਰਕਾਰ ਜੋ ਚਾਹੇ ਕਰ ਸਕਦੀ ਹੈ, ਕਰਨਾ ਚਾਹੀਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਰ ਸਰਕਾਰ ਨੂੰ public opinion ਦੀ backing ਦਰਕਾਰ ਹੈ ਅਤੇ ਸਰਦਾਰ ਪਰਤਾਪ ਸਿੰਘ ਨੂੰ backing ਦਰਕਾਰ ਹੈ। ਉਸ backing ਦੇ ਨਾਲ ਹੀ ਸਰਕਾਰ ਨੇ ਆਪਣੀ ਪਾਲਿਸੀ ਚਲਾਉਣੀ ਹੈ। ਇਸ ਲਈ ਮੈਂ ਸਮਝਦਾ ਹਾਂ ਇਹ ਰੈਜ਼ੋਲਿਊਸ਼ਨ ਆਉਣਾ ਨਿਹਾਇਤ ਜ਼ਰੂਰੀ ਹੈ, ਫਾਇਦਾਮੰਦ ਹੈ, ਇਸ ਨੂੰ ਪਾਸ ਕਰਨਾ ਚਾਹੀਦਾ ਹੈ ਕਿਉਂਕਿ ਇਸ ਨਾਲ public opinion ਮਦਦਗਾਰ ਹੁੰਦੀ ਹੈ। ਇਸ ਸਿਲਸਿਲੇ ਵਿਚ ਕਈ ਸਜਣ ਬੇਚੈਨੀ ਤੇ ਔਖਿਆਈ ਪਰਗਟ ਕਰਦੇ ਹਨ ਕਿ ਛੇਤੀ ਫੌਜਾਂ ਕਿਉਂ ਨਹੀਂ ਚੜ੍ਹਾਉਂਦੇ ਜਿਥੇ ਗੁਰਦੁਆਰਿਆਂ ਵਿਚ ਇਹ ਕੁਝ ਹੁੰਦਾ ਹੈ। ਠੀਕ ਹੈ ਕਿ ਕਾਨੂੰਨ ਸ਼ਿਕਨੀ ਨਹੀਂ ਹੋਣੀ ਚਾਹੀਦੀ। ਕਾਨੂੰਨ ਸ਼ਿਕਨੀ ਹੋਵੇ ਤਾਂ ਸਰਕਾਰ ਨੂੰ ਤਕੜਿਆਂ ਹੋ ਕੇ ਕਾਰਵਾਈ ਕਰਨੀ ਚਾਹੀਦੀ ਹੈ। ਲੇਕਿਨ ਇਹੋ ਜਿਹੇ ਹਾਲਾਤ ਵਿਚ ਲੋਕਾਂ ਦੇ ਜਜ਼ਬਾਤ ਦਾ ਖਿਆਲ ਰਖਿਆ ਜਾਂਦਾ ਹੈ। ਇਹ ਖਿਆਲ ਰਖਿਆ ਜਾਂਦਾ ਹੈ ਕਿ ਅਮਨ ਤੇ ਕਿਹੋ ਜਿਹਾ ਅਸਰ ਪਏਗਾ। ਇਸ ਲਈ ਸਰਕਾਰ ਨੂੰ ਇਸ ਗਲ ਦੀ ਦਾਦ ਦੇਣੀ ਚਾਹੀਦੀ ਹੈ। ਗੁਰਦੁਆਰਿਆਂ ਦੀ ਇਸ ਨਾਜਾਇਜ਼ ਵਰਤੋਂ ਨੂੰ ਇਸ ਤਰ੍ਹਾਂ ਆਹਿਸਤਾ ਆਹਿਸਤਾ ਚੀਫ ਮਨਿਸਟਰ ਸਾਹਿਬ ਲੋਕਾਂ ਦੇ ਸਾਹਮਣੇ ਲਿਆਏ ਹਨ। ਇਹ ਪਰਬੰਧਕ ਹੀ ਨਹੀਂ ਬਲਕਿ ਇਨ੍ਹਾਂ ਨੇ ਇਸ ਵਿਚ ਬੜੇ ਭਾਰੀ ਪਰਚਾਰਕ ਦਾ ਕੰਮ ਕੀਤਾ ਹੈ ਅਤੇ ਲੋਕ ਰਾਏ ਬਣਾਉਣ ਵਿਚ ਮੈਂ ਸਮਝਦਾ ਹਾਂ ਇਨ੍ਹਾਂ ਨੇ ਸਭ ਤੋਂ ਜ਼ਿਆਦਾ ਹਿਸਾ ਪਾਇਆ ਹੈ। ਮੈਂ ਸਮਝਦਾ ਹਾਂ ਕਿ ਲੋਕਾਂ ਦੀ ਨਜ਼ਰ ਵਿਚ ਇਸ ਪਹਿਲੂ ਤੋਂ ਕਾਫੀ ਫਰਕ ਹੈ। ਮੇਰਾ ਇਹ ਵੀ ਖਿਆਲ ਹੈ ਕਿ ਹੁਣ ਜੋ ਜੱਦੋ-ਜਹਿਦ ਜਾਰੀ ਹੈ ਇਸ ਤੋਂ ਬਾਅਦ ਰਾਏ ਇਹੋ ਹੀ ਬਣ ਜਾਏਗੀ ਕਿ ਧਰਮ ਅਸਥਾਨ ਇਸ ਤਰ੍ਹਾਂ ਨਹੀਂ ਵਰਤੇ ਜਾਣੇ ਚਾਹੀਦੇ। ਬਹੈਸੀਅਤ ਮਨਿਸਟਰ ਦੇ, Legislator ਦੇ ਧਰਮ ਦਾ ਲਾਭ ਕਿਵੇਂ ਹੁੰਦਾ ਹੈ, ਇਸ ਦਾ ਪਰਚਾਰ ਕਿਵੇਂ ਹੁੰਦਾ ਹੈ ਇਸ ਤੇ ਮੈਂ ਬਹੁਤ ਕੁਛ ਨਹੀਂ ਕਹਿਣਾ ਚਾਹੁੰਦਾ। ਪਰ ਮੇਰੇ ਖਿਆਲ ਵਿਚ ਜੋ ਗੁਰੂ ਸਾਹਿਬਾਨ ਆਏ ਇਸ ਨਾਲ ਲੋਕਾਂ ਅਤੇ ਸਿਖ ਧਰਮ ਨੂੰ ਲਾਭ ਹੋਇਆ, ਧਰਮ ਦਾ ਪਰਚਾਰ ਹੋਇਆ, ਸਿਖ ਲੋਕਾਂ ਨੂੰ ਨੇੜੇ ਖਿਚ ਸਕੇ। ਇਨ੍ਹਾਂ ਅਸਥਾਨਾਂ ਨੂੰ ਜਨਤਾ ਦਾ ਬਣਾਇਆ ਜਾਵੇ ਤਾਂ ਹੀ ਲੋਕਾਂ ਤੇ ਮਜ਼ਹਬ ਦਾ ਅਸਰ ਰਹੇਗਾ। ਇਸ ਲਈ ਮੈਂ ਸਮਝਦਾ ਹਾਂ ਇਹ ਮਤਾ ਪਾਸ ਕਰਨਾ ਚਾਹੀਦਾ ਹੈ, ਲੋਕ ਰਾਏ ਇਸ ਦੇ ਹੱਕ ਵਿਚ ਕੀਤੀ ਜਾਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਇਹ ਹੁੰਦਾ ਹੈ ਇਸ ਦੀ ਮਦਦ ਨਾਲ-ਕਿਸੇ ਹਦ ਤਕ ਜਨਤਾ ਦੀ ਰਾਏ ਬਦਲ ਕੇ ਤੇ ਕਿਸੇ ਹਦ ਤਕ ਕਾਨੂੰਨ ਨੂੰ ਹਰਕਤ ਵਿਚ ਲਿਆ ਕੇ। ਮੈਂ ਸਮਝਦਾ ਹਾਂ ਸਾਨੂੰ ਕਾਮਯਾਬੀ ਹੋਏਗੀ ਕਿ ਅਸੀਂ undesirable activities ਬੰਦ ਕਰ ਸਕੀਏ।

ਇਕ ਦੋ ਗਲਾਂ ਹੋਰ ਹਨ ਜਿਹੜੀਆਂ ਮੈਂ ਕਹਿਣਾ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਪੰਡਤ ਜੀ ਨੇ ਜੋ ਸਪੀਚਾਂ ਕੀਤੀਆਂ ਹਨ ਉਨ੍ਹਾਂ ਦੇ ਅੰਦਰ germs ਹਨ ਉਨ੍ਹਾਂ ਦੇ ਅੰਦਰ

[ਖੇਤੀ ਬਾੜੀ ਤੇ ਜੰਗਲਾਤ ਮੰਤਰੀ]
ਉਹ ਚੀਜ਼ਾਂ ਹਨ ਜਿਹੜੀਆਂ ਕਿ ਇਕ ਹਦ ਤਕ ਜੋ ਇਨ੍ਹਾਂ ਦੀਆਂ ਮੰਗਾਂ ਹਨ ਉਨ੍ਹਾਂ ਨੂੰ ਪੂਰਾ ਕਰਨ ਵਿਚ ਮਦਦਗਾਰ ਹੋ ਸਕਦੀਆਂ ਹਨ।

**श्री शेर सिंह** : किस चीज़ के germs हैं ?

**ਖੇਤੀ ਬਾੜੀ ਤੇ ਜੰਗਲਾਤ ਮੰਤਰੀ** : ਦਸਦਾ ਹਾਂ। ਪੰਡਤ ਜੀ ਨੇ ਕਿਹਾ ਹੈ ਕਿ ਪੰਜਾਬੀ ਪੰਜਾਬ ਦੀ dominant language ਹੈ ਕਿਉਂਕਿ ਇਸ ਨੂੰ ਬਹੁਤੇ ਬੋਲਦੇ ਹਨ। ਹੁਣ ਇਹ ਚਾਰੇ ਪਾਸੇ ਧਿਆਨ ਮਾਰਨ ਤੇ ਅਕਾਲੀ ਸਾਹਿਬਾਨ ਕੁਛ ਸਮਝਣ ਦੀ ਕੋਸ਼ਿਸ਼ ਕਰਨ। ਇਹ ਚੀਜ਼ ਕੁਝ ਸਜਣਾਂ ਨੂੰ ਬਹੁਤ ਲੜਦੀ ਹੈ। ਇਹ ਉਹ ਸਜਣ ਹਨ ਜਿਹੜੇ ਅਕਾਲੀਆਂ ਦੇ ਨੁਕਤਾ ਨਿਗਾਹ ਦੇ ਸਖਤ ਮੁਖਾਲਫ ਹਨ। ਪੰਡਤ ਜੀ ਨੇ ਕਿਹਾ ਕਿ ਜੇ ਪੰਜਾਬੀ ਲਈ ਕੁਛ ਕਮੀ ਹੈ ਤਾਂ ਉਸ ਨੂੰ ਦੂਰ ਕਰਨ ਲਈ ਯਤਨ ਕੀਤਾ ਜਾਏਗਾ। ਉਨ੍ਹਾਂ ਨੇ Regional Committees ਦੇ ਅਖਤਿਆਰਾਂ ਉਤੇ ਵੀ ਗੌਰ ਕਰਨ ਲਈ ਕਿਹਾ ਅਤੇ ਇਨ੍ਹਾਂ ਨੂੰ ਵਧਾਉਣ ਦੀ ਉਮੀਦ ਦਿਤੀ। ਮੈਂ ਸਮਝਦਾ ਹਾਂ ਛੋਟੇ ਰਿਜਨਲ ਫਾਰਮੂਲੇ ਲਈ ਸਾਰੀ ਕੌਮ ਦਾ ਮੁਤਾਲਬਾ ਸੀ ਕਿਸੇ ਇਕ ਆਦਮੀ ਦੇ ਪ੍ਰਣ ਯਾ pledge ਦੀ ਬਾਤ ਨਹੀਂ ਸੀ। ਸਾਰੀ ਕੌਮ ਦੇ ਬੰਦਿਆਂ ਦਾ ਮੁਤਾਲਬਾ ਬਣਿਆ ਹੋਇਆ ਸੀ। ਜੇ ਪੰਜਾਬੀ ਸੂਬੇ ਦੀ ਮੰਗ ਛਡੀ ਜਾ ਸਕਦੀ ਹੈ ਤੇ ਹੋਰ ਕੁਝ ਮੰਗਿਆ ਜਾ ਸਕਦਾ ਹੈ ਤਾਂ ਮੈਨੂੰ ਕੋਈ ਵਜਾਹ ਨਹੀਂ ਜਾਪਦੀ ਕਿ ਜੇ ਕਰ ਬਗੈਰ Regional ਫਾਰਮੂਲੇ ਦੇ ਉਸ ਦੀ ਉਮੀਦ ਦਿਤੀ ਜਾਂਦੀ ਹੈ ਤਾਂ ਉਸ ਉਤੇ ਫੈਸਲਾ ਕਰਨ ਨੂੰ ਕਿਉਂ ਤਿਆਰ ਨਾ ਹੋਣ। ਫਿਰ ਇਹ ਕਿਹਾ ਗਿਆ, ਗਲਤ ਜਾਂ ਦਰੁਸਤ ਇਹ ਸੰਸਾ ਪਰਗਟ ਕੀਤਾ ਜਾਂਦਾ ਰਿਹਾ ਕਿ ਪੰਜਾਬ ਸਰਕਾਰ ਇਸ ਤੇ ਅਮਲ ਨਹੀਂ ਕਰਦੀ। ਇਸ ਹੁੱਜਤ ਨੂੰ ਵੀ ਖਤਮ ਕਰਨ ਲਈ ਇਹ ਕਿਹਾ ਕਿ ਸਰਕਾਰ ਹੁਣ ਜ਼ਿਮੇਂਦਾਰੀ ਲੈਣ ਨੂੰ ਤਿਆਰ ਹੈ। ਜੋ ਫੈਸਲੇ ਹੋਣ ਉਨ੍ਹਾਂ ਤੇ ਅਮਲ ਹੋਵੇ। ਤਾਂ ਮੈਂ ਸਮਝਦਾ ਹਾਂ ਇਸ ਬਿਨਾ ਤੇ ਉਨ੍ਹਾਂ ਨੂੰ ਸਮਝਣਾ ਚਾਹੀਦਾ ਸੀ ਕਿ substantially ਉਨ੍ਹਾਂ ਦਾ ਮਤਾਲਬਾ ਪੂਰਾ ਕਰਨ ਦੀ ਬਾਤ ਸੋਚੀ ਗਈ ਹੈ । ਇਸ ਤੋਂ ਇਲਾਵਾ grievances ਦੀ ਪੜਤਾਲ ਕਰਨ ਲਈ Commission ਦਾ ਜ਼ਿਕਰ ਆਇਆ। ਇਹ ਕਿਉਂ ਮੰਨਜ਼ੂਰ ਨਹੀਂ ਕੀਤਾ ਜਾਂਦਾ ? ਮੈਨੂੰ ਇਲਮ ਹੈ ਕਿ ਅਕਾਲੀ ਸਿੱਖਾਂ ਨੇ ਕਦੇ ਕੋਈ ਸ਼ਿਕਾਇਤ ਇੱਕਠੀ ਕੀਤੀ ਹੀ ਨਹੀਂ, ਇਸ ਗੱਲ ਤੇ ਕਦੇ ਦਫਤਰ ਨਹੀਂ ਖੋਲ੍ਹਿਆ, ਨਾ ਪੜਤਾਲ ਕੀਤੀ ਹੈ। ਕਿਹੜੀ ਸ਼ਿਕਾਇਤ ਜਾਇਜ਼ ਹੈ ਜਾਂ ਨਹੀਂ ਇਨਾਂ ਕੋਲ ਪੇਸ਼ ਕਰਨ ਨੂੰ ਹੀ ਕੁਛ ਨਹੀਂ। ਇਸ ਲਈ ਉਹ ਇਸ ਗੱਲ ਤੋਂ ਨੱਸਦੇ ਹਨ। ਉਹ ਕਹਿੰਦੇ ਹਨ ਕਿ ਸਾਨੂੰ ਬਾਕੀ ਸ਼ਿਕਾਇਤਾਂ ਤਾਂ ਕੋਈ ਨਹੀਂ, ਸਾਡੀ ਸ਼ਿਕਾਇਤ ਇਕੋ ਹੈ ਪੰਜਾਬੀ ਸੂਬੇ ਬਾਰੇ। ਇਹ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ, ਕਿ ਮੈਂ ਉਨ੍ਹਾਂ ਦੇ ਨਾਲ ਰਿਹਾ ਹਾਂ, ਮੈਨੂੰ ਉਨ੍ਹਾਂ ਦੀ working ਦਾ ਪਤਾ ਹੈ, ਉਨ੍ਹਾਂ ਪਾਸ ਕੋਈ ਚੀਜ਼ ਨਹੀਂ ਸੀ। (ਪਰਸੰਸਾਂ)

**ਇਕ ਮਾਨਯੋਗ ਮੈਂਬਰ** : ਸ਼ਗਨ ਕਿਧਰ ਗਿਆ ?

**ਖੇਤੀ ਬਾੜੀ ਤੇ ਜੰਗਲਾਤ ਮੰਤਰੀ** : ਮੈਂ ਸ਼ਗਨ ਦੀ ਗੱਲ ਵੀ ਸਮਝਾ ਦਿੰਦਾ ਹਾਂ। ਜਦ ਪਿਛਲੀ ਦਫਾ Regional Formula ਤਹਿ ਹੋਇਆ ਤਾਂ ਇਕ ਗਲ ਤਾਂ ਇਹ ਸੀ ਕਿ ਅਗਰ ਅਕਾਲੀ ਸਿੱਖ ਸ਼ਿਕਾਇਤਾਂ ਕਰਨ ਤਾਂ ਸਰਕਾਰ ਪੜਤਾਲ ਕਰਨ ਨੂੰ ਤਿਆਰ ਹੈ, ਜੇ ਜਾਇਜ਼ ਹੋਏ ਤਾਂ ਦੂਰ ਕਰਨ ਨੂੰ ਤਿਆਰ ਹੈ। ਪਰ ਇਨ੍ਹਾਂ ਨੇ ਨਹੀਂ ਕਿਹਾ ਕਿਉਂਕਿ ਕੋਈ ਤਿਆਰੀ ਨਹੀਂ ਸੀ। ਇਸ ਲਈ ਇਸ ਗਲ ਤੋਂ ਨਸਦੇ ਹਨ।

ਹੁਣ ਮੈਂ ਸ਼ਗਨ ਵਾਲੀ ਗੱਲ ਦਸਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਦ Regional Formula ਬਣ ਕੇ ਆਇਆ ਤਾਂ ਇਕ ਬੜੀ conference ਹੋਈ ਤੇ ਕਈ ਕਹਿਣ ਕਿ ਇਹ ਨਹੀਂ ਮੰਨਣਾ ਚਾਹੀਦਾ ਤੇ ਕਈ ਕਹਿਣ ਮੰਨ ਲੈਣਾ ਚਾਹੀਦਾ ਹੈ। ਕੁਛ lectures ਵੀ ਹੋਏ। ਮੇਰੀ ਰਾਏ ਸੀ ਕਿ ਇਸ ਨੂੰ ਮੰਨਣਾ ਹੈ। ਇਸ ਲਈ ਮੈਂ ਉਦੋਂ ਉਥੇ ਇਕ ਪਰਮਾਣ ਦਿਤਾ ਜਿਹੜਾ ਕਿ ਅਸਰ ਕਰ ਗਿਆ। (ਵਿਘਨ)

**Mr. Deputy Speaker** ;Order please.

**ਖੇਤੀ ਬਾੜੀ ਤੇ ਜੰਗਲਾਤ ਮੰਤਰੀ** : ਜਦੋਂ ਇਹ ਦਲੀਲ ਦਿਤੀ ਤਾਂ ਅਸਰ ਕਰ ਗਈ। ਉਸ ਦੇ ਵਿਚ ਵਜ਼ਨ ਸੀ। ਤੇ ਅਗੋਂ ਵੀ ਵਜ਼ਨ ਵਾਲੀ ਗਲ ਚਲ ਸਕਦੀ ਹੈ। ਪੁਰਾਣੀ ਸਿਖ ਹਿਸਟਰੀ ਦਾ ਇਕ ਵਾਕਿਆ ਸੀ। ਜਿਹੜਾ ਬਾਦਸ਼ਾਹ ਮੁਖਾਲਫ ਸੀ ਉਸ ਨੇ ਸਿੱਖਾਂ ਨੂੰ ਖਿਲਅਤ ਤੇ ਨਵਾਬੀ ਭੇਜੀ, ਸਵਾ ਲੱਖ ਦੀ ਜਾਗੀਰ ਭੇਜੀ, ਸੂਬਾ ਲਾਹੌਰ ਪਾਸ ਸੀ। ਸਰਦਾਰ ਸੁਬੇਗ ਸਿੰਘ ਜੰਬਰਵਾਲੀਆ ਉਥੇ ਸੀ। ਕਹਿਣ ਲਗੇ ਕਿ ਕੁਝ ਮੰਗੋ। ਸਿੱਖ ਕਹਿਣ ਲਗੇ ਕਿ ਸਤਿਗੁਰਾਂ ਤਾਂ ਸਾਨੂੰ ਪਾਤਸ਼ਾਹੀ ਬਖਸ਼ਣੀ ਹੈ, ਅਸੀਂ ਨਵਾਬੀ ਕਿਵੇਂ ਲੈ ਲਈਏ। ਉਸ ਨੇ ਕਿਹਾ ਕਿ ਇਕ ਠੋਸ ਗੱਲ ਮੰਨੋਂ। ਆਪਣੇ ਜੱਟਾ ਵਿਚ ਰਿਵਾਜ ਹੈ ਕਿ ਪਹਿਲਾਂ ਕੁੜਮਾਈ ਦਾ ਸ਼ਗਨ ਆਉਂਦਾ ਹੈ ਤੇ ਫੇਰ ਵਿਆਹ ਹੁੰਦਾ ਹੈ। ਇਹ ਪਾਤਸ਼ਾਹੀ ਵਾਸਤੇ ਸ਼ਗਨ ਆਇਆ ਹੈ, ਵਿਆਹ ਆਪਣੇ ਆਪ ਹੀ ਹੋ ਜਾਏਗਾ। ਸੋ ਮੈਂ ਕਿਹਾ ਕਿ ਇਹ Regional formula ਮੰਨ ਲਉ, ਪੰਜਾਬੀ ਸੂਬਾ ਵੀ ਮਿਲ ਜਾਏਗਾ, ਇਸ ਸ਼ਗਨ ਨੂੰ ਕਿਉਂ ਮੋੜਦੇ ਹੋ। ਖਾਲਸਾ ਰਾਜ਼ੀ ਹੋ ਗਿਆ। (ਹਾਸਾ)

ਡਿਪਟੀ ਸਪੀਕਰ ਸਾਹਿਬ, ਗਲ ਤਾਂ ਹੁਣ ਵੀ ਉਹੀ ਹੈ। ਜਿਹੜੀ ਗਲ ਮੈਂ ਓਦੋਂ ਕਹੀ ਸੀ ਚਾਹੇ ਮਨਾਉਣ ਦੀ ਖਾਤਰ ਕਹੀ ਸੀ । ਪਹਿਲਾਂ ਛੋਟਾ Regional formula ਤੇ ਫੇਰ ਵੱਡਾ formula । ਫਿਰ ਹਿੰਦੂ ਭਰਾਵਾਂ ਨੂੰ ਵੀ ਮਨਾ ਲਉ, ਕੁਛ ਉਨ੍ਹਾਂ ਨੂੰ ਵੀ ਨੇੜੇ ਕੀਤਾ ਜਾਏ ਤਾਂ ਇਹ ਬਾਤ ਪੈਦਾ ਕੀਤੀ ਜਾਏ। ਫਿਰ ਮੈਂ ਇਹ ਕਦੋਂ ਕਿਹਾ ਸੀ ਕਿ ਉਹ ਆਪਣਾ ਹੀ ਤਰੀਕਾ ਵਰਤੀ ਜਾਣ ਤੇ ਫਿਰ ਵੀ ਗੱਲ ਪੂਰੀ ਹੋ ਜਾਏਗੀ ? ਉਨ੍ਹਾਂ ਨੇ ਤਰੀਕਾ ਠੀਕ ਨਾ ਵਰਤਿਆ ਮੈਂ ਕਾਂਗਰਸ ਵਿਚ ਆ ਗਿਆ। ਉਸ ਗੱਲ ਤੋਂ ਬਾਅਦ ਮੇਰੇ ਕੋਲੋਂ ਹੀ ਪੁਛ ਲੈਂਦੇ ਤਾਂ ਠੀਕ ਸੀ। ਉਨ੍ਹਾਂ ਨੇ ਜੋ ਤਰੀਕਾ ਕਾਰ ਵਰਤਿਆ ਉਹ ਠੀਕ ਨਹੀਂ। ਉਸ ਵੇਲੇ ਪੰਜਾਬੀ ਸੂਬੇ ਦੀ ਮੰਗ ਛੱਡੀ ਤੇ Regional formula ਮੰਨਿਆ। ਕਿਉਂ, ਉਦੋਂ ਪੰਜਾਬੀ ਸੂਬਾ ਕੌੜਾ ਲਗਦਾ ਸੀ ? ਇਹ ਸਮਝ ਲਿਆ ਸੀ ਕਿ ਇਤਨੀ ਜਲਦੀ ਗੱਲ ਨਹੀਂ ਬਣਦੀ।

ਕੋਈ ਨਵਾਂ ਤੋਪਖਾਨਾ ਮਾਸਟਰ ਤਾਰਾ ਸਿੰਘ ਕੋਲ ਨਹੀਂ ਸੀ ਜੋ ਇਹ ਫਿਰ ਉਸੇ ਗਲ ਨੂੰ ਲੈ ਤੁਰੇ ? ਜੇਕਰ ਉਨ੍ਹਾਂ ਉਸੇ ਮੰਗ ਨੂੰ ਲਈ ਤੁਰਨਾ ਸੀ ਤਾਂ ਉਨ੍ਹਾਂ ਨੂੰ ਕੋਈ ਨਵਾਂ ਤੋਪਖਾਨਾ ਲੈਣਾ ਸੀ। ਨਾ ਤਾਂ ਉਨ੍ਹਾਂ ਕੋਈ ਨਵਾਂ ਵਾਯੂ ਮੰਡਲ ਹੀ ਪੈਦਾ ਕੀਤਾ ਹੈ ਔਰ ਨਾ ਹੀ ਕੋਈ ਉਨ੍ਹਾਂ ਵਿਚ ਨਵੀਂ ਸਤਿਆ ਹੀ ਆਈ ਹੈ ਔਰ ਇਨ੍ਹਾਂ ਗੱਲਾਂ ਕਰ ਕੇ ਹੀ ਅਗੇ ਰੋਕ ਪਈ ਹੈ ਔਰ ਇਸੇ ਕਰਕੇ ਹੁਣ ਇਹ ਰੋਕ ਤਾਂ ਜ਼ਰੂਰ ਪੈਣੀ ਹੀ ਸੀ।

[ਖੇਤੀ-ਬਾੜੀ ਤੇ ਜੰਗਲਾਤ ਮੰਤਰੀ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਸਾਫ ਕਹਿ ਦੇਣਾ ਚਾਹੁੰਦਾ ਹਾਂ ਕਿ ਝਗੜੇ ਨਾਲ ਲਿਆ ਹੋਇਆ ਪੰਜਾਬੀ ਸੂਬਾ ਕਦੇ ਵੀ ਲਾਭਦਾਇਕ ਸਿਧ ਨਹੀਂ ਹ ਸਕਦਾ ਔਰ ਇਸ ਵੇਲੇ ਸਿਵਾਏ ਝਗੜੇ ਦੇ ਹੋਰ ਕੋਈ ਰਸਤਾ ਹੀ ਨਹੀਂ ਚਲ ਰਿਹਾ। ਇਹ ਗੱਲ ਠੀਕ ਹੈ ਜੋ ਆਕਾਲੀ ਇਹ ਗੱਲ ਆਖਦੇ ਹਨ ਕਿ ਇਹ ਝਗੜਾ ਵਧੇਗਾ ਜੇ ਮਾਸਟਰ ਤਾਰਾ ਸਿੰਘ ਚੜ੍ਹਾਈ ਕਰ ਗਏ। ਕਿਉਂਕਿ ਉਹ ਝਗੜਾ ਵਧਾਉਣਾ ਚਾਹੁੰਦੇ ਹਨ ਇਹ ਗੱਲ ਇਸ ਲਈ ਕਹਿ ਰਹੇ ਹਨ। ਪਰ ਇਹ ਨਹੀਂ ਸੋਚਦੇ ਕਿ ਸਾਡਾ ਹਿੰਦੂਆਂ ਨਾਲ ਝਗੜਾ ਕਤਅਨ ਠੀਕ ਨਹੀਂ। ਜੋ ਗੱਲਾਂ ਇਨ੍ਹਾਂ ਸਿੰਘਾਂ ਨੇ ਕਹੀਆਂ ਹਨ ਉਹ ਅਸੀਂ ਝੱਲਾਂਗੇ। (ਇਕ ਆਵਾਜ਼: ਕੀ ਝੱਲੋਗੇ ਜਾਂ ਨਜਿਠੋਗੇ ?) ਜੇ ਨਜਿਠਣ ਦੀ ਸੂਰਤ ਬਣ ਗਈ ਤਾਂ ਨਜਿਠਾਂਗੇ ਵੀ।

ਮੈਂ ਇਨ੍ਹਾਂ ਸਿੰਘਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮਾਸਟਰ ਤਾਰਾ ਸਿੰਘ ਹੋਰੀਂ ਬਜ਼ੁਰਗ ਹਨ (ਇਕ ਆਵਾਜ਼: ਕਿਹੜੇ ਸਿੰਘਾਂ ਨੂੰ ਕਹਿਣਾ ਚਾਹੁੰਦੇ ਹੋ ?) ਇਹ ਜਿਹੜੇ ਜੰਗੀ ਸਿੰਘ ਨੇ, militant ਸਿੰਘ ਨੇ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੜੇ ਲੋਕਾਂ ਨੂੰ ਉਮੀਦ ਸੀ ਕਿ ਕਿਉਂਕਿ ਮਾਸਟਰ ਤਾਰਾ ਸਿੰਘ ਦੀ ਬੜੀ ਉਮਰ ਹੈ ਇਸ ਲਈ ਉਹ ਜਲਦੀ ਮਰ ਜਾਣਗੇ ਲੇਕਿਨ ਉਨ੍ਹਾਂ 36, 37 ਦਿਨ ਵਰਤ ਦੇ ਗੁਜ਼ਾਰ ਲਏ ਹਨ ਜਿਸ ਤੋਂ ਮੈਂ ਇਹ ਸਮਝਦਾ ਹਾਂ ਕਿ ਵਾਹਿਗੁਰੂ ਤੇ ਈਸ਼ਵਰ ਦੀ ਮਰਜ਼ੀ ਇਹ ਹੈ ਕਿ ਉਹ ਜ਼ਿੰਦਾ ਰਹਿਣ ਔਰ ਇਹ ਵਾਹਿਗੁਰੂ ਦਾ ਇਸ਼ਾਰਾ ਹੈ। ਇਸ ਲਈ ਇਹ ਸਿੰਘ ਉਸ ਇਸ਼ਾਰੇ ਨੂੰ ਸਮਝਣ ਔਰ ਉਨ੍ਹਾਂ ਨੂੰ ਜ਼ਿੰਦਾ ਰਖਣ ਔਰ ਮਰਨ ਨਾ ਦੇਣ। ਆਖਰ ਉਹ ਤੁਹਾਡੇ ਕੰਮ ਆਏ ਹਨ ਔਰ ਅਗਰ ਉਹ ਜ਼ਿੰਦਾ ਰਹੇ ਤਾਂ ਸ਼ਾਇਦ ਅਗੇ ਵੀ ਉਹ ਤੁਹਾਡੇ ਕੰਮ ਆਉਣ। ਕਿਉਂ ਅਖੀਰ ਤਕ ਪਹੁੰਚਦੇ ਹੋ। ਤੁਸੀਂ ਸਿਖਾਂ ਨਾਲ discrimination ਦੇ ਮਸਲੇ ਤੇ ਵਿਚਾਰ ਕਰਨ ਲਈ ਕਮਿਸ਼ਨ ਹੀ ਮੁਕਰਰ ਕਰਾ ਲੈਣਾ ਸੀ। ਮੈਂ ਸਮਝਦਾ ਹਾਂ ਕਿ ਇਹ ਕਾਫੀ ਗੱਲ ਸੀ। ਇਸ ਤਰ੍ਹਾਂ ਖੁਰਚ ਖੁਰਚ ਕੇ, ਨਵੇਂ ਸ਼ਗੂਫੇ ਕਢ ਕੇ ਔਰ ਗੜਬੜ ਪਾਉਣ ਵਾਲੀਆਂ ਗਲਾਂ ਕਰਨਾ, ਮੈਂ ਸਮਝਦਾ ਹਾਂ ਠੀਕ ਨਹੀਂ। ਪੰਡਤ ਜਵਾਹਰ ਲਾਲ ਦੀ speech ਤੋਂ ਇਹ ਸਾਫ ਜ਼ਾਹਰ ਹੈ ਕਿ ਉਹ ਪੰਜਾਬੀ ਸੂਬਾ ਨਹੀਂ ਮੰਨਦੇ। ਇਸ ਲਈ ਗੌਰਮਿੰਟ ਇਸ ਦਾ reference ਉਸ Commission ਨੂੰ ਕਿਵੇਂ ਦੇ ਸਕਦੀ ਹੈ ? ਆਖਰ ਇਹ Commission ਮੰਨ ਲੈਣ ਔਰ ਦੇਖਣ ਕਿ ਕੀ ਬਣਦਾ ਹੈ। ਮਾਸਟਰ ਜੀ ਨੂੰ ਭੁਖਾ ਮਾਰਨ ਦੀ ਜੋ ਗੱਲ ਹੈ ਇਹ ਠੀਕ ਨਹੀਂ। ਮੇਰੇ ਸਾਹਮਣੇ ਬੈਠੇ ਅਕਾਲੀ ਦੋਸਤ ਦਰਬਾਰ ਸਾਹਿਬ ਵਿਚ ਘਟ ਜਾਂਦੇ ਹਨ। ਮੈਂ ਇਨ੍ਹਾਂ ਨੂੰ ਕਹਿੰਦਾਂ ਹਾਂ ਕਿ ਤੁਸੀਂ ਉਥੇ ਜਾ ਕੇ ਆਪਣਾ ਪਰਭਾਵ ਪਾਉ ਤਾਕਿ ਵਰਤ ਖਤਮ ਕਰ ਦਿਤਾ ਜਾਵੇ ਔਰ ਇਸ ਵਿਚ ਸੂਬੇ ਦਾ ਵੀ ਭਲਾ ਹੈ ਔਰ ਜਾਤੀ ਦਾ ਵੀ ਭਲਾ ਹੈ ਔਰ ਇਹ ਜੋ ਮਤੇ ਵਿਚ ਰਸਤਾ ਦਸਿਆ ਹੋਇਆ ਹੈ ਇਸ ਨੂੰ ਸਵੀਕਾਰ ਕਰ ਲਉ ਔਰ ਇਹ ਜੋ ਰਸਤਾ ਗੁਰਦੁਆਰਿਆਂ ਦਾ ਤੁਸੀਂ ਅਪਣਾਇਆ ਹੋਇਆ ਹੈ ਇਸ ਨੂੰ ਛਡ ਦਿਉ। ਮੇਰੇ ਖਿਆਲ ਵਿਚ ਇਸ ਤੋਂ ਵਧ ਚੰਗਾ ਰਸਤਾ ਹੋਰ ਕੋਈ ਨਹੀਂ। ਇਹ ਵਕਤ ਦੀ ਨਿਸ਼ਾਨੀ ਹੈ, ਹਾਲਾਤ ਦੀ spirit ਇਹੋ ਹੀ ਹੈ। ਹਿੰਦੁਸਤਾਨ ਵਿਚ democratic ਤਰੀਕੇ ਦਾ ਰਾਜ ਹੈ ਔਰ ਇਸ ਦੀ ਮੰਗ ਵੀ ਇਹੋ ਹੈ ਕਿ ਧਰਮ ਅਸਥਾਨ ਜਿਹੜੇ ਹਨ ਉਨ੍ਹਾਂ ਨੂੰ political ਕੰਮਾਂ ਲਈ ਵਰਤਿਆ ਨਾ ਜਾਵੇ।

**श्री शेर सिंह** (झज्जर 'जनरल') : // उपाध्यक्ष महोदय, यह जो प्रस्ताव सरदार राजेन्द्र सिंह जी ने पेश किया है इस पर काफी महत्वपूर्ण भाषण हो चुके हैं। एक बात पर मुझे बड़ी हैरानी हुई कि आज दोनों ही फिरकाप्रस्त पार्टियां हरियाणा पर टूट टूट पड़ रही थीं। एक तरफ

तो अकाली पार्टी को दर्द हो रहा था और दूसरी तरफ जन संघी भाइयों को भी दर्द हो रहा था, क्यों हो रहा था उस का कारण है (*At this stage Mr. Speaker occupied the Chair.*) एक तरफ तो जो हिन्दू भाई फ़िरकाप्रस्ती के नाम पर ज़िंदा रह रहे हैं वे हरयाणा के पच्चास फी सदी हिन्दू भाइयों के अधिकारों पर छापा मारना चाहते हैं। सारे पंजाब में हिन्दुओं की सत्तर फी सदी आबादी है जिस में से पच्चास फी सदी हरयाणा में बसती है। उन को यह दर्द है और वह सत्तर फीसदी का नाम ले कर उन के अधिकारों को हज़म करना चाहते हैं। दूसरी तरफ हमारे अकाली भाई हरयाणा के बहुत बड़े इलाके को हज़म करना चाहते हैं। उन की इच्छा यह है कि पंजाबी सूबा बनाने लगे हैं साथ ही अम्बाले को भी ले लें। आज ज्ञानी करतार सिंह जी ने नया नारा लगाया है। सन् 1956 में कांगड़ा ज़िला को हिन्दी रिजन में शामिल करने के लिये उन्होंने एड़ी चोटी का ज़ोर लगाया था सारे अकाली दल ने और साथ ही ज्ञानी करतार सिंह जी ने भी ज़ोर लगाया था। लेकिन आज यह कह रहे हैं कि नहीं साहिब वह पंजाबी बोली का इलाका है इस लिये पंजाबी सूबे में मिलना चाहिये। और साथ ही अम्बाला का इलाका भी लेना चाहते हैं। (ज्ञानी करतार सिंह की ओर से विघन) हम दोनों ने इकट्ठे बैठ कर तो हिन्दी और पंजाबी रिजिन की लाईन खैंची थी। (*interruptions*) मैं यह निवेदन कर रहा था कि अकालियों को तकलीफ इस लिए हो रही है कि वे अम्बाले ज़िले को हज़म करना चाहते हैं। वह इलाका हिन्दी बोलने वाला है। करनाल ज़िला में जहां पर कुरु-क्षेत्र यूनिवर्सिटी बनाई जा रही है, जिस को ये पैसे दे रहे हैं उस को भी पंजाबी रिजिन में शामिल करना चाहते हैं। ये चाहते हैं कि उस को भी पंजाबी सूबे का हिस्सा बना लें। करनाल को ले लें और दो तिहाई हिस्सा हिस्सार का भी ले लें। अकाली भाइयों का यह मनसूबा है इसी लिए उन को तकलीफ हो रही है। हमारे भाई कहते हैं कि हरयाणा की बात करने वाले भी अकालियों की तरह ही फिरकाप्रस्त हैं। उन्होंने बात समझी ही नहीं है। सब से पहले इस डिमांड को मंजूर करवाने वाले Round Table Conference में राष्ट्रपिता महात्मा गांधी थे। अगर वे भी फिरकाप्रस्त हो सकते

6—00 p.m.

हैं तो फिर गैर फिरका प्रस्त कौन होगा ? सन् 1857 में अंग्रेज़ों ने हमें सज़ा दी। देहली के आस पास चारों तरफ का इलाका बांट दिया और उन गद्दारों में बांटा जिन्होंने स्वतन्त्रता के उस युद्ध में अंग्रेज़ों का साथ दिया था। झज्जर की नवाबी को बांटकर रख दिया, रोहतक के आस पास का इलाका ऐसे लोगों में बांट दिया। इसलिए हमारी तो अब एक स्पष्ट मांग है। हरियाणा की मांग तो हमेशा से एक स्पष्ट मांग रही है जिसका देश के सभी राष्ट्रवादियों ने समर्थन किया है। आज बेशक किन्हीं विशेष कारणों से वह इस से back-out कर जाएं तो दूसरी बात है किन्तु शुरू से ही वह इस मांग का समर्थन करते आए हैं और दिल से करते आए हैं कि देहली के आस पास चारों तरफ का वह इलाका जिसे अंग्रेज़ों ने टुकड़े २ कर दिया और बांट दिया था उसको एक करना चाहिए। अकालियों को इस बात की तकलीफ होती है कि अगर यह बात हो गई तो उन की दाल नहीं गलेगी, यह एक बहुत बढ़िया इलाका है। इस सम्बन्ध में अन्दर ही अन्दर बहुत सी बातें चलती रही हैं। सरदार दरबारा सिंह, ज्ञानी करतार सिंह

[श्री शेर सिंह]

और खुद हमारे मुख्य मन्त्री सरदार प्रताप सिंह भी इस इलाके को हथियाने की कोशिश करते रहे हैं और कर रहे हैं। वह अकालियों को सदा से यह कहते रहे हैं कि जालन्धर डिवियन का बहुदा इलाका सेमज़दा हो गया है, उसमें पानी ऊपर ही ऊपर आ रहा है, उस के अन्दर कमाई का कोई सिलसिला नहीं रहा। वह कहते हैं कि हरियाणा का यह इलाका जिसमें भाखड़ा डैम का पानी लगता है इस में हम सिक्खों को बसाएंगे। यह मेरी अपनी बनाई हुई बात नहीं। इस सम्बन्ध में हमारी सरकार ने अपनी तरफ से खुद articles छपवाए हैं, गुरुमुखी की अखबारों में उस सरकार ने छपवाए हैं जो कहती है कि वह फिरकाप्रस्ती से ऊपर है। जब अकालियों का आन्दोलन चल रहा था तो पंजाब सरकार की तरफ से articles छपवाए गए कि जो लोग कहते हैं कि पंजाबी रिजन में पंजाबी सूबा बने वह नहीं समझते कि वहां पर सिक्खों के बसने के लिए कोई साधन नहीं रह गए, इलाका सेमज़दा हो गया है, इसलिए हम तो सिक्खों को करनाल के जिला में, हिसार के जिला में वह जमीनें देना चाहते हैं जहां पर भाखड़ा डैम का पानी जाना है। जब हम कहते हैं कि हम उस इलाके के अब टुकड़े नहीं होने देंगे तो उन अकाली भाइयों के दिल में तकलीफ होती है जो ऊपर से तो अपने आप को अकाली नहीं कहते लेकिन दिल से वह शतप्रतिशत अकाली हैं।

अध्यक्ष महोदय, मुसीबत यह है कि पंजाब के अन्दर इस समय जो समस्याएं हैं उन को हल करने के लिए सदा राजनैतिक दृष्टिकोण को ही सामने रखा जाता है, उन का समाधान merits के ऊपर नहीं किया जाता। अभी अभी ज्ञानी जी ने फरमाया कि प्रधान मन्त्री पंडित जवाहर लाल नेहरू जी ने जो एलान किया वह कितना अच्छा एलान है। उन्होंने कहा कि उसके अन्दर पंजाबी सूबा के जर्म छुपे हुए हैं जिसकी मांग कि वह करते रहे हैं और कर रहे हैं। पंडित जी ने कहा कि पंजाबी पंजाब की वाहिद भाषा है :—

> "Punjab State is in fact a Punjabi Speaking State and Punjabi is its dominant language. It is a homogeneous State as any other State in India. There are of course linguistic minority groups as elsewhere."

इसीलिए तो ज्ञानी जी ने कहा कि उन की इस statement में पंजाबी सूबे के जर्म भरे पड़े हैं। तो स्पीकर साहिब, देश के इतने बड़े नेता की तरफ से यह बात आई। इसीलिए तो मुझे अफसोस के साथ कहना पड़ता है कि किसी भी मसले पर merits के ऊपर न तो विचार किया जाता है और न ही फैसला किया जाता है। कितनी अजीब बातें हो रही हैं। सब से बड़ी दुःख की बात तो यह है कि हमारे देश के सब से बड़े क़र्णधार की तरफ से उस बड़े नेता की तरफ से, जो कि राष्ट्र को चला रहे हैं, जिन से राष्ट्र को महान् आशाएं हैं और जिनकी बाबत राष्ट्र को यह चिन्ता लगी हुई है कि अगर वह न रहे तो उन के बाद राष्ट्र का क्या बनेगा, यह बात आई है। आज से चार साल पहले उन्होंने ही यह कहा था कि :—

> "I am unable to understand what is the danger to Hindi language. Hindi is the national language of India and also the major language of Punjab."

आज से चार साल पहिले, अध्यक्ष महोदय, पंडित जवाहर लाल जी ने स्वामी आत्मानन्द के पत्र के उत्तर में कहा था कि हिन्दी तो पंजाब की मुख्य भाषा है। पता नहीं चार साल बाद शायद यकायक पंजाब के सभी लोगों ने हिन्दी बोलनी छोड़ दी और उन के ताज़ा बयान के अनुसार आज

वह minority की भाषा बन गई है–कोई लम्बी चौड़ी minority की भाषा भी नहीं बल्कि ऐसी ही linguistic minority की भाषा बन गई जैसी कि बंगाल या दूसरी जगहों पर हैं। यानी आज पंजाब की dominant language पंजाबी बन गई और पंजाब एक Punjabi Speaking State बन गया। इन बातों को देख कर ही तो मुझे मजबूरन यह कहना पड़ता है कि पंजाब में किसी भी समस्या को merits पर नहीं सोचा जाता। आज एक अजीब हालत यहां बन रही है। जिन का जनाजा निकालने की तैयारियां हो रही हैं वही लोग खुशियां मना रहे हैं। मेरे जन संघ के भाई और उन के नेता शायद इस बात को भूल जाते हैं कि कांग्रेस ने पिछली बार सिक्खों की वोटें हासिल करने के लिए अकालियों के साथ समझौता किया, सौदा किया और सूबे में राज चलाया और इस बार हिन्दुओं के वोट हासिल करना चाहते हैं और उन्हीं के आधार पर पंजाब में अपना राज कायम रखना चाहते हैं। लेकिन वह इनकी इस चाल को नहीं समझ पाए। हमारे उन भाइयों से, जिन्होंने पिछली बार मास्टर तारा सिंह का नाम लेकर वोट हासिल किए थे, अब उन से वह नारा छिन गया है और इधर ये भाई (जनसंघ की ओर संकेत करते हुए) खुशियां मना रहे हैं कि हमने अपना point जीत लिया। वह नहीं समझते कि किस चालाकी के साथ काम हो रहा है। मैं तो सरदार प्रताप सिंह कैरों को उन की चालाकी पर दाद देता हूं, उन की हुशियारी पर दाद देता हूं। एक तरफ तो कहलवाते हैं कि पंजाबी पंजाब की dominant भाषा है और पंजाब Punjabi Speaking State है और दूसरी तरफ एलान होता है कि पंजाबी सूबा नहीं बनाया जाएगा। हमारे जनसंघ वाले भाई आज से तीन साल पहिले बहुत जोर २ से चिल्लाते थे "हिन्दी भाषा अमर रहे," "सरदार प्रताप सिंह अकाली है", "पंजाब की भाषा हिन्दी है"। वही आज यह कह रहे हैं कि क्या हो गया अगर हरियाणा वाले भाई इस बात को मान लें कि पंजाबी भी हमारी भाषा है। वह कहते हैं कि हमने पंजाब को बना दिया। कहते हैं कि क्या हरज है पंजाबी पढ़ने में, हमने पंजाब को तो टुकड़े होने से बचा दिया। एक तरफ तो यह सिलसिला कर के उन के मुंह बन्द कर दिए और उन्होंने अपना व्रत खोल दिया और दूसरी तरफ कहते हैं कि वही रिजनल फार्मूला अपने में पंजाब विभाजन के बीज छिपाए हुए है जिसे और विस्तृत क्षेत्र देने के लिए प्रधान मन्त्री ने एलान किया। जैसा ज्ञानी जी ने कहा, रिजनल फार्मूला तो मंगनी था, शगुन था और अब पंडित जी ने कहा है कि इस रिजनल फार्मूला को मजबूत करो। एक तरफ तो उन से दोनों बातें कहलवा दीं और दूसरी तरफ कहलवा दिया कि पंजाबी सूबा नहीं बनने दिया जाएगा। अध्यक्ष महोदय, आप अन्दाजा लगाएं कि दोनों बातों में कितना मौलिक भेद है। (*Interruptions*) वही लोग जो सरदार प्रताप सिंह को अपना दुश्मन समझते थे आज कह रहे हैं कि सरदार प्रताप सिंह हमारा मुहाफिज है। वही प्रताप सिंह है जिसने कहा था कि मैंने पंजाब के अन्दर 25 साल के लिए हिन्दुओं की लीडरशिप खत्म कर दी और वही लोग आज प्रताप सिंह को अपना मुहाफिज माने हुए हैं। इसीलिए तो मैं कहता हूं कि सरदार प्रताप सिंह के काम masterpiece हैं। जो चीज वह चाहते थे उन्होंने इन बातों से उस से भी खराब हालत इस पंजाब की करवा दी। भाषा की समस्या को बैठे तो थे सुलझाने के लिए लेकिन इसे और भी ज्यादा उलझा दिया। पहले

[श्री शेर सिंह]

तो हिन्दी के status की बात थी लेकिन अगर पंडित जी का बयान पूरी ईमानदारी के साथ दिलवाया गया है और अगर उसे अमल में लाना है तो मैं निःसंकोच कह सकता हूं कि पंजाब में हिन्दी के लिए अब कोई स्थान नहीं रह गया। इसे मैं स्पष्ट शब्दों में कह देना चाहता हूं कि कम से कम हरियाणा के लोग तो इसे कभी बरदाश्त नहीं करेंगे।

एक चाल और है। ज्ञानी जी वह भी बता गए। उन्होंने कहा कि जब हमने रिजनल फार्मूला बनाया तो बीच में एक बात अपने उद्देश्य की पूर्ति के लिए उसमें भी रख ली थी। उस वक्त यह सोचा गया था कि पंजाबी सूबा लेना है और उसके लिए माहौल तैयार करना है। उसी माहौल को पैदा करने के लिए, ज्ञानी जी ने फरमाया कि उस में एक क्लाज़ रखी ताकि हरियाणा के ऊपर जब्र कर सकें। उन्होंने कहा कि हम ने उन के जज़बात का एहसास करते हुए ही यह किया ताकि आगे चलकर वह चिढ़ेंगे और इस बात के लिए आन्दोलन करेंगे कि हमारे ऊपर जब्र क्यों किया जा रहा है। इसलिए जानबूझ कर ऐसी क्लाज़ रखी ताकि ऐसे हालात पैदा किए जाएं जिस से हमें अपने उद्देश्य की पूर्ति में आसानी हो। आज फिर वही बात की जा रही है। पहिले तो केवल स्कूलों में पंजाबी को जबरदस्ती पढ़ाने का सवाल था। लेकिन आज यह घोषणा की जा रही है कि सारे पंजाब की भाषा पंजाबी है और सभी दफतरों और सैक्रेटेरियट में पंजाबी की ही प्रधानता होगी। हरियाणा में भी पंजाबी होगी और हरियाणा को भी पंजाबी भाषी इलाके में शामिल कर लिया। इसलिए अब हरियाणा वालों को तकलीफ होगी। एक तो यह provocation दी जा रही है। दूसरी provocation अब यह दी जा रही है कि हरियाणा के 99 प्रतिशत लोग पंजाबी होने के हक में हैं और सिर्फ 1 प्रतिशत लोग ही ऐसे होंगे जोकि आज हरियाणा की बात करते हों। वह कहते हैं कि हरियाणा का नाम लेना भी गुनाह है। अध्यक्ष महोदय, मैं आप के द्वारा इन भाइयों को बता देना चाहता हूं कि अगर कोई खुशामदी हरियाणा में जाकर इस तरह का फसाद पैदा करने की कोशिश करेगा तो निश्चय जानिए कि वहां वह एक भी वोट हासिल नहीं कर सकेगा। अगर सरकारी दफ्तरों में पंजाबी हो, Secretariat और दूसरे दफ्तरों से हरियाने में पंजाबी में चिठियां गांव २ में पहुंचें तो हरियाने के लोग इसे कैसे बरदाश्त करेंगे। मगर यह तो सोचे बैठे हैं कि ऐसा होगा तभी लोगों को गुस्सा आयगा और division होगी। इस किस्म की चालें और उस्तादियां लोगों को उकसाने के लिए ही की जा रही हैं। हिन्दी भाषा को जो स्थान प्राप्त है उसे पंजाब भर में से खत्म करने की कोशिशें हो रही हैं। मैंने सुना है इन लोगों को कहते कि सिख तो पागल हैं, जो लड़ाई अपने घर में ले आए हैं। जब पंजाबी सारे पंजाब में हो जायगी तब लड़ाई गवर्नमेंट और सिखों में नहीं रह जायगी बल्कि हरियाने वालों से हो जायगी (घंटी)। आज ऐसे तो मनसूबे बन रहे हैं और हमारे भाई खुशियां मना रहे हैं कि हम ने बड़ा मैदान मार लिया है। मगर यह इस बात को भूलते हैं कि यहां पर कोई बात merits पर consider नहीं होती। अभी Census हुआ है मगर figures सामने नहीं आईं। इसलिये ठीक नहीं कहा जा सकता कि हरियाने में कितने लोगों की भाषा पंजाबी है और उनकी percentage क्या है। मगर इन को किसी बात की परवाह नहीं और कहते हैं कि चूंकि वहां पर refugees आ कर बसे हैं इसलिये वहां की भाषा पंजाबी हो गई है। मेरे पास 1958 की सरकारी figures हैं और

मैंने हिन्दी रिजन में district-wise refugee population के हिसाब से यह देखा है कि displaced persons की population 759,000 बनती है। इन में से आधे से ज़्यादा गांव में आबाद हैं जो 'केह,' 'सेह" बोलने लगे हैं। जो तीन चार लाख शहरों में रहते हैं उन्हीं को लेकर यह बात कही जाती है कि उस इलाके की भाषा पंजाबी है। मैं तो कहता हूँ कि आज से 10, 12 साल बाद यह लोग भी पंजाबी छोड़ हिन्दी बोलने लगेंगे। और फिर refugees तो कानपुर, कलकत्ते और बम्बई में भी बसे हैं तो क्या सारे देश की भाषा ही पंजाबी हो गई, हरियाने की आबादी 88 लाख है तो क्या चार लाख आबादी और आ जाने से उन की भाषा ही बदल गई? इस तरह तो सारे देश की ही भाषा बदल गई होगी। अब तो सारे हिन्दुस्तान में पंजाबी ही पंजाबी बोली जाती होगी। The whole of India is a Punjabi speaking country with Punjabi as its dominant language because refugees from West Punjab have settled in almost all the towns of the country. ऐसी बोदी दलीलें दी गई हैं और हमारे देश के नेता उन का सहारा लेते हैं। मैं समझता हूं कि यह उन को पंजाब सरकार की तरफ से सुझाई गई होगी। इस लिये मैं चाहता हूँ कि मेरी बात उन तक पहुंचे कि थोड़े से displaced persons के आ जाने से इलाके की भाषा नहीं बदल जाती। यह तो परम्परा से चली आ रही है और जो भी वहां आयगा उस की भी वही भाषा हो जायगी। इसी तरह से हमारे साथ ज़्यादतियां हो रही हैं और हमारे भाई खुशियां मना रहे हैं और तनाज़नी करते हैं। हम ने तो जब हम कांग्रेस में थे तब भी 25, 26 आदमियों ने हरियाने की मांग की थी। हमारी यह मांग अब की नहीं है। बाकी जो मास्टर तारा सिंह जी की मांग है वह फिरकादाराना है, वह भाषा की बात नहीं करते, सिखों की बात करने लगते हैं। जिस तरह मान साहिब ने कहा कि यह खीर बनाते हैं और उस में सवाह (राख) डाल देते हैं, वही बात यह करते हैं। यह मज़हब और prestige की बात करते हैं और नाराज़ हम पर होते हैं कि हम इन की मदद नहीं करते। हरियाने वाले किसी फिरकादाराना मांग की हिमायत नहीं करेंगे फिर चाहे अकालीदल वाले नाराज़ हों या जनसंघ वाले। हमारी मातृभाषा हिन्दी है और कोई हम पर पंजाबी ठोंस नहीं सकता। आज लोगों का मुंह बन्द करने की कोशिश की जा रही है। पहले पंजाबी रिजन से हिन्दी को खत्म कर के हरियाना पर पंजाबी ठोंसने की कोशिश हो रही है। हम इस का डट कर मुकाबला करेंगे। यह जो Resolution सरदार राजिन्द्र सिंह जी ने पेश किया है यह तो सिर्फ राजनीतिक ज़रूरतों के कारण है वरना यही गुरुद्वारे हैं जहां से वह खुद votes मांगते रहे हैं। (घंटी) भूख हड़तालें भी करवाते रहे हैं और बयान भी दिलवाते रहे हैं। मैं resolution की spirit के खिलाफ नहीं कि धार्मिक संस्थाओं को राजनीति के लिये इस्तेमाल न किया जाए, मगर हर बात merits पर भी तो होनी चाहिए। किसी चीज़ का बहाना बना कर अपना उल्लू नहीं सीधा करना चाहिए, हर बात merits पर होनी चाहिये।

**श्री अध्यक्ष** : Resolution पर voting 6½ बजे होगी। यह एक technical सी बात है। सरदार धन्ना सिंह गुलशन की motion बाद में formally चलती रहेंगी।

[Mr. Speaker]
(The resolution will be voted upon at 6-30 p. m. This is only a technical matter. The motion given notice of by Sardar Dhanna Singh Gulshan will remain formally under consideration of the House even later.)

**Opposition benches के कुछ सदस्य** : दोनों इकट्ठी ही चलने दें।

**श्री अध्यक्ष** : फिर बाद में इस motion के लिये और वक्त न मांगें। (Then don't ask for extra time for this motion later on.)

**कुछ आवाजें** : हमें मंजूर है।

**ਸ੍ਰੀ ਸਪੀਕਰ**: ਗੁਲਸ਼ਨ ਸਾਹਿਬ, ਸਾਢੇ ਛੇ ਵਜੇ ਤੋਂ ਬਾਅਦ ਤੁਹਾਡਾ ਰੇਜ਼ੋਲਿਊਸ਼ਨ ਵੀ ਜਾਰੀ ਰਹੇਗਾ। ਤੁਹਾਨੂੰ ਇਸ ਦੇ ਵਿਚ ਕੋਈ ਇਤਰਾਜ਼ ਤਾਂ ਨਹੀਂ। ( After 6.30 p. m. the resolution moved by S. Dhanna Singh Gulshan will also be discussed. I think, the hon'ble Member has no objection to it.)

**ਸਰਦਾਰ ਧੰਨਾ ਸਿੰਘ ਗੁਲਸ਼ਨ**: ਨਹੀਂ ਜੀ, ਮੈਨੂੰ ਕੋਈ ਇਤਰਾਜ਼ ਨਹੀਂ ਹੈ।

**चौधरी धर्म सिंह राठी** (सम्भालका) : जनाब, मैं ने इस resolution को पढ़ा है और जो इस पर तकरीरें हुई हैं वह भी गौर से सुनी हैं। अगर यह resolution इन speeches के मुताबिक होता कि गुरुद्वारों, मन्दिरों या दूसरे धार्मिक स्थानों में जो लाक़ानूनी होती है वह बन्द हो और जो proclaimed offenders वहां पड़े हैं उन को बाहर निकाला जाए अगर यह लफ्ज़ इस में होते तो मैं डट कर इस की हिमायत करता।

**श्री अध्यक्ष** : मैं एक बार फिर clear कर दूं। जो resolution है वह यह है (I may again make the position clear. The resolution is as follows) :—

> "This Sabha recommends to the Government to take suitable measures to ensure that no religious or charitable institution in the State is used by any individual or organisation for political purposes."

And the motion of Sardar Dhanna Singh Gulshan is :

> "That the situation arising out of the demand for Punjabi Suba in the State be taken into consideration."

यह दोनों ही आपके फैसले के मुताबिक चल रही हैं। मगर जो voting 8½ बजे होगी वह सिर्फ resolution पर ही होगी। (Both of these motions are before the House as decided by it but when voting takes place at 8-30 p.m. it will be on the resolution only.)

**Opposition की तरफ से आवाजें** : हां जी ठीक है।

**श्री अध्यक्ष** : इस पर voting नहीं हो सकती, discussion जारी रहेगी। (There cannot be voting on that motion. The discussion will continue.)

**चौधरी धर्म सिंह राठी** : स्पीकर साहिब, मैं कह रहा था कि अगर इस resolution में यह होता कि गुरुद्वारों में या मन्दिरों में हथियार रखे जाते हैं या मफरूर ठहरते हैं तो मैं इसकी

हिमायत करता लेकिन इसमें तो सिर्फ यही है कि धर्मस्थानों को और charitable institutions को Political purposes के लिए इस्तेमाल न किया जाये ।

स्पीकर साहिब, इस resolution के पेश किए जाने पर मुझे हैरानी न होती अगर इसे सरदार दरबारा सिंह पेश करते लेकिन इसके पेश करने वाले और इसकी ताईद करने वाले वह लोग हैं जो सन् 1956 के अन्दर गुरुद्वारों को political purposes के लिए इस्तेमाल करते रहे । मैंने गुरुद्वारों के अन्दर lecture करते हुए सरदार भूपेन्दर सिंह मान को देखा है, सरदार ज्ञान सिंह राड़ेवाला को देखा है और ज्ञानी करतार सिंह को देखा है जिन्होंने कि गुरुद्वारों में political तकरीरें की हैं । और जनाब, सरदार हरचन्द सिंह को, सरदार गुरमीत सिंह को, पंडित श्री राम शर्मा को भी देखा है political तकरीर करते हुए । और मैं इस की मुखालफत नहीं करता हूँ क्योंकि मैं तो यही कहता हूँ कि political तकरीरें होनी चाहिएं । लेकिन यह नहीं होना चाहिए कि धार्मिक स्थानों पर नाजायज़ असला रहे या proclaimed offenders वहाँ रहें । यह मैं मानता हूं, मगर किसी पर यह पाबन्दी लगाना कि वहाँ पर कोई political तकरीर न करे, यह मैं नहीं मानता ।

स्पीकर साहिब, आज देश की दशा अगर आप गौर से देखें तो पता चलेगा कि सब तरफ corruption बढ़ती चली जा रही है । तो इसको दूर करने के लिए धर्मस्थानों में इसके खिलाफ प्रचार करना ज़रूरी है ।

जनाब, politics के नाम पर झूठ बोलने का हक हासिल किया जा रहा है, मैं कहता हूँ कि politics में भी ईमानदारी और सच्चाई बर्तनी चाहिएं । तो मेरा point स्पीकर साहिब यह है कि धर्मस्थानों में भी political speeches होनी चाहिएं । यह कोई नई बात नहीं है । इसकी तो मिसालें हैं, और राष्ट्रपिता महात्मा गांधी भी बिड़ला मंदिर के अन्दर political तकरीर करते थे । और भी हमेशा से ऐसा होता रहा है । मुगलों के ज़माने में भी जिन सिक्खों ने या हिन्दुओं ने लड़ाई लड़ी वह भी मंदिरों और गुरुद्वारों के अन्दर से लड़ी । और 1857 का जो स्वतंत्रता आन्दोलन था उसकी तरफ ग़ौर करें तो पता चलेगा कि वह मेरठ के मंदिर से शुरू हुआ व जामा मस्जिद दिल्ली से शुरू हुआ । अंग्रेज़ों के खिलाफ जो लड़ाई लड़ी गई वह भी मंदिर और गुरुद्वारों से लड़ी गई ।.....

**श्री अध्यक्ष** : आपकी स्वतंत्र पार्टी का क्या प्रोग्राम है, अन्दर से लड़ेगी या बाहर से ?
(What is the programme of your Swatantra Party, whether it will fight from inside or in the open ?)

**चौधरी धर्म सिंह राठी** : हम तो कांग्रेस के मुकाबिले में लड़ेंगे । अगर कांग्रेस अन्दर से लड़ेगी तो अन्दर से लड़ेंगे और अगर कांग्रेस बाहर से लड़ेगी तो स्वतंत्र पार्टी भी बाहर से लड़ेगी।

मैं, जनाब, आर्य समाज घराने से ताल्लुक रखता हूँ और आर्य-धर्म के संस्कार मुझ पर पड़े हुए हैं । स्वामी दयानन्द जी ने सत्यार्थ-प्रकाश में लिखा है कि धर्म और राजनीति एक चीज़ है । और यह दोनों एक दूसरे से अलग हो ही नहीं सकते ।

**श्री अध्यक्ष** : क्या धर्म राजनीति में बाहर से नहीं आ सकता, सिर्फ मंदिर से ही आ सकता है ? Cannot religion influence politics from outside, can it be done from inside the Mandirs only ?)

**चौधरी धर्म सिंह राठी** : मेरा अपना view-point यही है। (हंसी) जनाब मैं यह बतलाना चाहता हूं कि गुरुद्वारों को व charitable institutions को political purpose के लिए कौन इस्तेमाल करता रहा है। यह वज़ीर लोग ही हैं जो इन मंदिरों में या गुरुद्वारों में जाकर अपनी political तकरीरें करते हैं। और इन Treasury Benches पर जो लोग बैठे हुए हैं वह वहां पर जा जा कर तकरीरें करते हैं; और अगर जनाब, सच कहूं तो हकीकत यह है कि अगर इस तरह का resolution पास हो जाए और कानून इन्हें बोलना बन्द कराद तो फिर यह तो कहीं जलसा ही नहीं कर सकते। और न इन वज़ीर साहिबान को और कोई ठौर मिलेगा। इन्हें तो कोई बोलने ही नहीं देगा, जनाब ! इस लिये, स्पीकर साहिब, मैं आप की मार्फत, कांग्रेस सरकार को यह कहना चाहता हूं कि अपने आप अपन पैरों पर कुल्हाड़ी न मारो।

कुछ मैम्बर साहिबान ने फतहगढ़ साहिब का ज़िक्र किया कि प्राइम मिनस्टर नेहरू जी को वहां पर बोलने की इजाज़त नहीं दी गई। ठीक है नहीं दी गई। एक तरफ तो आप लोग या यह सरकार यह कहती है कि धर्म स्थानों पर political तकरीरें नहीं होनी चाहियें और एक तरफ यह कहते हैं कि पंडित नेहरू को बोलने नहीं दिया गया। भला बताइए पंडित नेहरू ने वहां कौन सी धार्मिक स्पीच देनी थी। मेरी समझ में नहीं आता कि आखिर वहां पर नेहरू जी क्या करने गए थे ?

**एक आवाज़** : अखंड पाठ करने गए थे।

**चौधरी धर्म सिंह राठी** : पता है मुझे अखंड पाठ का भी। तो, जनाब, इन की राय में पंडित नेहरू अगर वहां तकरीर करें तो ठीक है और अगर और कोई करे तो गलत है। यानी कोई असूल होना चाहिए, कोई तरीका होना चाहिए। कहते हैं कि ये communalists हैं। मैं कहता हूं कि कांग्रेस से ज़्यादा communalist जमायत कोई नहीं जो मुस्लिम लीग के साथ समझौता कर सकती है। एक मेम्बर जन संघ के बोले और उन्होंने फरमाया कि communalist को ban करो। अगर यह जमायत communalist नहीं तो और कौन सी जमायत है। मैं तो समझता हूं कि अगर जनसंघ के आदमी कहें कि हम communalist नहीं तो communalism की definition ही बदलनी पड़ेगी। यहां एक बात कही गई कि गुरुद्वारे के अन्दर जाने पर पाबन्दी लगा रखी है। मुझे खुद गुरुद्वारे के अन्दर अमृतसर जाने का मौका मिला और मुझे 100 सिपाही करनाल पुलिस के वहां अन्दर मिले। अगर कोई पाबन्दी होती तो सिपाही वहां कैसे जा सकते थे।

**Mr. Speaker** : How did the hon. Member develop intimacy with the police men ?

**चौधरी धर्म सिंह राठी** : मैं सब को जानता हूं। ये कहते हैं कि सेंसरशिप है। अगर ऐसी बात होती तो वे सिपाही वहां कैसे जा सकते थे। मैं ने वहां पर 25-30 हजार आदमियों का मजमा देखा जो कि सरदार प्रताप सिंह कैरों को कभी नसीब नहीं हो सकता। एक तरफ ये कहते हैं कि गुरुद्वारों में कुछ न करो और दूसरी तरफ तमाम जगहों पर दफा 144 लगा रखी है कि कोई जल्सा नहीं हो सकता। यहां पर यह कहा जा सकता है कि —

'न तड़पने की इजाज़त है न फरियाद की है
घुट के मर जाऊं यह मर्ज़ी मेरे सैयाद की है।'

जत्थेदार ऊधम सिंह नागोके स्वतन्त्र पार्टी के प्रेज़ीडेंट हैं। क्योंकि अमृतसर कांग्रेस सरदार ऊधम सिंह नागोके के खिलाफ थी इसलिये उन्हें detention में ले लिया गया। इस तरीके से कांग्रेस जीत नहीं सकती और मैं पेशीनगोई करता हूं कि इस तरीके से कांग्रेस कभी कामयाब नहीं होगी और अगली election में ये गद्दियां नहीं मिलेंगी।

**Mr. Speaker** : आपकी जगह कहां होगी ? (What will be the position of the hon. Member ?)

**चौधरी धर्म सिंह राठी** : जहां पंडित मोहन लाल बैठे हैं। (*Laughter*)

**पंडित मोहन लाल** : इन की जगह वाला महकमा मेरे पास है। (Renewed *Laughter* )

**श्री अध्यक्ष** : बात यह है कि अकाली दल वाले इतना अच्छा नहीं बोल सकते जितना कि राठी साहिब। (The fact remains that Rathi Sahib has pleaded the cause of Akalis better than the Akalis themselves.)

**चौधरी धर्म सिंह राठी** : हमें छेड़ने की कोशिश की गई। सभ्रवाल साहिब ने हमारे जज़बात को ठेस पहुंचाई जब उन्होंने यह कहा कि 'हरियाना चीज़ क्या है'। अगर इस किस्म के जज़बात हैं तो मैं साफ तौर पर challenge करता हूं कि आप referendum करवा कर देख लें अगर हम हार जाएं तो जो चाहें कर लें। मैं चीफ़ मिनिस्टर साहिब को challenge करता हूं कि वे हार जाएंगे।

**एक आवाज** : यही बात मास्टर तारा सिंह कहते हैं।

**चौधरी धर्म सिंह राठी** : मैं पंजाबी सूबा की demand को communal समझता हूं लेकिन हरियाना की demand national demand है और मेरे साथी मुअज़िज़ मेम्बर सभ्रवाल साहिब की महा पंजाब की demand उस से भी ज्यादा communal है जो कि अकालियों की है। आखिर में मैं यह कहना चाहता हूं कि सब से बड़ी बात यह कही गई कि गुरुद्वारों में दस नम्बर के बदमाश चले गए। मैं कहता हूं वे वहां कैसे चले गए। वे तो तमाम कांग्रेस मंडल के मैम्बर हैं। वे गुरुद्वारों और मन्दिरों में कैसे जा सकते हैं ? (*Laughter*) अगर वे गुरुद्वारों में चले भी गए तो वहां से

[चौधरी धर्म सिंह राठी]

पवित्र होकर आएंगे। अच्छे आदमी बन जायेंगे। वे वहां से गुरबानी सुन कर सत्यार्थ प्रकाश सुन कर ग़लत राह को छोड़ कर ठीक राह पर आ जाएंगे। इस लिए मैं यह अर्ज़ करना चाहता हूं कि इस resolution को वापस लिया जाय। क्योंकि यह ज़ाहर करता है कि इस गवर्नमैंट में चैन नहीं है और सरकार इस resolution का सहारा ले कर गुरुद्वारों और मन्दिरों को तबाह करना चाहती है, उन की sanctity को ख़राब करना चाहती है। एक तरफ तो कहती है कि पंजाब में अमनो अमान है और दूसरी तरफ इस resolution का सहारा लेकर यह कहती है कि law and order को खतरा है। मैं समझता हूं कि यह बनावटी बात है ।

मैं चीफ मिनिस्टर साहिब को कहूंगा कि वह Gochbles की बातें छोड़ दें। आखीर में मैं इस resolution के मुहर्रक और हिमायतियों को कहूंगा कि वे शिवा जी और महाराना प्रताप की history को पढ़ें, मरहटों की history को पढ़ें तो उन्हें पता चलेगा कि politics का धर्म स्थानों के साथ कितना गहरा सम्बन्ध है। पानीपत में जब मरहटों की लड़ाई हुई तो भाऊ ने जिस मन्दिर में तकरीर की और कस्म खाई वह मन्दिर आज भी मौजूद है और ज़ाहर करता है कि मन्दिरों में लड़ाइयां होती रहीं। मुझे आज तक याद है। आप कोई history उठा कर देख लें। हमारी पुरानी history शाहिद है कि राजनीति और धर्म को अलग नहीं किया जा सकता। अगर यह दोनों चीजें अलग हो जाएं तो नतीजा अच्छा नहीं निकलेगा। इन शब्दों के साथ मैं अपने ख्यालात इस रेज़ोल्यूशन पर ज़ाहिर करना चाहता हूं ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ, 'ਰੀਜ਼ਰਵਡ') : ਸਪੀਕਰ ਸਾਹਿਬ, ਸਰਦਾਰ ਰਾਜਿੰਦਰ ਸਿੰਘ ਵਲੋਂ ਜੋ ਮਤਾ ਪੇਸ਼ ਕੀਤਾ ਗਿਆ ਹੈ ਮੈਂ ਉਸ ਦੀ ਵਿਰੋਧਤਾ ਕਰਦਾ ਹਾਂ ਔਰ ਜੋ ਮੇਰੇ ਵਲੋਂ motion ਪੇਸ਼ ਹੈ ਉਸ ਦੀ ਮੈਂ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ।

ਸਪੀਕਰ ਸਾਹਿਬ, ਸਿਖਾਂ ਦਾ ਧਰਮ ਔਰ ਸਿਆਸਤ ਇਸ ਵੇਲੇ ਤੋਂ ਨਹੀਂ ਬਲਕਿ ਜਦੋਂ ਤੋਂ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਇਸ ਦੁਨੀਆ ਦੇ ਕੋਨੇ ਕੋਨੇ ਦਾ ਚਕਰ ਲਗਾਇਆ ਸੀ ਉਸ ਵੇਲੇ ਤੋਂ ਸੰਮਿਲਤ ਕੀਤੇ ਹੋਏ ਹਨ। ਉਨ੍ਹਾਂ ਨੇ ਮੰਦਰਾਂ ਅਤੇ ਦੂਜੇ ਧਾਰਮਕ ਸਥਾਨਾਂ ਵਿਚ ਬੈਠ ਕੇ ਪਰਚਾਰ ਕੀਤਾ ਸੀ। ਜੋ ਸਾਡੀ ਗੁਰਬਾਣੀ ਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਸ਼ਬਦ ਰੋਜ਼ ਸੁਣਾਈ ਦਿੰਦੇ ਹਨ ਇਹ ਅਜ ਤੋਂ ਚਾਰ ਸੌ ਸਾਲ ਪਹਿਲਾਂ ਤੋਂ ਸਾਡੇ ਗੁਰੂਆਂ ਨੇ ਰਵਾਇਤ ਕਾਇਮ ਕੀਤੀ ਹੋਈ ਹੈ। ਪਰ ਅਜ ਜੇ ਅਸੀਂ ਗੁਰਦੁਆਰਿਆਂ ਵਿਚ ਕਹਿੰਦੇ ਹਾਂ—

'ਕਲ ਕਾਤੀ ਰਾਜੇ ਕਸਾਈ ਧਰਮ ਪੰਖ ਕਰ ਉਡ ਰਿਹਾ'

ਤਾਂ ਦਫਾ 144 ਨਾਫਦ ਹੋ ਜਾਂਦੀ ਹੈ। ਗੁਰਦੁਆਰੇ ਵਿਚ ਜੇ ਇਹ ਗੱਲ ਕਹੀ ਜਾਵੇ, ਭਾਵੇਂ ਇਹ ਗੁਰਬਾਣੀ ਦੀ ਤੁਕ ਹੈ, ਤਾਂ ਕੀ ਤੁਸੀਂ ਸਮਝ ਸਕੋਗੇ ਕਿ ਕੀ ਇਹ ਧਰਮ ਪਰਚਾਰ ਹੈ ਜਾਂ political ਪਰਚਾਰ ਹੈ? ਦੁਖ ਮੈਨੂੰ ਇਸ ਗੱਲ ਦਾ ਹੈ ਤੇ ਕਾਂਗਰਸੀ ਸਿਖਾਂ ਦੀ ਹਾਲਤ ਤੇ ਤਰਸ ਵੀ ਆਉਂਦਾ ਹੈ ਜਿਹੜੇ ਅੱਜ ਤੋਂ ਡੇਢ ਦੋ ਸਾਲ ਪਹਿਲਾਂ, ਜਾਂ ਉਨ੍ਹਾਂ ਤੇ ਜਿਹੜੇ ਅਜ ਤੋਂ ਕੇਵਲ 10 ਦਿਨ ਪਹਿਲੇ ਆਪਣੇ ਵਿਚਾਰ ਕੁਝ ਹੋਰ ਰਖਦੇ ਸੀ ਔਰ ਗਿਆਨੀ ਜੀ ਦੇ ਕਥਨ ਅਨੁਸਾਰ ਉਹ ਕੁਝ ਬਦਲ ਗਏ ਹਨ। ਮੈਨੂੰ ਉਨ੍ਹਾਂ ਤੇ ਜ਼ਿਆਦਾ ਤਰਸ ਆਉਂਦਾ ਹੈ ਜਿਨ੍ਹਾਂ ਨੇ

ਲੋਕਾਂ ਦੇ ਦਿਲਾਂ ਵਿਚ ਇਹ ਜਜਬਾ ਗੁਰਦੁਆਰਿਆਂ ਵਿਚ ਪਰਚਾਰ ਕਰ ਕਰ ਕੇ ਪੈਦਾ ਕੀਤਾ ਸੀ ਔਰ ਹੋਰ ਬਹੁਤ ਸਾਰੀਆਂ ਗੱਲਾਂ ਕੀਤੀਆਂ ਔਰ ਹੁਣ ਉਹ ਬਦਲ ਗਏ ਹਨ। ਮੈਨੂੰ ਇਹ ਚੰਗੀ ਤਰ੍ਹਾਂ ਯਾਦ ਹੈ ਔਰ ਮੇਰੇ ਪਾਸ ਐਨੇ ਗੁਰਦੁਆਰੇ note ਕੀਤੇ ਹੋਏ ਹਨ ਜਿਨ੍ਹਾਂ ਗੁਰਦੁਆਰਿਆਂ ਵਿਚ ਇਹ ਜਾ ਜਾ ਕੇ political ਪਰਚਾਰ ਕਰਦੇ ਰਹੇ ਹਨ। ਮੈਨੂੰ ਹਿੰਦੁਸਤਾਨ ਦੇ ਕਿਸੇ ਕੋਨੇ ਤੇ ਵੀ ਐਸਾ ਕੋਈ ਗੁਰਦੁਆਰਾ ਨਜ਼ਰ ਨਹੀਂ ਆਉਂਦਾ ਜਿਥੇ political ਪਰਚਾਰ ਨਹੀਂ ਹੁੰਦਾ ਰਿਹਾ। ਮੈਂ ਇਹ ਗੱਲ ਵੀ ਕਹਿ ਸਕਦਾ ਹਾਂ ਕਿ ਦੇਸ਼ ਦੇ ਵਡੇ ਵਡੇ ਨੇਤਾਵਾਂ ਨੇ ਗਰਦੁਆਰਿਆਂ ਵਿਚ ਅਤੇ ਦੂਜੇ ਧਰਮ ਸਥਾਨਾਂ ਵਿਚ ਜਾ ਜਾ ਕੇ political ਪਰਚਾਰ ਕੀਤੇ ਨੇ। ਮੈਨੂੰ ਕੇਰਲਾ ਦਾ ਵਾਕਿਆ ਯਾਦ ਹੈ ਜਿਸ ਵੇਲੇ ਉਥੇ ਸ੍ਰੀ ਨੰਬੂਦਰੀ ਪਾਦ ਦੀ ਸਰਕਾਰ ਬਣੀ ਸੀ ਉਥੇ ਚਰਚ Federation ਨੂੰ ਔਰ ਮੁਸਲਮ ਲੀਗ ਨੂੰ ਨਾਲ ਲੈ ਕੇ ਗਿਰਜਾ ਘਰਾਂ ਵਿਚ ਤੇ ਮਸੀਤਾਂ ਵਿਚ ਇਨ੍ਹਾਂ ਕਾਂਗਰਸੀ ਲੋਕਾਂ ਨੇ, ਜਿਹੜੇ ਹੁਣ ਸਿਆਸਤ ਨੂੰ ਤੇ ਧਰਮ ਨੂੰ ਵਖ ਵਖ ਕਰਨਾ ਚਾਹੁੰਦੇ ਹਨ, politics ਦਾ ਪਰਚਾਰ ਕੀਤਾ। ਅਜ ਮੈਂ ਦੇਖਦਾ ਹਾਂ ਕਿ ਇਥੇ ਇਹ ਕਿਹਾ ਜਾਂਦਾ ਹੈ ਕਿ ਗੁਰਦੁਆਰਿਆਂ ਦੇ ਅੰਦਰ ਸਿਆਸੀ ਪਰਚਾਰ ਹੁੰਦਾ ਹੈ। ਮੈਂ ਆਪ ਇਸ ਰਾਏ ਦਾ ਹਾਂ ਕਿ ਗੁਰਦੁਆਰਿਆਂ, ਮੰਦਰਾਂ ਜਾਂ ਦੂਜੇ ਧਰਮ ਅਸਥਾਨਾਂ ਦੇ ਅੰਦਰ ਜੋ ਸਿਆਸੀ ਪਰਚਾਰ ਹੁੰਦਾ ਹੈ ਉਹ ਸਾਰਿਆਂ ਲਈ ਬੰਦ ਹੋਣਾ ਚਾਹੀਦਾ ਹੈ ਨਾ ਕਿ ਸਿਰਫ ਉਨ੍ਹਾਂ ਲਈ ਬੰਦ ਹੋਣਾ ਚਾਹੀਦਾ ਹੈ ਜਿਹੜੇ ਹੁਣ ਕਰ ਰਹੇ ਹਨ। ਮੇਰੇ ਸਾਹਮਣੇ ਸੈਂਕੜੇ ਐਸੀਆਂ ਮਿਸਾਲਾਂ ਹਨ, ਇਕ ਅਧ ਗੁਰ-ਦੁਆਰੇ ਦੀ ਨਹੀਂ, ਜਿਥੇ ਇਹ ਸਿਆਸੀ ਪਰਚਾਰ ਕਰਦੇ ਰਹੇ ਹਨ। ਹੁਣ ਇਹ ਉਲਟੀ ਗੱਲ ਕਰਨ ਲਗ ਗਏ ਹਨ। ਸਪੀਕਰ ਸਾਹਿਬ, ਕੁਝ ਸਿਖ legislators ਕੁਝ ਸਮਾਂ ਪਹਿਲੇ ਗੁਰਦੁਆਰਾ ਪ੍ਰਬੰਧਕ ਕਮੇਟੀ ਉਤੇ ਕਾਬਜ਼ ਹੋਏ ਪਰ ਥੋੜ੍ਹੇ ਚਿਰ ਬਾਅਦ ਉਹ ਗੁਰਦੁਆਰਿਆਂ ਵਿਚੋਂ ਨਿਕਲ ਗਏ। ਲੇਕਿਨ ਜਿਸ ਵੇਲੇ ਉਹ ਕਾਂਗਰਸੀ ਕਾਬਜ਼ ਸੀ ਉਸ ਵੇਲੇ ਦਰਬਾਰ ਸਾਹਿਬ ਤੇ ਵੀ ਉਹ ਸਿਆਸੀ ਸਪੀਚਾਂ, ਮੰਜੀ ਸਾਹਿਬ ਤੇ ਚਮਕੌਰ ਸਾਹਿਬ ਗੁਰਦੁਆਰਾ, ਭੈਣੀ ਸਾਹਿਬ ਅਤੇ ਭਠਿੰਡੇ ਦੇ ਗੁਰਦੁਆਰਾ ਦਮਦਮਾ ਸਾਹਿਬ ਗੁਰਦੁਆਰਾ, ਚੋਲਾ ਸਾਹਿਬ, ਫਤਿਹਗੜ ਸਾਹਿਬ ਔਰ ਲਖਨਊ ਦੇ ਗੁਰਦੁਆਰੇ ਵਿਚੋਂ ਵੀ ਸਪੀਚਾਂ ਕਰਦੇ ਰਹੇ ਸੀ। ਮੈਂ, ਸਪੀਕਰ ਸਾਹਿਬ, ਕਿਤਨੇ ਗੁਰਦੁਆਰੇ ਤੁਹਾਨੂੰ ਗਿਣਾ ਦੇਵਾਂ ਜਿਥੋਂ ਸਿਆਸੀ speeches ਹੁੰਦੀਆਂ ਰਹੀਆਂ ਹਨ। ਉਹ ਭਰਾ ਜਿਹੜੇ ਅਜ ਇਹ ਮਤਾ ਪੇਸ਼ ਕਰਦੇ ਹਨ ਉਹ ਸਦਾ ਗੁਰਦੁਆਰਿਆਂ ਵਿਚੋਂ ਸਿਆਸੀ ਸਪੀਚਾਂ ਕਰਦੇ ਰਹੇ ਹਨ। ਜਦੋਂ ਇਹ ਆਪ ਸਿਆਸੀ ਸਪੀਚਾਂ ਗੁਰਦੁਆਰਿਆਂ ਵਿਚੋਂ ਕਰਦੇ ਸਨ ਤਦ ਤਾਂ ਇਹ ਠੀਕ ਸੀ ਲੇਕਿਨ ਜੇ ਹੁਣ ਕੋਈ ਦੂਜੀ ਪਾਰਟੀ ਉਥੇ ਬਰਸਰੇ ਇਕਤਦਾਰ ਆ ਗਈ ਹੈ ਤਦ ਇਨ੍ਹਾਂ ਨੂੰ ਉਨ੍ਹਾਂ ਦੀਆਂ speeches ਜ਼ਹਿਰ ਲਗਦੀਆਂ ਹਨ।

ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਮਤਾ ਸਰਦਾਰ ਰਜਿੰਦਰ ਸਿੰਘ ਨੇ ਇਥੇ ਲਿਆਂਦਾ ਹੈ, ਇਹ ਸਮਾਂ ਇਸ ਮਤੇ ਦੇ ਲਿਆਉਣ ਦਾ ਨਹੀਂ ਸੀ। ਮੈਂ ਤੁਹਾਨੂੰ ਦਸਦਾ ਹਾਂ ਕਿ ਕਿਉਂ ਇਹ ਸਮਾਂ ਨਹੀਂ ਸੀ। ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਨੇ ਭੁਖ ਹੜਤਾਲ ਕੀਤੀ ਹੋਈ ਹੈ, ਪੰਡਤ ਜਵਾਹਰ ਲਾਲ, ਜਿਹੜੇ ਸਾਡੇ ਦੇਸ਼ ਦੇ ਮਹਾਨ ਨੇਤਾ ਹਨ, ਉਨ੍ਹਾਂ ਨੇ appeal ਕੀਤੀ ਮਾਸਟਰ ਤਾਰਾ ਸਿੰਘ ਨੂੰ ਅਤੇ ਜਿਹੜੇ ਸਜਨ ਆਰੀਆ ਸਮਾਜ ਵਿਚ ਭੁਖ ਹੜਤਾਲ ਕਰਕੇ ਬੈਠੇ ਹੋਏ ਹਨ, ਉਨ੍ਹਾਂ ਨੂੰ ਵੀ ਕਿ ਉਹ ਦੇਸ਼ ਦੇ ਭਲੇ ਤੇ ਅਮਨ ਨੂੰ ਮੁਖ ਰਖਦੇ ਹੋਏ ਵਰਤ ਛਡ ਦੇਣ। ਉਪ ਰਾਸ਼ਟ੍ਰਪਤੀ ਨੇ ਅਤੇ ਕਾਂਗਰਸ ਦੇ ਪਰਧਾਨ ਨੇ ਵੀ ਇਹ ਅਪੀਲ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਕੀਤੀ ਹੈ। Press ਦਾ ਗਲਾ ਘੁਟਣਾ ਪਿਆ ਹੈ, ਇਸੇ ਕਰ ਕੇ ਦਫਾ 144 ਲਗਾਣੀ ਪਈ ਹੈ ਔਰ ਇਸੇ ਕਰ ਕੇ ਬਾਹਰ ਤੋਂ ਪੁਲਸ ਮੰਗਾਉਣੀ ਪਈ ਹੈ ਔਰ ਹਰ ਤਰ੍ਹਾਂ ਦੀਆਂ ਸਰਕਾਰ ਨੂੰ ਪਾਬੰਦੀਆਂ ਲਗਾਉਣੀਆਂ ਪਈਆਂ ਹਨ। ਅਜ ਹਾਲਤ ਇਹ ਹੋ ਗਈ ਹੈ ਕਿ ਜੇ ਕੋਈ ਨੀਲੀ ਪਗੜੀ ਵਾਲਾ ਆਦਮੀ ਦਰਬਾਰ ਸਾਹਿਬ ਦਰਸ਼ਨ ਕਰਨ ਲਈ ਜਾਂਦਾ ਹੈ ਔਰ ਉਥੇ ਅੰਦਰ ਜਾਣ ਤੋਂ ਪਹਿਲੇ ਜੇ ਉਹ ਕਿਤੇ ਬੈਠ ਕੇ ਪਸ਼ਾਬ ਵੀ ਕਰਦਾ ਹੈ ਤਾਂ ਉਸ ਦੇ ਪਸ਼ਾਬ ਦੀ ਮੁਸ਼ਕ ਲਈ ਜਾਂਦੀ ਹੈ ਕਿ ਉਸ ਦੇ ਪਸ਼ਾਬ ਵਿਚੋਂ ਪੰਜਾਬੀ ਸੂਬੇ ਦੀ ਮੁਸ਼ਕ ਤਾਂ ਨਹੀਂ ਆਉਂਦੀ। ਅਗੇ ਕਦੇ ਗੁਰਦਆਰਿਆਂ ਵਿਚ ਜਾਣ ਤੇ ਪਾਬੰਦੀ ਨਹੀਂ ਸੀ ਲਗੀ, ਨਾ ਹੀ ਅਗੇ ਕਦੇ ਗੁਰਦੁਆਰਿਆਂ ਵਿਚ ਸਪੀਚਾਂ ਕਰਨ ਤੇ ਦਫਾ 144 ਲਗੀ ਸੀ। ਮੈਂ ਸਮਝਦਾ ਹਾਂ ਕਿ ਇਹ ਗਲ ਕਿਸੇ ਹਾਲਤ ਵਿਚ ਵੀ ਜਾਇਜ਼ ਨਹੀਂ ਸੀ ਜੋ ਬਹੁਤ ਸਾਰਿਆਂ ਵਲੋਂ ਇਹ ਕਿਹਾ ਗਿਆ ਹੈ ਕਿ ਅਕਾਲੀ ਦਲ ਵਲੋਂ ਸੂਬੇ ਦਾ ਅਮਨ ਭੰਗ ਕਰਨ ਦਾ ਪਰੋਗਰਾਮ ਹੈ। ਮੈਂ ਸਮਝਦਾ ਹਾਂ ਕਿ ਇਹ ਗੱਲ ਬਿਲਕੁਲ ਬੇ-ਬੁਨਿਆਦ ਹੈ। ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾਉ ਕਿ ਪਿਛਲੇ ਸਾਲ ਅਕਾਲੀ ਦਲ ਵਲੋਂ 55 ਹਜ਼ਾਰ ਆਦਮੀ ਗਰਿਫਤਾਰ ਕਰਵਾਏ ਗਏ ਸਨ, ਕਿਤੇ ਵੀ ਸਾਨੂੰ ਇਸ ਤਰ੍ਹਾਂ ਦੀ ਮਿਸਾਲ ਨਹੀਂ ਲਭਦੀ। ਜੇ ਉਨ੍ਹਾਂ ਨੇ ਤਸ਼ੱਦਦ ਦੀ ਨੀਤੀ ਬਣਾਈ ਹੋਈ ਹੁੰਦੀ ਤਾਂ ਕੀ ਉਨ੍ਹਾਂ ਨੇ 55—57 ਹਜ਼ਾਰ ਆਦਮੀ ਗਿਰਫਤਾਰ ਕਰਾਉਣੇ ਸੀ? ਕੋਈ ਤਹਿਰੀਕ ਨਹੀਂ, ਕੋਈ ਇਕੱਠ ਨਹੀਂ, ਕਿਸੇ ਗੱਲ ਦੀ ਅਜ਼ਾਦੀ ਨਹੀਂ, ਐਨਾ ਕੁਝ ਹੋਣ ਦੇ ਬਾਵਜੂਦ ਵੀ ਉਨ੍ਹਾਂ ਕੋਲ ਮਰਨ ਬਰਤ ਰਖ ਕੇ ਮਰ ਜਾਣ ਤੋਂ ਬਿਨਾਂ ਹੋਰ ਕੋਈ ਚਾਰਾ ਹੀ ਨਹੀਂ ਰਹਿ ਗਿਆ। ਇਸ ਕਰਕੇ ਇਹ ਕਹਿਣਾ ਕਿ ਅਕਾਲੀਆਂ ਦਾ ਤਸ਼ੱਦਦ ਕਰਨ ਦਾ ਪਰੋਗਰਾਮ ਹੈ, ਬਿਲਕੁਲ ਬੇ ਬੁਨਿਆਦ ਹੈ। ਔਰ ਇਸ ਵੇਲੇ ਇਸ ਮਤੇ ਦਾ ਲਿਆਉਣਾ ਵੀ ਜਾਇਜ਼ ਨਹੀਂ।

ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੁੰਦੀ ਜੇਕਰ ਦੋਨੋਂ ਪਾਰਟੀਆਂ ਖੁਲ੍ਹੇ ਮੈਦਾਨ ਵਿਚ ਘੁਲਦੀਆਂ। ਪਰ ਏਥੇ ਤਾਂ ਅਜੀਬ ਗੱਲ ਹੋ ਰਹੀ ਹੈ।

ਇਹ ਬਹਾਦਰੀ ਕਾਹਦੀ ਹੈ। ਕਿਸੇ ਨੂੰ ਆਪਣੇ ਵਿਚਾਰ platform ਤੋਂ ਜਾਂ press ਰਾਹੀਂ ਪਰਗਟ ਕਰਨ ਦੀ ਆਜ਼ਾਦੀ ਨਹੀਂ, ਨਾ ਹੀ ਲੋਕਾਂ ਨੂੰ ਇਹ ਸਮਝਾਉਣ ਦਾ ਮੌਕਾ ਦਿਤਾ ਹੈ ਕਿ ਅਸੀਂ ਕੀ ਚਾਹੁੰਦੇ ਹਾਂ ਜਾਂ ਤੁਹਾਡੀ ਕੀ ਲੋੜ ਹੈ। ਇਹ ਵੀ ਕੋਈ ਬਹਾਦਰੀ ਹੈ ਜਿਵੇਂ ਦੋ ਪਹਿਲਵਾਨਾਂ ਦੀ ਕੁਸ਼ਤੀ ਹੋਵੇ, ਇਕ ਦੀਆਂ ਲੱਤਾਂ ਬਾਹਾਂ ਬੰਨ੍ਹ ਦਿਤੀਆਂ ਜਾਣ, ਅੱਖਾਂ ਤੇ ਪੱਟੀ ਬੰਨ੍ਹ ਦਿੱਤੀ ਜਾਵੇ ਅਤੇ ਦੂਸਰਾ ਉਸ ਨੂੰ ਆਕੇ ਢਾ ਲਵੇ ਅਤੇ ਕਹੇ ਵੇਖ ਮੈਂ ਤੈਨੂੰ ਢਾ ਲਿਆ ਹੈ। ਇਹ ਕੋਈ ਬਹਾਦਰੀ ਹੈ। ਬਹਾਦਰੀ ਤਾਂ ਇਹ ਹੈ ਕਿ ਦੋਵੇਂ ਮੈਦਾਨ ਵਿਚ ਛਡ ਦਿਤੇ ਜਾਣ, ਜਿਸ ਨੂੰ ਕੋਈ ਢਾ ਲਵੇ ਅਤੇ ਉਹ ਢਹਿਣ ਤੋਂ ਬਾਅਦ ਦਾਦ ਦੇਵੇ ਕਿ ਸ਼ਾਬਾਸ਼ ਭਾਈ ਤੈਂ ਮੈਨੂੰ ਢਾ ਲਿਆ। ਮੈਂ ਤੇਰੀ ਦਲੇਰੀ ਦੀ ਦਾਦ ਦਿੰਦਾ ਹਾਂ। ਇਸ ਲਈ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਜੋ ਕੁਝ ਇਸ ਵੇਲੇ ਏਥੇ ਹੋ ਰਿਹਾ ਹੈ ਇਸ ਨਾਲ ਸਾਡੇ ਗੁਰੂਆਂ ਦੀ ਅਜ ਤੋਂ 500 ਸਾਲ ਪਹਿਲਾਂ ਚਲਾਈ ਰੀਤੀ ਨੂੰ ਖਤਮ ਕੀਤਾ ਜਾ ਰਿਹਾ ਹੈ। ਮੈਨੂੰ ਇਕ ਗੱਲ ਯਾਦ ਆਈ ਹੈ। ਜਿਸ ਤਰ੍ਹਾਂ ਪਿੰਡ ਪੰਚਾਇਤ ਵਿਚ ਹਰੀਜਨ ਪੰਚ ਦੀ ਹਾਲਤ ਹੁੰਦੀ ਹੈ ਉਸੇ ਤਰ੍ਹਾਂ ਏਸ ਪੰਚਾਇਤ ਮੰਡਲ ਵਿਚ ਕਾਂਗਰਸੀ ਸਿਖਾਂ ਦੀ ਹੈ। ਇਕ ਹਰੀਜਨ ਪੰਚ ਨੂੰ ਪੰਚਾਇਤ ਵਿਚ ਬੁਲਾਇਆ ਗਿਆ। ਇਹ ਮੇਰਾ ਦੋਸਤ ਸੀ ਮੈਂ ਕਿਹਾ ਚਲੋ ਮੈਂ ਵੀ ਨਾਲ ਚਲਦਾ ਹਾਂ। ਉਹ ਹਾਲਾਤ ਤੋਂ ਜਾਣੂ ਸੀ ਮੈਨੂੰ ਕਹਿਣ ਲੱਗਾ ਕਿ ਤੁਸੀਂ ਘਰ ਚਲੋ, ਘਰ ਬੈਠਕੇ ਵਿੱਚੋਂ ਕੁਰਸੀ ਕੱਢ ਕੇ ਆਰਾਮ ਕਰੋ, ਮੈਂ ਆਉਂਦਾ ਹਾਂ। ਇਹ ਕਹਿਕੇ ਚਲਾ ਗਿਆ। ਮੈਂ ਵੀ ਦੂਸਰੇ ਰਸਤੇ ਹੋ ਕੇ ਪਹਿਲਾਂ ਹੀ ਪਹੁੰਚ

ਗਿਆ ਮੇਰਾ ਦੋਸਤ ਜਦੋਂ ਆਇਆ ਤਾਂ ਦੋ ਇਕ ਪੰਚਾਇਤੀਆਂ ਨੇ ਕਿਹਾ ਕਿ ਫਲਾਣੇ ਨੂੰ ਪਿੰਡ ਵਿਚੋਂ ਬੁਲਾ ਲਿਆ। ਮੈਨੂੰ ਵੇਖ ਕੇ ਲਗਾ ਕੌੜੀ ਨਿਗਾਹ ਨਾਲ ਵੇਖਣ। ਇਹ ਹੈ ਹਾਲਤ ਹਰੀਜਨ ਮੈਂਬਰਾਂ ਦੀ ਪੰਚਾਇਤ ਵਿਚ। ਔਰ ਇਸ ਤਰ੍ਹਾਂ ਦੀ ਹਾਲਤ ਇਸ ਸਰਕਾਰ ਦੇ ਉਨ੍ਹਾਂ ਸਲਾਹੀਆਂ ਦੀ ਹੈ ਜੋ ਕਹਿੰਦੇ ਹਨ ਕਿ ਸਿਆਸਤ ਨੂੰ ਧਾਰਮਕ ਕੰਮਾਂ ਵਿਚ ਦਾਖਲ ਨਹੀਂ ਕਰਨਾ ਚਾਹੀਦਾ। ਗਿਆਨੀ ਜੀ ਨੇ ਕਿਹਾ ਹੈ ਕਿ ਮਨ ਤਬਦੀਲ ਕਰ ਲੈਣਾ ਚਾਹੀਦਾ ਹੈ। ਇਨ੍ਹਾਂ ਦਾ ਕੀ ਹੈ, ਇਹ ਤਾਂ ਇਸ ਕੁਰਸੀ ਤੋਂ ਉਠ ਕੇ ਜਦੋਂ ਉਸ ਕੁਰਸੀ ਤੇ ਜਾਂਦੇ ਹਨ ਤਾਂ ਤਬਦੀਲ ਹੋ ਜਾਂਦੇ ਹਨ। ਗਿਆਨੀ ਜੀ ਵਾਲੀਆਂ ਆਦਤਾਂ ਤਾਂ ਰਬ ਨਾ ਹੀ ਕਿਸੇ ਨੂੰ ਪਾਵੇ। ਪਰ ਇਹ ਕਿਸ ਤਰ੍ਹਾਂ ਸਕਦਾ ਹੈ ਕਿ ਇਤਨੀ ਪੁਰਾਤਨ ਰੀਤੀ ਜਿਹੜੀ ਕਿ ਗੁਰੂਆਂ ਦੀ ਚਲਾਈ ਹੋਈ ਹੈ ਉਹ ਵ। ਤਬਦੀਲ ਹੋ ਜਾਵੇ। ਅਜ ਕਿਹਾ ਜਾਂਦਾ ਹੈ ਕਿ ਸਿਖ ਇਹੋ ਜਿਹੇ ਰਸਤੇ ਇਖਤਿਆਰ ਕਰ ਰਹੇ ਹਨ ਜਿਹੜੇ ਅਮਲ ਦੀ ਨੀਤੀ ਦੇ ਵਿਰੁਧ ਹਨ। ਮੈਂ ਇਸ ਖਿਆਲ ਨਾਲ ਸਹਿਮਤ ਨਹੀਂ। ਬਲਕਿ ਸਰਕਾਰ ਹੈ ਜਿਹੜੀ ਹਰ ਕੰਮ ਵਿਚ ਆਪਣਾ ਹੱਥ ਪਾਉਣਾ ਚਾਹੁੰਦੀ ਹੈ। ਸਰਕਾਰ ਪਾਸ Control ਕਰਨ ਦੇ ਹੋਰ ਸਾਧਨ ਵੀ ਹਨ। ਜੇ ਓਹ ਚਾਹੁਣ ਤਾਂ ਉਹ ਵੀ ਵਰਤ ਸਕਦੇ ਹਨ। ਪਰ ਨੀਤੀ ਇਨ੍ਹਾਂ ਦੀ ਇਹ ਨਹੀਂ। ਮੈਂ ਸਿੱਖਾਂ ਦੇ ਅਮਨ ਦੀ ਗੱਲ ਕਰਾਂ ਕਿ ਜਿਸ ਵੇਲੇ police ਗੁਰਦਵਾਰਾ ਸਾਹਿਬ ਵਿਚ ਦਾਖਲ ਹੋਣਾ ਚਾਹੁੰਦੀ ਸੀ ਤਾਂ ਕਿਸੇ ਨੇ ਉਸ ਵੇਲੇ ਆਕੇ ਕਿਹਾ ਕਿ ਮਾਸਟਰ ਤਾਰਾ ਸਿੰਘ ਜੀ ਨੂੰ ਪੁਲਸ ਚੁਕ ਕੇ ਲੈ ਜਾਣਾ ਚਾਹੁੰਦੀ ਹੈ। ਸੰਤ ਫਤਹ ਸਿੰਘ ਜੀ ਨੇ ਉਸੇ ਵੇਲੇ ਜਵਾਬ ਦਿਤਾ ਸੀ ਕਿ ਭਾਈ ਤੁਸੀਂ ਲੇਟ ਜਾਉ ਉਨ੍ਹਾਂ ਦੇ ਰਸਤੇ ਵਿਚ। ਜੇ ਉਹ ਤੁਹਾਡੇ ਉਤੋਂ ਦੀ ਚੁਕ ਲੈਕੇ ਜਾਂਦੇ ਹਨ ਤਾਂ ਤੁਹਾਨੂੰ ਕੋਈ ਦੁਖ ਨਹੀਂ ਹੋਵੇਗਾ ਕਿ ਤੁਸੀਂ ਕੋਈ ਉਪਰਾਲਾ ਨਹੀਂ ਕੀਤਾ। ਅਗਰ ਕੋਈ ਉਨ੍ਹਾਂ ਦੇ ਦਿਲ ਵਿਚ ਐਸੀ ਗੱਲ ਹੁੰਦੀ ਤਾਂ ਜ਼ਰੂਰ ਕਿਹਿੰਦੇ ਕਿ ਭਾਈ ਤੁਹਾਨੂੰ ਉਨ੍ਹਾਂ ਦਾ ਡਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ, ਪਰ ਐਸੀ ਗੱਲ ਉਨ੍ਹਾਂ ਦੇ ਚਿਤ ਚੇਤੇ ਵੀ ਨਹੀਂ ਹੈ। ਜੇਕਰ 55,000 ਆਦਮੀਆਂ ਦੀ ਗਰਿਫਤਾਰੀ ਦੇ ਕੇ ਵੀ ਉਨ੍ਹਾਂ ਨੇ ਅਮਨ ਦਾ ਰਾਹ ਨਹੀਂ ਛਡਿਆਂ ਤਾਂ ਹੁਣ ਕੀ ਛਡਣਗੇ। ਉਨ੍ਹਾਂ ਨੇ ਇਕ speech ਵਿਚ ਕਿਹਾ ਸੀ ਕਿ ਦਫਾ 144 ਅਸੀਂ ਭੰਗ ਨਹੀਂ ਕਰਨੀ। ਸਾਨੂੰ ਸਰਕਾਰ ਦੇ 144 ਦਫਾ ਦੇ ਹੁਕਮ ਦਾ ਪੂਰੀ ਤਰਾਂ ਸਤਿਕਾਰ ਕਰਨਾ ਚਾਹੀਦਾ ਹੈ। ਭਾਵੇਂ ਹਾਕਮ ਪਾਰਟੀ ਵਲੋਂ ਜਲਸੇ ਜਲੂਸ ਵੀ ਨਿਕਲਦੇ ਹਨ ਅਤੇ ਹੋਰ ਇਸ ਦਫਾ ਦੇ ਵਿਰੁਧ ਕੰਮ ਕੀਤੇ ਜਾਂਦੇ ਹਨ ਪਰ ਅਕਾਲੀਆਂ ਵੱਲੋਂ ਕਿਸੇ ਇਕ ਜਗ੍ਹਾ ਵੀ ਦਫਾ 144 ਭੰਗ ਨਹੀਂ ਕੀਤੀ ਗਈ। ਜਿਥੋਂ ਤਕ ਅਮਨ ਦੀ ਨੀਤੀ ਦਾ ਸਬੰਧ ਹੈ ਅਸੀਂ ਬੜੀ ਸ਼ਾਂਤੀ ਅਤੇ ਅਮਨ ਨਾਲ ਤੇ ਦੇਸ਼ ਦੇ ਹਿਤਾਂ ਨੂੰ ਸਾਹਮਣੇ ਰਖਦੇ ਹੋਏ ਇਸ ਨੂੰ ਕਾਇਮ ਰਖਿਆ ਹੈ। ਇਹ ਹਰ ਉਸ ਆਦਮੀ ਦਾ ਫਰਜ਼ ਹੈ ਜੋ ਹਿੰਦੁਸਤਾਨ ਵਿਚ ਵਸਦਾ ਹੈ। ਕੋਈ ਵੀ ਕੌਮਪ੍ਰਸਤ ਆਪਣੇ ਦੇਸ਼ ਦਾ ਨੁਕਸਾਨ ਨਹੀਂ ਚਾਹੁੰਦਾ ਪਰ ਜੋ ਕੁਝ ਕਰਵਾਇਆ ਜਾਂਦਾ ਹੈ ਉਹ ਇਨ੍ਹਾਂ ਦਾ ਆਪਣਾ ਇਸ਼ਾਰਾ ਹੈ। ਮੈਨੂੰ ਇਕ ਮਿਸਾਲ ਚੇਤੇ ਆ ਗਈ, ਉਹ ਇਹ ਹੈ ਕਿ ਮੈਂ ਆਪਣੇ ਇਕ ਦੋਸਤ ਨਾਲ ਉਹਦੇ ਸਹੁਰੇ ਘਰ ਚਲਾ ਗਿਆ। ਇਹ ਪਿੰਡਾਂ ਵਿਚ ਰਵਾਇਤ ਹੈ ਕਿ ਪਰਾਹੁਣੇ ਨੂੰ ਪਿੰਡ ਦੀਆਂ ਕੁੜੀਆਂ ਇਕੱਠੀਆਂ ਹੋਕੇ ਮਖੌਲ ਕਰਦੀਆਂ ਹਨ। ਅਸੀਂ ਬਠੇ ਰਹੇ ਸਾਨੂੰ ਕਿਸੇ ਨੇ ਕੋਈ ਮਖੌਲ ਨਾ ਕੀਤਾ। ਥੋੜ੍ਹੀ ਦੇਰ ਬਾਅਦ ਇਕ ਬਾਬਾ ਆਇਆ ਉਹ ਕੁੜੀਆਂ ਜਿਥੇ ਝੁੰਡ ਬਣਾਈ ਖੜ੍ਹੀਆਂ ਸਨ ਉਥੇ ਜਾ ਕੇ ਕਹਿਣ ਲਗਾ ਕਿ ਵੇਖਣਾ ਉਹ ਪਰਾਹੁਣੇ ਆਏ ਬਠੇ ਹਨ, ਉਨ੍ਹਾਂ ਨੂੰ ਕੋਈ ਮਸ਼ਕਰੀ ਮਖੌਲ ਨਾ ਕਰਨਾ। ਉਹ ਦਾ ਇਹ ਕਹਿਣਾ ਹੀ ਸੀ ਕਿ ਕੁੜੀਆਂ ਨੇ ਛੱਲੀਆ ਮਾਰ ਮਾਰ ਬਿਸਤਰੇ ਭਰ ਦਿਤੇ। ਅਸੀਂ ਇਸ ਤਰ੍ਹਾਂ ਦੇ ਜੋ ਇਸ਼ਾਰੇ ਕੀਤੇ ਜਾਂਦੇ ਹਨ ਉਹ ਵੀ ਸਮਝਦੇ ਹਾਂ। ਮੈਂ ਸਮਝਦਾ ਹਾਂ ਕਿ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਸਾਰੇ ਪੰਜਾਬ ਵਿਚ 1948 ਤੋਂ ਬਾਅਦ ਇਕ case ਵੀ ਐਸਾ ਨਹੀਂ ਲਭਦਾ ਜਿਸ ਰਾਹੀਂ ਇਹ ਕਿਹਾ ਜਾ ਸਕੇ ਕਿ ਹਿੰਦੂ ਸਿਖ ਜਾਂ ਸਿਖ ਮੁਸਲਮਾਨ ਦਾ ਕੋਈ ਫ਼ਸਾਦ ਹੋਇਆ ਹੋਵੇ। ਪਰ ਅਜ ਜਿਸ ਤਰ੍ਹਾਂ ਤੇ ਮਤੇ ਪਾਸ ਕੀਤੇ ਜਾ ਰਹੇ ਹਨ ਇਹ ਤਾਂ ਤਲਖੀ ਵਧਾਉਣ ਦੇ ਇਕ ਢੰਗ ਹਨ, ਇਹ ਚੀਜ਼ ਬਿਲਕੁਲ ਬੇ ਵਕਤ ਹੈ ਜਿਹੜੀ ਸੋਭਦੀ ਨਹੀਂ। ਇਸ ਵੇਲੇ ਦੀ ਨੀਤੀ ਜੋ ਹੈ ਉਹ ਇਹੋ ਹੈ ਕਿ ਸੂਬੇ ਵਿਚ ਅਮਨ ਕਾਇਮ ਰਖਿਆ ਜਾਵੇ ਬੜੇ ਬੜੇ ਲੀਡਰ ਵੀ ਐਸੀਆਂ ਹੀ ਅਪੀਲਾਂ ਕਰਦੇ ਹਨ। ਇਹੋ ਜਿਹੇ ਵਾਤਾਵਰਨ ਵਿਚ ਇਸ ਤਰ੍ਹਾਂ ਦੇ ਮਤੇ ਦਾ ਆਉਣਾ ਕੁਝ ਸਮਝ ਨਹੀਂ ਆਉਂਦਾ। ਇਕ ਪਾਸੇ ਤਾਂ ਅਮਨ ਕਾਇਮ ਕਰਨ ਦੀਆਂ ਅਪੀਲਾਂ ਕੀਤੀਆਂ ਜਾਂਦੀਆਂ ਅਤੇ ਦੂਸਰੇ ਪਾਸੇ ਇਸ ਤਰ੍ਹਾਂ ਦੇ ਮਤੇ ਬਹਿਸ ਵਿਚ ਰਖੇ ਜਾਂਦੇ ਹਨ ਜਿਹੜੇ ਕਿ ਬਿਲਕੁਲ ਹੀ ਗ਼ਲਤ ਲੱਗ ਰਹੀ ਹੈ। ੩-੪ ਦਿਨ ਤੋਂ ਮੈਂ ਇਸ ਹਾਊਸ ਵਿਚ ਸਪੀਚਾਂ ਸੁਣ ਰਿਹਾ ਹਾਂ। ਚਾਹੀਦਾ ਤਾਂ ਇਹ ਸੀ ਕਿ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਜਿਨ੍ਹਾਂ ਰਾਹੀਂ ਇਕ ਦੂਸਰੇ ਦੇ ਨੇੜੇ ਆਉਣ ਦੀ ਸੰਭਾਵਨਾ ਹੁੰਦੀ ਪਰ ਇਸ ਤਰ੍ਹਾਂ ਦੀਆਂ ਗਲਾਂ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਸੁਣ ਕੇ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਮੈਂਬਰਾਨ ਵੱਲੋਂ ਕਿਹਾ ਗਿਆ ਕਿ ਇਨ੍ਹਾਂ ਪਵਿਤਰ ਅਸਥਾਨਾ ਦੀ ਬੇਹੁਰਮਤੀ ਕੀਤੀ ਜਾਂਦੀ ਹੈ ਕਿਉਂਕਿ ਏਥੇ ਗੁੰਡੇ ਛੁਪੇ ਹੋਏ ਹਨ, ਬਦਮਾਸ਼ ਹਨ, ਏਥੇ ਸ਼ਰਾਬਾਂ ਪੀਤੀਆਂ ਜਾਂਦੀਆਂ ਹਨ, ਹੋਰ ਪਤਾ ਨਹੀਂ ਕੀ ਕੁਝ ਕੀਤਾ ਜਾਂਦਾ ਹੈ। ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਸੀ ਜਿਸ ਤਰ੍ਹਾਂ ਦੀਆਂ ਇਨ੍ਹਾਂ ਪਵਿਤਰ ਅਸਥਾਨਾ ਦੇ ਮੁਤਾਲਿਕ ਗੱਲਾਂ ਕੀਤੀਆਂ ਜਾਂਦੀਆਂ ਹਨ। ਜੇ ਸਾਡੀ ਆਪਸ ਦੀ ਲੜਾਈ ਹੈ ਕਮ ਅਜ਼ ਕਮ ਇਹ ਤਾਂ ਸੋਚਣਾਂ ਚਾਹੀਦਾ ਸੀ ਕਿ ਇਨ੍ਹਾਂ ਪਵਿਤਰ ਅਸਥਾਨਾਂ ਦੀ ਕੀ ਅਹਿਮੀਅਤ ਹੈ। ਜਿਥੇ ਜਾ ਕੇ ਸਾਡਾ ਸਿਰ ਝੁਕਦਾ ਹੈ ਅੱਜ ਉਨ੍ਹਾਂ ਦੇ ਮੁਤਾਲਿਕ ਅਸੀਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਾਂ। ਇਹ 400 ਸਾਲ ਦੀਆਂ ਸਾਡੀਆਂ ਰਵਾਇਤਾਂ ਹਨ ਜੋ ਅਸੀਂ ਇਸ ਤਰ੍ਹਾਂ ਕਹਿਕੇ ਖਤਮ ਕਰ ਰਹੇ ਹਾਂ, ਕਿਉਂਕਿ ਉਹ ਗੁਰਦੁਆਰਿਆਂ ਵਿਚ ਸਿਆਸਤ ਨਹੀਂ ਵੇਖ ਸਕਦੇ। ਕਿਉਂਕਿ ਗੁਰਦੁਆਰੇ ਹੁਣ ਅਕਾਲੀ ਪਾਰਟੀ ਕੋਲ ਹਨ ਇਸ ਲਈ ਮੇਰੇ ਸਾਹਮਣੇ ਜਥੇਦਾਰ ਬਲਵੰਤ ਸਿੰਘ ਜੀ ਚਨਾਰਥਲ ਬੈਠੇ ਹਨ। ਉਹ ਪੈਪਸੂ ਵਿਚ ਗੁਰਦੁਆਰਾ Interim Board ਦੇ ਪਰਧਾਨ ਵੀ ਰਹੇ ਹਨ। 1959 ਵਿਚ ਗੁਰਦੁਆਰਾ ਦੁਖ ਨਿਵਾਰਨ ਸਾਹਿਬ ਵਿਚ ਇਹ ਵਜ਼ੀਰ ਲੈ ਜਾਂਦੇ ਰਹੇ ਹਨ ਅਤੇ ਉਨ੍ਹਾਂ ਦੀਆਂ ਤਕਰੀਰਾਂ ਵੀ ਕਰਵਾਉਂਦੇ ਰਹੇ ਹਨ। ਪੰਡਿਤ ਨਹਿਰੂ ਜੀ ਵੀ ਫਤਿਹਗੜ੍ਹ ਸਾਹਿਬ ਸ਼ਹੀਦੀ ਜੋੜ ਮੇਲੇ ਤੇ ਲਿਆਂਦੇ ਗਏ ਸੀ ਅਤੇ ਤਕਰੀਰ ਕਰਵਾਈ ਸੀ। ਅਜ ਇਨ੍ਹਾਂ ਥਾਵਾਂ ਤੇ ਸਿਆਸੀ ਗੱਲਾਂ ਕਰਨੀਆਂ ਮਨ੍ਹਾਂ ਹਨ ਕਿਉਂਕਿ ਅਕਾਲੀਆਂ ਕੋਲ ਗੁਰਦੁਆਰੇ ਚਲੇ ਗਏ ਹਨ। ਅਜ ਤੁਸੀਂ ਜੇ ਅਕਾਲੀਆਂ ਦੇ ਖਿਲਾਫ ਹੋ ਬੇਸ਼ਕ ਉਨ੍ਹਾਂ ਨੂੰ ਖਤਮ ਕਰੋ ਪਰ ਜੋ ਗੁਰੂ ਸਾਹਿਬਾਨ ਦੀ 400 ਸਾਲ ਪਹਿਲਾਂ ਦੀ ਚਲਾਈ ਹੋਈ ਨੀਤੀ ਹੈ ਉਸ ਨੂੰ ਤੁਸੀਂ ਖਤਮ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ ਪੰਜਾਬੀ ਸੂਬੇ ਦੀ ਜੋ ਮੰਗ ਹੈ ਇਹ ਇਕ ਫਿਰਕੂ ਮੰਗ ਹੈ। ਪਰ ਮੈਂ ਇਸ ਨੂੰ ਫਿਰਕੂ ਮੰਗ ਨਹੀਂ ਕਹਿੰਦਾ ਕਿਉਂਕਿ ਵਿਧਾਨ ਅਨੁਸਾਰ ਮੰਗ ਕੀਤੀ ਜਾ ਰਹੀ ਹੈ। ਇਹ ਫਿਰਕੂ ਮੰਗ ਤਾਂ ਹੁੰਦੀ ਜੇ ਇਕਲੇ ਅਕਾਲੀ ਹੀ ਇਸ ਦੀ ਹਮਾਇਤ ਕਰਦੇ, ਹੋਰ ਕੋਈ ਨਾ ਕਰਦਾ। ਮੇਰੇ ਸਾਹਮਣੇ ਬੜੇ ਲਾਇਕ ਦੋਸਤ ਜਿਹੜੇ ਕਿ B.A.,LL.B. ਹਨ ਬੈਠੇ ਹਨ, ਜਿਹੜੇ ਆਦਮੀ ਇਤਨੇ ਪੜ੍ਹੇ ਲਿਖੇ ਹਨ, ਮੇਰੇ ਵਰਗੇ ਤਾਂ ਭਾਵੇਂ ਕਹਿ ਦੇਣ, ਪਰ ਜਦੋਂ ਇਹ ਪੜ੍ਹੇ ਲਿਖੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਤਾਂ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਪੰਜਾਬੀ ਸੂਬੇ ਦੀ demand ਕਰਨ ਵੇਲੇ ਸੰਤ ਫਤਿਹ ਸਿੰਘ ਜੀ ਨੇ ਇਕ ਬਾਰ ਨਹੀਂ ਬਲਕਿ ਬਾਰ ਬਾਰ ਕਿਹਾ ਹੈ ਕਿ ਮੈਂ ਗਿਣਤੀਆਂ

ਮਿਣਤੀਆਂ ਵਿਚ ਨਹੀਂ ਪੈਂਦਾ। ਮੈਂ ਨਹੀਂ ਜਾਣਦਾ ਇਸ ਵਿਚ ਕਿਤਨੇ ਹਿੰਦੂ ਸਿਖ ਹੋਣਗੇ ਅਤੇ ਕਿਤਨੇ ਹਰੀਜਨ ਹੋਣਗੇ, ਪਰ ਅਸੀਂ ਤਾਂ ਇਹ ਗਲ ਚਾਹੁੰਦੇ ਹਾਂ ਕਿ ਇਸ ਵਿਚ ਉਹ ਲੋਕ ਹੋਣ ਜਿਹੜੇ ਪੰਜਾਬੀ ਬੋਲਦੇ ਹੋਣ, ਇਸ ਤਰ੍ਹਾਂ ਦਾ ਇਹ ਪੰਜਾਬੀ ਸੂਬਾ ਹੋਵੇ।

ਪੰਜਾਬੀ ਸੂਬਾ ਅਸੀਂ ਉਸੇ ਇਲਾਕੇ ਨੂੰ ਹੀ ਕਹਿੰਦੇ ਹਾਂ ਜਿਥੇ ਵਧੇਰੇ ਲੋਕੀਂ ਪੰਜਾਬੀ ਬੋਲਦੇ ਹਨ। ਪੰਜਾਬ ਸਰਕਾਰ ਨੇ ਔਰ ਪੈਪਸੂ ਦੀ ਪੁਰਾਣੀ ਸਰਕਾਰ ਨੇ ਇਲਾਕਿਆਂ ਦੀਆਂ ਹੱਦਾਂ ਮੁਕਰਰ ਕੀਤੀਆਂ ਸਨ ਕਿ ਫਲਾਣੇ ਇਲਾਕੇ ਦੇ ਵਿਚ ਹਿੰਦੀ ਬੋਲੀ ਜਾਂਦੀ ਹੈ ਔਰ ਫਲਾਣਾ ਫਲਾਣਾ ਇਲਾਕਾ ਪੰਜਾਬੀ ਬੋਲੀ ਵਾਲਾ ਹੈ। ਸੱਚਰ ਫਾਰਮੂਲਾ ਵੀ ਪੰਜਾਬ ਸਰਕਾਰ ਨੇ ਹੀ ਬਣਾਇਆ ਸੀ। ਉਨ੍ਹਾਂ ਨੇ ਜਿਹੜੀਆਂ ਲੀਕਾਂ ਉਲੀਕੀਆਂ ਸੀ ਕਿ ਏਥੋਂ ਤਕ ਲੋਕ ਹਿੰਦੀ ਬੋਲਦੇ ਹਨ ਔਰ ਏਥੋਂ ਤਕ ਪੰਜਾਬੀ ਬੋਲਦੇ ਹਨ ਉਨ੍ਹਾਂ ਦੇ ਵਿਚ ਜੇ ਕੁਝ ਇਲਾਕੇ ਗਲਤੀ ਨਾਲ ਸ਼ਾਮਲ ਕਰਨੇ ਰਹਿ ਗਏ ਹੋਣ ਜਾਂ ਗਲਤ ਤਰੀਕੇ ਨਾਲ ਨੱਥੀ ਕਰ ਦਿਤੇ ਗਏ ਹੋਣ ਤਾਂ ਉਨ੍ਹਾਂ ਦੇ ਬਾਰੇ ਸੰਤ ਫਤਹਿ ਸਿੰਘ ਹੋਰਾਂ ਨੇ ਕਿਹਾ ਹੈ ਕਿ ਵਾਧਾ ਘਾਟਾ ਕਰ ਲਿਆ ਜਾਵੇ। ਏਸੇ ਤਰ੍ਹਾਂ, ਸਪੀਕਰ ਤਾਹਿਬ, ਸੈਂਟਰ ਦੀ ਸਰਕਾਰ ਨੇ ਆਪ ਹੀ ਦੋ ਰੀਜਨਲ ਕਮੇਟੀਆਂ ਬਣਾ ਕੇ ਕਿਹਾ ਹੈ ਕਿ ਇਹ ਹਿੰਦੀ ਬੋਲਦਾ ਇਲਾਕਾ ਹੈ ਔਰ ਇਹ ਪੰਜਾਬੀ ਬੋਲਦਾ ਇਲਾਕਾ ਹੈ। ਇਸ ਤਰ੍ਹਾਂ ਨਾਲ ਉਨ੍ਹਾਂ ਨੇ ਬੋਲੀ ਦੇ ਆਧਾਰ ਤੇ ਆਪ ਹੀ ਵੰਡ ਕਰ ਦਿਤੀ ਹੈ। ਸਰਕਾਰ ਖੁਦ ਹੀ ਇਸ ਕਿਸਮ ਦੇ ਨਕਸ਼ੇ ਉਲੀਕੀ ਬੈਠੀ ਹੈ। ਇਸ ਵਾਸਤੇ ਬੋਲੀ ਦੇ ਆਧਾਰ ਤੇ ਜੋ ਕੋਈ ਸੂਬਾ ਬਣਦਾ ਹੈ ਤਾਂ ਉਸ ਦੇ ਵਿਚ ਇਨ੍ਹਾਂ ਨੂੰ, ਮੈਨੂੰ ਸਮਝ ਨਹੀਂ ਆਉਂਦੀ ਇਤਰਾਜ਼ ਕਿਉਂ ਪੈਦਾ ਹੁੰਦਾ ਹੈ। ਜਿਹੜੀ ਚੀਜ਼ ਸਰਕਾਰ ਨੇ ਖੁਦ ਹੀ ਕੀਤੀ ਹੈ ਉਸ ਨੂੰ ਫਿਰਕੂ ਨਹੀਂ ਕਿਹਾ ਜਾ ਸਕਦਾ। ਸਪੀਕਰ ਸਾਹਿਬ, ਜੇ ਕੋਈ ਅਲਹਿਦਾ ਸਿਖ ਸਟੇਟ ਬਣਾਉਣ ਲਈ ਆਖਦਾ ਹੋਵੇ ਜਾਂ ਫਿਰਕੂ ਚੀਜ਼ ਦੀ ਮੰਗ ਕਰਦਾ ਹੋਵੇ ਤਾਂ ਮੈਂ ਸਭ ਤੋਂ ਪਹਿਲਾ ਆਦਮੀ ਹੋਵਾਂਗਾ ਜਿਹੜਾ ਉਸ ਚੀਜ਼ ਦੀ ਮੁਖਾਲਫਤ ਕਰਾਂਗਾ। ਪੰਜਾਬੀ ਸੂਬੇ ਦੀ ਮੰਗ ਨੂੰ ਹਿੰਦੁਸਤਾਨ ਦੀਆਂ ਜਿਹੜੀਆਂ ਬਹੁਤ ਸਾਰੀਆਂ ਪੁਲੀਟੀਕਲ ਪਾਰਟੀਆਂ ਹਨ ਉਨ੍ਹਾਂ ਦੇ ਲੀਡਰਾਂ ਨੇ support ਕੀਤਾ ਹੈ। ਰਾਜਾ ਜੀ ਅਤੇ ਜੈਪ੍ਰਕਾਸ਼ ਨਾਰਾਇਣ ਨੇ ਇਸ ਦੀ ਹਿਮਾਇਤ ਕੀਤੀ ਹੈ। ਇਸ ਤੋਂ ਇਲਾਵਾ ਹੋਰ ਵੀ ਜਿਤਨੀਆਂ ਵਡੀਆਂ ਵਡੀਆਂ ਕੇਂਦਰੀ ਪੁਲੀਟੀਕਲ ਪਾਰਟੀਆਂ ਹਨ ਉਨ੍ਹਾਂ ਦੇ ਲੀਡਰਾਂ ਨੇ ਕਿਹਾ ਹੈ ਕਿ ਪੰਜਾਬ ਦੇ ਵਿਚ ਹਿੰਦੀ ਬੋਲਣ ਵਾਲੇ ਇਲਾਕੇ ਦੇ ਲੋਕ ਅਲਹਿਦਾ ਹਨ। ਔਰ ਪੰਜਾਬੀ ਬੋਲਣ ਵਾਲੇ ਇਲਾਕੇ ਦੇ ਲੋਕ ਅਲਹਿਦਾ ਹਨ ਇਸ ਕਰਕੇ ਪੰਜਾਬੀ ਬੋਲੀ ਦਾ ਸੂਬਾ ਬਣਨਾ ਚਾਹੀਦਾ ਹੈ। ਇਸ ਤਰੀਕੇ ਨਾਲ ਸਰਕਾਰ ਨੇ ਖੁਦ ਹੀ ਬੋਲੀ ਦੇ ਆਧਾਰ ਤੇ ਸੂਬੇ ਦੀ ਵੰਡ ਕੀਤੀ ਹੋਈ ਹੈ ਔਰ ਕਾਂਗਰਸ ਬਿਨਾਂ ਬਾਕੀ ਸਾਰੀਆਂ ਪਾਰਟੀਆਂ ਵੀ ਇਸ ਗੱਲ ਨੂੰ ਤਸਲੀਮ ਕਰਦੀਆਂ ਹਨ। ਔਰ ਸਾਰੇ ਪਾਰਟੀਆਂ ਵਾਲੇ ਲੀਡਰ ਵੀ ਇਸ ਗੱਲ ਨੂੰ ਤਸਲੀਮ ਕਰਦੇ ਹਨ। ਸਪੀਕਰ ਸਾਹਿਬ, ਅਗਰ ਇਹ ਮੰਗ ਫਿਰਕੂ ਹੁੰਦੀ ਤਾਂ ਪਾਰਲੀਮੈਂਟ ਦੇ ਵਿਚ ਇਸ ਦੀ ਹਮਾਇਤ ਹਿੰਦੂ ਮੈਂਬਰ ਨਾ ਕਰਦੇ। ਮਗਰ ਇਸ ਦੀ ਹਮਾਇਤ ਹਿੰਦੂ ਮੈਂਬਰਾਂ ਨੇ ਵੀ ਕੀਤੀ ਹੈ। ਇਸ ਕਰਕੇ ਪੰਜਾਬੀ ਸੂਬੇ ਦੀ ਮੰਗ ਨੂੰ ਫਿਰਕੂ ਨਹੀਂ ਕਿਹਾ ਜਾ ਸਕਦਾ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਮਹਿਜ਼ ਇਕ ਜ਼ਿਦ ਦਾ ਸਵਾਲ ਬਣਾ ਕੇ ਇਸ ਦੀ ਮੁਖਾਲਫਤ ਕਰਨੀ ਸ਼ੁਰੂ ਕੀਤੀ ਹੋਈ ਹੈ। ਇਸ ਪੰਜਾਬੀ ਸੂਬੇ ਦੀ ਮੰਗ ਨੂੰ ਹਿੰਦੁਸਤਾਨ ਦੇ ਵਿਚ ਸਿਰਫ ਦੋ ਪਾਰਟੀਆਂ ਤੋਂ ਇਲਾਵਾ ਹੋਰ ਜਿਤਨੀਆਂ ਵੀ ਪਾਰਟੀਆਂ ਹਨ ਉਨ੍ਹਾਂ ਨੇ ਬੜੇ ਜ਼ੋਰ ਦੇ ਨਾਲ support ਕੀਤਾ ਹੈ। ਸਰਦਾਰ ਰਾਜਿੰਦਰ ਸਿੰਘ ਹੋਰੀਂ ਖੁਦ ਸਾਂਝੀਆਂ ਬੋਲੀਆਂ ਦੀ ਕਾਨਫਰੰਸ ਦੇ ਵਿਚ ਦੋ ਤਿੰਨ ਵਾਰੀ ਗਏ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਸਨ ਔਰ ਉਥੇ ਜਾ ਕੇ ਇਹ ਲੋਕਾਂ ਨੂੰ ਪੰਜਾਬੀ ਸੂਬੇ ਦੇ ਜਹਾਜ਼ ਤੇ ਚਾੜ੍ਹਨ ਦੇ ਨਾਅਰੇ ਲਗਾਉਂਦੇ ਰਹੇ ਔਰ ਗਿਆਨੀ ਜੀ ਵੀ ਗੁਰਦੁਆਰਿਆਂ ਦੇ ਵਿਚ ਏਸੇ ਤਰ੍ਹਾਂ ਦਾ ਪਰਚਾਰ ਕਰਦੇ ਰਹੇ। ਮਗਰ ਅਜ ਲੋਕਾਂ ਨੂੰ ਉਸ ਕਿਸ਼ਤੀ ਤੇ ਚੜ੍ਹਾ ਕੇ ਆਪ ਹਥ ਵਿਚ ਚੱਪੂ ਲਾ ਕੇ ਕਿਨਾਰਿਆਂ ਤੇ ਖੜੇ ਹਨ। ਕਈ ਐਸੇ ਮੈਂਬਰ ਹਨ ਜਿਨ੍ਹਾਂ ਦਾ ਦੋ ਤਿੰਨ ਦਿਨ ਪਹਿਲੇ ਹੋਰ ਰੂਪ ਸੀ ਕਿਉਂਕਿ ਉਨ੍ਹਾਂ ਨੂੰ ਕਾਂਗਰਸ ਦੀ ਟਿਕਟ ਮਿਲਣ ਦੀ ਆਸ ਨਹੀਂ ਸੀ ਲੇਕਿਨ ਹੁਣ ਕੁਝ ਥੋੜ੍ਹਾ ਬਹੁਤ ਕਿਸੇ ਪਾਸੇ ਤੋਂ ਭਰੋਸਾ ਹੋਣ ਤੋਂ ਬਾਅਦ ਉਨ੍ਹਾਂ ਨੇ ਹੋਰ ਰੂਪ ਬਦਲ ਲਿਆ ਹੈ। ਅਜ ਅਗਰ ਸਰਦਾਰ ਭੂਪਿੰਦਰ ਸਿੰਘ ਹੋਰਾਂ ਨੂੰ ਫੇਰ ਯਕੀਨ ਹੋ ਜਾਵੇ ਕਿ ਉਨ੍ਹਾਂ ਨੂੰ ਟਿਕਟ ਨਹੀਂ ਮਿਲਨੀ ਤਾਂ ਉਨ੍ਹਾਂ ਨੇ ਪੰਜਾਬੀ ਸੂਬੇ ਦੇ ਫੇਰ ਹਕ ਵਿਚ ਬੋਲਣਾ ਸ਼ੁਰੂ ਕਰ ਦੇਣਾ ਹੈ। ਇਸ ਕਰਕੇ, ਸਪੀਕਰ ਸਾਹਿਬ, ਦਿਲੋਂ ਸਾਰੇ ਹੀ ਸਮਝਦੇ ਹਨ ਕਿ ਇਹ ਮੰਗ ਜਾਇਜ਼ ਅਤੇ ਵਿਧਾਨਕ ਹੈ, ਪੰਜਾਬ ਦੇ ਲੋਕਾਂ ਦੀ ਸਮੁੱਚੀ ਮੰਗ ਹੈ। ਇਸ ਵਾਸਤੇ ਸਾਡੀ ਸਰਕਾਰ ਨੂੰ ਇਹ ਮੰਨ ਲੈਣੀ ਚਾਹੀਦੀ ਹੈ। ਇਹ ਸੂਬਾ ਵੀ ਉਸੇ ਤਰ੍ਹਾਂ ਦਾ ਸੂਬਾ ਹੋਵੇਗਾ ਜਿਸ ਤਰ੍ਹਾਂ ਦੇ ਦੂਸਰੇ ਸੂਬੇ ਹਨ। ਇਸ ਨੇ ਵੀ ਹਿੰਦੁਸਤਾਨ ਦੇ ਵਿਧਾਨ ਨੂੰ ਮੰਨਣਾ ਹੈ ਔਰ ਏਥੇ ਵੀ ਉਸੇ ਤਰ੍ਹਾਂ ਚੋਣਾਂ ਹੋਣੀਆਂ ਹਨ ਜਿਸ ਤਰ੍ਹਾਂ ਸਾਰੇ ਸਬਿਆਂ ਦੇ ਵਿਚ ਹੁੰਦੀਆਂ ਹਨ। ਚੋਣਾਂ ਤੋਂ ਬਾਅਦ ਪਤਾ ਨਹੀਂ ਕਿਸ ਪਾਰਟੀ ਦਾ ਏਥੇ ਰਾਜ ਹੋਵੇਗਾ ਕਿਉਂਕਿ ਸਿਖਾਂ ਦੀ ਬਹੁ ਗਿਣਤੀ ਇਸ ਦੇ ਵਿਚ ਨਹੀਂ ਹੈ। ਇਸ ਕਰਕੇ ਪੰਜਾਬੀ ਸੂਬਾ ਬਣਾਉਣ ਦੇ ਵਿਚ ਡਰ ਕਿਸ ਗਲ ਦਾ ਹੈ ? ਸਪੀਕਰ ਸਾਹਿਬ, ਇਸ ਵੇਲੇ ਦੀ ਮੌਜੂਦਾ ਸਰਕਾਰ ਜਿਹੜੀ ਹੈ ਇਹ ਹਿੰਦੂਆਂ ਸਿਖਾਂ ਦੇ ਵਿਚ ਮੁਨਾਫ਼ਰਤ ਪੈਦਾ ਕਰਨ ਦਾ ਖੁਦ ਪਰਚਾਰ ਕਰ ਰਹੀ ਹੈ ਕਿਉਂਕਿ ਇਹ ਸਮਝਦੀ ਹੈ ਕਿ ਇਸ ਤਰੀਕੇ ਦੇ ਨਾਲ ਅਸੀਂ ਆਪਣੀਆਂ ਗੱਦੀਆਂ ਕਾਇਮ ਰਖ ਸਕਦੇ ਹਾਂ। ਮਗਰ ਇਨ੍ਹਾਂ ਦਾ ਇਹ ਹਥਿਆਰ ਜ਼ਿਆਦਾ ਦੇਰ ਤਕ ਨਹੀਂ ਚਲ ਸਕੇਗਾ। ਸਪੀਕਰ ਸਾਹਿਬ, ਜਿਹੜੇ ਆਏ ਸਾਲ ਅੰਦੋਲਨ ਹੁੰਦੇ ਹਨ ਮੈਂ ਇਨ੍ਹਾਂ ਦੇ ਹੱਕ ਵਿਚ ਨਹੀਂ ਹਾਂ। ਮਗਰ ਅਸੀਂ ਦੇਖਣਾ ਇਹ ਹੈ ਕਿ ਇਨ੍ਹਾਂ ਅੰਦੋਲਨਾਂ ਦੀ ਵਜ੍ਹਾ ਕੀ ਹੈ। ਉਸ ਦੀ ਵਜ੍ਹਾ ਇਹ ਹੈ ਕਿ ਸਰਕਾਰ ਦਾ ਲੋਕਾਂ ਦੇ ਨਾਲ ਪਿਆਰ ਨਹੀਂ ਹੈ, ਸਰਕਾਰ ਲੋਕਾਂ ਨੂੰ statisfy ਨਹੀਂ ਕਰ ਸਕਦੀ। ਗੌਰਮੈਂਟ ਜਿਹੜੀ ਹੈ ਇਹ ਲੋਕਾਂ ਦੇ ਖਿਆਲਾਤ ਨੂੰ ਜ਼ਬਰੀ ਦਬਾਉਂਦੀ ਹੈ। ਇਸ ਕਰਕੇ ਉਸ ਚੀਜ਼ ਦੇ ਖਿਲਾਫ ਲੋਕਾਂ ਨੂੰ ਮਜਬੂਰੀ ਤੌਰ ਤੇ ਆਪਣੀ ਆਵਾਜ਼ ਉਠਾਉਣੀ ਪੈਂਦੀ ਹੈ। ਸਪੀਕਰ ਸਾਹਿਬ, ਪੈਪਸੂ ਦੇ ਵਿਚ ਜੱਥੇਦਾਰ ਰਾਮਾਂ ਨੇ ਜਦੋਂ ਭੁਖ ਹੜਤਾਲ ਰੱਖੀ ਤਾਂ ਸਰਦਾਰ ਰਾਜਿੰਦਰ ਸਿੰਘ ਹੋਰੀ ਤੇ ਮੈਂ ਵੀ ਉਸ ਵਕਤ ਉਨ੍ਹਾਂ ਦੀ ਪਾਰਟੀ ਦੇ ਨਾਲ ਸਾਂ। ਉਦੋਂ ਸਰਦਾਰ ਰਾਜਿੰਦਰ ਸਿੰਘ ਹੋਰਾਂ ਦੇ ਔਰ ਦੂਸਰੇ ਕਈ ਸੱਜਣਾ ਦੇ ਖਿਲਾਫ ਇਹ ਝੂਠਾ ਇਲਜ਼ਾਮ ਲਾਇਆ ਗਿਆ ਸੀ ਕਿ ਇਨ੍ਹਾਂ ਨੇ ਗੱਡੀਆਂ ਨੂੰ ਉਲਟਾਉਣ ਦੀ ਸਕੀਮ ਬਣਾਈ ਹੋਈ ਹੈ ਔਰ ਇਨ੍ਹਾਂ ਨੇ ਫਸਾਦ ਦੰਗੇ ਕਰਨ ਦੀਆਂ ਸਕੀਮਾਂ ਬਣਾਈਆਂ ਹੋਈਆਂ ਹਨ। ਸਰਦਾਰ ਰਾਜਿੰਦਰ ਸਿੰਘ ਹੋਰੀਂ ਜਾਣਦੇ ਹਨ ਕਿ ਉਦੋਂ ਵੀ ਅਸੀਂ ਕੋਈ ਐਸੀ ਚੀਜ਼ ਕਰਨ ਲਈ ਕਦੀ ਨਹੀਂ ਸੀ ਸੋਚਿਆ। ਮਗਰ ਚੂੰਕਿ ਸਰਕਾਰ ਨੇ ਕਿਸੇ ਨਾ ਕਿਸੇ ਬਹਾਨੇ ਨਾਲ ਪੁਲੀਟੀਕਲ ਆਦਮੀਆਂ ਨੂੰ ਫੜਨਾ ਹੁੰਦਾ ਹੈ ਇਸ ਵਾਸਤੇ ਇਸ ਕਿਸਮ ਦੇ ਝੂਠੇ ਇਲਜ਼ਾਮ ਲਗਾਏ ਜਾਂਦੇ ਹਨ। ਅਜ ਪਵਿਤਰ ਗੁਰਦੁਆਰਿਆਂ ਤੇ ਜਿਹੜੇ ਦੂਸ਼ਣ ਲਾਏ ਜਾ ਰਹੇ ਹਨ ਇਹ ਚੰਗੀ ਗਲ ਨਹੀਂ ਹੈ। ਲੋਕਾਂ ਦੇ ਨਾਲ ਬੇਇਨਸਾਫੀ ਕਰਨ ਤੋਂ ਇਲਾਵਾ ਇਹ ਰਬ ਦੇ ਵੀ ਗੁਨਾਹਗਾਰ ਬਣ ਰਹੇ ਹਨ। ਜਿਨ੍ਹਾਂ ਲੋਕਾਂ ਨੇ ਆਪ ਆਖ ਆਖ ਕੇ ਲੋਕਾਂ ਨੂੰ ਉਸ ਕਿਸਤੀ ਤੇ ਚੜ੍ਹਾਇਆ ਸੀ ਅਜ ਆਪ ਉਹ ਲਾਂਭੇ ਹੋ ਕੇ ਤਮਾਸ਼ਾ ਦੇਖ ਰਹੇ ਹਨ।

ਉਸ ਵਕਤ ਤੁਹਾਡੀਆਂ ਸਪੀਚਾਂ ਵਿਚ ਇਤਨੀ ਗਰਮੀ ਸੀ ਕਿ ਜਿਨ੍ਹਾਂ ਸਪੀਚਾਂ ਨੇ ਲੋਕਾਂ ਦੇ ਲੂੰ ਖੜੇ ਕੀਤੇ। ਤੁਸੀਂ ਜਿਹੜੇ ਅਜ ਪੰਡਤ ਨਹਿਰੂ ਦੀ ਇਜ਼ਤ ਤੇ ਸਤਿਕਾਰ ਦਾ ਦਮ ਭਰਦੇ ਹੋ

ਉਨ੍ਹਾਂ ਲੋਕਾਂ ਵਿਚੋਂ ਹੋ ਜਿਨ੍ਹਾਂ ਨੇ ਕਿ ਜਦੋਂ ਫਰੰਟ ਦੀ ਵਜ਼ਾਰਤ ਟੁਟੀ ਤਾਂ ਪੰਡਤ ਜੀ ਦੀ ਸਿੜੀ ਆਪਣੇ ਮੋਢਿਆਂ ਤੇ ਚੁਕੇ ਪਟਿਆਲੇ ਦੇ ਬਾਜ਼ਾਰਾਂ ਵਿਚੋਂ ਉਨ੍ਹਾਂ ਦਾ ਜਨਾਜ਼ਾ ਕਢਿਆ ਸੀ। ਇਹੋ nationalists ਜਿਹੜੇ ਸਾਨੂੰ ਅਜ ਗੱਲਾਂ ਕਰਕੇ ਦਸਦੇ ਹਨ ਪੰਡਿਤ ਨਹਿਰੂ ਤੇ ਜਦੋਂ ਉਹ ਫਤਿਹਗੜ੍ਹ ਸਾਹਿਬ ਤਕਰੀਰ ਕਰਨ ਲਗੇ ਪਥੱਰ ਮਾਰਨ ਵਾਲੇ ਅਤੇ ਉਨ੍ਹਾਂ ਦੀ ਤੌਹੀਨ ਕਰਨ ਵਾਲੇ ਸਨ। ਅਸੀਂ ਉਸਦੀ ਇੱਜ਼ਤ ਕਰਦੇ ਹਾਂ, ਉਹ ਦੇਸ਼ ਦਾ ਨੇਤਾ ਹੈ ਅਤੇ ਉਸਦਾ ਜਿਤਨਾ ਅਸੀਂ ਮਾਣ ਕਰੀਏ ਉਤਨਾ ਹੀ ਥੋੜ੍ਹਾ ਹੈ। /ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਨ੍ਹਾਂ ਸਾਰੀਆਂ ਗੱਲਾਂ ਦੇ ਆਗੂ ਸੀ ਅਤੇ ਹੁਣ ਤੁਸੀਂ ਇਹ ਮੇਮਣੀਆਂ ਗੱਲਾਂ ਕਰਕੇ ਉਸ ਇਲਜ਼ਾਮ ਤੋਂ ਬਚ ਨਹੀਂ ਸਕਦੇ ਅਤੇ ਕਿਸੇ ਨੂੰ ਧੋਖਾ ਨਹੀਂ ਦੇ ਸਕਦੇ ਅਤੇ ਨਾ ਹੀ ਉਨ੍ਹਾਂ ਆਪਣੇ ਕਾਰਨਾਮਿਆਂ ਨੂੰ ਅਜ ਅਜਿਹੀਆਂ ਗੱਲਾਂ ਕਹਿ ਕੇ ਧੋ ਸਕਦੇ ਹੋ। ਮੈਨੂੰ ਯਾਦ ਹੈ ਕਿ ਜਦੋਂ ਅਸੀਂ ਪਿਛਲੇ ਮੋਰਚੇ ਵੇਲੇ ਦਿੱਲੀ ਗਏ ਤਾਂ ਇਨ੍ਹਾਂ ਵਿਚੋਂ ਇਕ ਸਜਨ ਨੇ ਕੇਂਦਰੀ ਲੀਡਰਾਂ ਨੂੰ ਕਿਹਾ ਕਿ ਜੇਕਰ ਪਰਤਾਪ ਸਿੰਘ ਨੂੰ ਗੱਦੀ ਤੋਂ ਲਾਹੁਣਾ ਹੈ ਤਾਂ ਹੀ ਕੋਈ ਫੈਸਲਾ ਹੋ ਸਕਦਾ ਹੈ ਲੇਕਿਨ ਉਨ੍ਹਾਂ ਨੇ ਕਿਹਾ ਕਿ ਪਰਤਾਪ ਸਿੰਘ ਨੂੰ ਗੱਦੀ ਤੋਂ ਲਾਹੁਣਾ ਅਕਾਲੀਆਂ ਦੀ ਪਿੱਠ ਤੇ ਥਾਪੀ ਹੈ। ਇਹ ਕਹਿਣ ਲਗੇ ਤਾਂ ਅਸੀਂ ਖੁਦ ਉਸਨੂੰ ਗੱਦੀ ਤੋਂ ਲਾਹੁੰਦੇ ਹਾਂ। ਉਸੇ ਵਕਤ ਸ਼੍ਰੋਮਣੀ ਕਮੇਟੀ ਤੇ ਇਨ੍ਹਾਂ ਨੇ ਕਬਜ਼ਾਂ ਕਰਨ ਦੀ ਤਿਆਰੀ ਅਰੰਭ ਕਰ ਦਿਤੀ ਤੇ ਕਬਜ਼ਾ ਕਰ ਲਿਆ ਅਤੇ ਉਸਦਾ ਪੈਸਾ ਇਨ੍ਹਾਂ ਨੇ ਸਰਦਾਰ ਪਰਤਾਪ ਸਿੰਘ ਨੂੰ ਉਲਟਾਉਣ ਲਈ ਇਸਤੇਮਾਲ ਕੀਤਾ। ਅੱਜ ਇਹ ਲੋਕ ਪਰਤਾਪ ਸਿੰਘ ਨੂੰ ਖੁਸ਼ ਕਰਨ ਲਈ ਇਹ ਵਫਾਦਾਰੀਆਂ ਦੀਆਂ ਗੱਲਾਂ ਕਰ ਰਹੇ ਹਨ। ਲੇਕਿਨ ਮੈਂ ਸਰਦਾਰ ਪਰਤਾਪ ਸਿੰਘ ਨੂੰ ਦਸ ਦੇਵਾਂ ਕਿ ਅਜਿਹੇ ਲੋਕ ਕਦੇ ਕਿਸੇ ਦੇ ਵਫਾਦਾਰ ਨਹੀਂ ਹੋ ਸਕਦੇ। ਅਜ ਚੂੰਕਿ ਟਿਕਟਾਂ ਲੈਣ ਦਾ ਮੌਕਾ ਆ ਗਿਆ ਹੈ ਇਸ ਲਈ ਇਹ ਸਾਰੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ। ਅਜ ਜੇਕਰ ਟਿਕਟਾਂ ਦਾ ਮੌਕਾ ਨਾ ਹੁੰਦਾ ਤਾਂ ਸਰਦਾਰ ਪਰਤਾਪ-ਸਿੰਘ! ਤੈਨੂੰ ਵੀ ਪਤਾ ਲਗ ਜਾਂਦਾ ਕਿ ਇਨ੍ਹਾਂ ਵਿਚ ਤੇਰਾ ਕੌਣ ਵਫਾਦਾਰ ਹੈ ਅਤੇ ਕੌਣ ਗੱਦੀ ਤੋ ਲਾਹੁਣਾ ਚਾਹੁੰਦਾ ਹੈ। ਜਦੋਂ ਅਸੀਂ ਸਾਰੇ ਕਾਰ ਵਿਚ ਦਿੱਲੀ ਤੋਂ ਆ ਰਹੇ ਸੀ ਤਾਂ ਇਕ ਸਜਨ ਕਹਿਣ ਲਗਾ ਕਿ ਜਦੋਂ ਮੈਂ ਪੰਡਤ ਨਹਿਰੂ ਨੂੰ ਇਹ ਗੱਲ ਆਖੀ ਤਾਂ ਉਹ ਕਹਿਣ ਲਗੇ ਕਿ "ਕਿਆ ਮੈਂ ਪਰਤਾਪ ਸਿੰਘ ਕੋ ਗੱਦੀ ਸੇ ਉਤਾਰ ਕਰ ਅਕਾਲੀਉਂ ਕੇ ਹਵਾਲੇ ਪੰਜਾਬ ਕੋ ਕਰ ਦੂੰ?" ਮੈਂ ਉਸ ਸਜਨ ਦਾ ਨਾਮ ਨਹੀਂ ਲੈਣਾ ਚਾਹੁੰਦਾ ਲੇਕਿਨ ਮੈਂ ਇਹ ਜ਼ਰੂਰ ਕਹਿ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਵਿਚ ਸਰਦਾਰ ਰਾਜਿੰਦਰ ਸਿੰਘ ਵੀ ਸਨ। ਫਿਰ ਉਹ ਸਜਨ ਕਹਿਣ ਲਗਾ ਕਿ ਜਦੋਂ ਇਕ ਬੜੇ ਆਦਮੀ ਨੇ ਕਹਿ ਦਿਤਾ ਕਿ ਮੈਂ ਅਕਾਲੀਆਂ ਕਰਕੇ ਪਰਤਾਪ ਸਿੰਘ ਨੂੰ ਗੱਦੀ ਤੋਂ ਨਹੀਂ ਲਾਹੁੰਦਾ ਤਾਂ ਫਿਰ ਉਸ ਵਕਤ ਤਕ ਕੰਮ ਨਹੀਂ ਬਣ ਸਕਦਾ ਜਦੋਂ ਤਕ ਇਸ ਨੀਲੀ ਪਗੜੀ ਦੇ ਕਲੰਕ ਨੂੰ ਨਾਂ ਅਸੀਂ ਉਤਾਰ ਦੇਈਏ। ਉਹੋ ਆਦਮੀ ਜੋ ਅਜ ਉਸ ਆਦਮੀ ਦੀ ਵਫਾਦਾਰੀ ਦਾ ਦਮ ਭਰਨ ਤਾਂ ਹੈਰਾਨੀ ਹੁੰਦੀ ਹੈ ਅਤੇ ਹਾਸਾ ਵੀ ਆਉਂਦਾ ਹੈ। ਜਿਹੜੇ ਆਦਮੀ ਆਪਣੇ ਮਤਲਬ ਲਈ ਇਕ ਮਿੰਟ ਵਿਚ ਇਧਰ ਤੇ ਉਧਰ ਹੋ ਸਕਦੇ ਹਨ ਉਹ ਨਾ ਕੌਮ ਦੇ, ਨਾ ਮੁਲਕ ਦੇ, ਨਾ ਧਰਮ ਦੇ, ਨਾ ਗੁਰਦੁਆਰਿਆਂ ਦੇ ਅਤੇ ਨਾ ਹੀ ਸਰਦਾਰ ਪਰਤਾਪ ਸਿੰਘ! ਤੇਰੇ ਵਫਾਦਾਰ ਹੋ ਸਕਦੇ ਹਨ ਬਲਕਿ ਉਹ ਤਾਂ ਕੌਮ ਨੂੰ ਅਤੇ ਉਸ ਕੌਮ ਦੇ ਗੁਰੂਆਂ ਦੀ 400 ਸਾਲ ਦੀ ਮਰਯਾਦਾ ਨੂੰ ਤੇਰਾ ਨਾਮ ਬਦਨਾਮ ਕਰਕੇ ਖ਼ਤਮ ਕਰਨਾ ਚਾਹੁੰਦੇ ਹਨ। ਅਜ ਪੰਜਾਬ ਵਿਚ ਹਾਲਾਤ ਬੜੇ ਗੰਭੀਰ ਹਨ ਅਤੇ ਜਿਸ ਤਰ੍ਹਾਂ ਸਰਦਾਰ ਦਰਬਾਰਾ ਸਿੰਘ ਨੇ ਕਿਹਾ ਹੈ ਇਸ ਵਕਤ ਬੜੀ ਸਿਆਣਪ ਨਾਲ ਸੋਚਣ ਤੇ ਚਲਣ ਦੀ ਲੋੜ ਹੈ। ਜਿਸ ਤਰ੍ਹਾਂ ਸਰਦਾਰ ਊਧਮ ਸਿੰਘ ਨੇ ਕਿਹਾ ਹੈ ਅਸੀਂ

[ਸਰਦਾਰ ਧਨਾ ਸਿੰਘ ਗੁਲਸ਼ਨ]
ਚਾਹੁੰਦੇ ਹਾਂ ਕਿ ਕੋਈ ਰਸਤਾ ਨਿਕਲੇ ਅਤੇ ਕਿਸੇ ਤਰ੍ਹਾਂ ਮਾਸਟਰ ਜੀ ਨੂੰ ਬਚਾਇਆ ਜਾਵੇ। ਮੈਂ ਸਮਝਦਾ ਹਾਂ ਉਨ੍ਹਾਂ ਨੇ ਦੇਸ਼ ਲਈ ਬੜੀ ਕੁਰਬਾਨੀ ਕੀਤੀ ਹੈ ਅਤੇ ਉਨ੍ਹਾਂ ਨੇ ਦੇਸ਼ ਲਈ ਬੜਾ ਕੁਝ ਕੀਤਾ ਹੈ। ਇਹ ਪੰਜਾਬ ਦੇ ਉਪਰ ਨਹੀਂ ਬਲਕਿ ਪੰਜਾਬ ਦੀ ਮੌਜੂਦਾ ਸਰਕਾਰ ਤੇ ਇਕ ਭਾਰੀ ਧੱਬਾ ਹੋਵੇਗਾ ਅਤੇ ਇਤਿਹਾਸ ਵਿਚ ਇਹ ਲਿਖਿਆ ਜਾਵੇਗਾ ਕਿ ਫਲਾਣੀ ਸਰਕਾਰ ਨੇ ਦਰਬਾਰ ਸਾਹਿਬ ਵਿਚ ਇਕ ਪੰਜਾਬ ਦੇ ਵਡੇ ਬੁਜ਼ੁਰਗ ਨੂੰ ਚਲਦਾ ਕੀਤਾ ਹੈ। ਮੈਂ ਸਮਝਦਾ ਹਾਂ ਕਿ ਬੜੀ ਦੂਰ ਅੰਦੇਸ਼ੀ ਨਾਲ ਸੋਚ ਕੇ ਪੰਜਾਬ ਦੇ ਮਸਲੇ ਨੂੰ ਕਿਸੇ ਵੀ ਢੰਗ ਨਾਲ, ਚੰਗੇ ਤਰੀਕੇ ਨਾਲ ਹੱਲ ਕਰਨਾ ਚਾਹੀਦਾ ਹੈ। ਉਨ੍ਹਾਂ ਲੋਕਾਂ ਨੂੰ ਕੋਈ ਗੁੰਜਾਇਸ਼ ਨਹੀਂ ਦੇਣੀ ਚਾਹੀਦੀ ਜੋ ਲੋਕ ਇਸ ਵਕਤ ਇਹ ਕਹਿੰਦੇ ਫਿਰਦੇ ਹਨ ਕਿ ਹਿੰਦੂ ਸਿਖ ਲੜ ਪੈਣਗੇ। ਮੈਂ ਕਹਿੰਦਾ ਹਾਂ ਕਿ ਉਹ ਕਦੇ ਨਹੀਂ ਲੜਨਗੇ ਕਿਉਂ ਜੋ ਉਨ੍ਹਾਂ ਦਾ ਨਾੜੂ ਇੱਕਠਾ ਹੈ। ਖ਼ੂਨ ਇਕੱਠਾ ਹੈ ਅਤੇ ਰਹਿਣ ਸਹਿਣ ਸਭ ਕੁਝ ਇੱਕਠਾ ਹੈ। ਜੇਕਰ ਲੜਣ ਵਾਲੀ ਗੱਲ ਹੁੰਦੀ ਤਾਂ ਹੁਣੇ ਜੋ ਪਿੰਡਾਂ ਵਿਚ ਪੰਚਾਇਤਾਂ ਤੇ ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ ਹਨ ਉਨ੍ਹਾਂ ਵਿਚ ਜਿਥੇ 90 ਨਹੀਂ ਬਲਕਿ 99 ਫੀ ਸਦੀ ਆਬਾਦੀ ਸਿਖਾਂ ਦੀ ਸੀ ਉਥੋਂ ਹਿੰਦੂ ਭਾਈ ਸਰਪੰਚ ਚੁਣ ਕੇ ਨਾ ਆਉਂਦੇ। ਇਸੇ ਤਰ੍ਹਾਂ ਕਈ ਥਾਵਾਂ ਤੇ ਜਿਥੇ 80 ਫੀ ਸਦੀ ਤੋਂ ਵਧ ਹਿੰਦੂਆਂ ਦੀ ਆਬਾਦੀ ਸੀ ਉਥੋਂ ਸਿਖ ਮੈਂਬਰ ਜਿਤ ਕੇ ਆਏ ਹਨ। ਇਸੇ ਤਰ੍ਹਾਂ ਮਿਉਨਿਸਪਿਲ ਕਮੇਟੀਆਂ ਦੀਆਂ ਚੋਣਾਂ ਵਿਚ ਹੋਇਆ ਹੈ। ਇਸ ਲਈ ਲੜਾਈ ਦੀ ਗੱਲ ਕਰਨਾ ਬਿਲਕੁਲ ਗਲਤ ਹੈ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਕੁੜੱਤਨ ਪੈਦਾ ਕਰਨ ਦੀ ਕੋਸ਼ਸ ਕੀਤੀ ਜਾ ਰਹੀ ਹੈ। ਇਹ ਕੁੜੱਤਣ ਪੈਦਾ ਨਹੀਂ ਹੋਣ ਦੇਣੀ ਚਾਹੀਦੀ ਬਲਕਿ ਪੰਜਾਬ ਦੀ ਉਸਾਰੀ ਲਈ ਕੰਮ ਕਰਨਾ ਚਾਹੀਦਾ ਹੈ। ਜੋ ਮਤਾ ਸਰਦਾਰ ਰਾਜਿੰਦਰ ਸਿੰਘ ਵਲੋਂ ਪੇਸ਼ ਕੀਤਾ ਗਿਆ ਹੈ ਇਹ ਬਲਦੀ ਅੱਗ ਤੇ ਤੇਲ ਪਾਉਂਦਾ ਹੈ। ਇਸ ਲਈ ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਚੀਫ ਮਨਿਸਟਰ ਸਾਹਿਬ ਨੂੰ ਐਸਾ ਰਸਤਾ ਲਭਣਾ ਚਾਹੀਦਾ ਹੈ ਜਿਸ ਨਾਲ ਪੰਜਾਬ ਦੇ ਹਾਲਾਤ ਸੁਧਾਰੇ ਜਾਣ। ਇਤਨਾ ਕਹਿ ਕੇ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਬਾਦ ਕਰਦਾ ਹਾਂ।

**ਮੁੱਖ ਮੰਤਰੀ** (ਸਰਦਾਰ ਪਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, ਤੁਸੀਂ ਬਹੁਤ ਚੰਗਾ ਕੀਤਾ ਹੈ ਜੋ ਇਤਨਾ ਸਮਾਂ ਦੇ ਦਿਤਾ ਹੈ ਤਾਕਿ ਮੇਰੇ ਕੁਝ ਮਿਤਰਾਂ ਦੀ ਕੁਝ ਭੜਾਸ ਨਿਕਲ ਜਾਵੇ ਅਤੇ ਰਾਠੀ ਸਾਹਿਬ ਦੇ ਅੰਦਰ ਜੋ ਅੜੀ ਹੋਈ ਕੁਝ ਗਰਮੀ ਸੀ ਉਹ ਕਿਸੇ ਮੋਰੀ ਰਸਤੇ ਬਾਹਰ ਨਿਕਲ ਜਾਵੇ। ਜੋ ਹਾਲਾਤ ਇਥੇ ਦਸੇ ਗਏ ਹਨ ਮੈਂ ਸਮਝਦਾ ਹਾਂ ਉਹ ਠੀਕ ਢੰਗ ਨਾਲ ਨਹੀਂ ਦਸੇ ਗਏ ਹਨ। ਸਰਦਾਰ ਰਾਜਿੰਦਰ ਸਿੰਘ ਦਾ ਮਤਾ ਬੜਾ ਸਾਫ ਹੈ ਕਿ ਮਜ਼ਹਬੀ ਅਦਾਰਿਆ ਵਿਚ ਸਿਆਸਤ ਨਹੀਂ ਆਉਣੀ ਚਾਹੀਦੀ ਅਤੇ ਮੈਂ ਸਮਝਦਾ ਹਾਂ ਕਿ ਜੇਕਰ ਸਿਆਸਤ ਆਉਂਦੀ ਰਹੀ ਤਾਂ ਲੋਕ ਧਰਮ ਨੂੰ ਵੀ ਦਾਲ ਦੀ ਤਰ੍ਹਾਂ ਲੜ ਕੇ ਆਪਸ ਵਿਚ ਵੰਡਣਗੇ। ਕਿਸੇ ਧਰਮ, ਗੁਰਦੁਆਰੇ, ਮੰਦਰ ਦਾ ਮਾਣ ਤੇ ਸ਼ੋਭਾ ਇਸੇ ਤਰ੍ਹਾਂ ਕਾਇਮ ਰਹਿ ਸਕਦੀ ਹੈ ਜੇਕਰ ਅਸੀਂ ਉਨ੍ਹਾਂ ਦੀਆਂ ਹੱਦਾਂ ਵਿਚ ਜਾਕੇ ਇਸ ਤਰ੍ਹਾਂ ਰਹੀਏ ਤੇ ਕੰਮ ਕਰੀਏ ਕਿ ਜਿਸ ਨਾਲ ਕਿਸੇ ਨੂੰ ਜ਼ੋਫ ਨਾ ਲਗੇ ਅਤੇ ਉਨ੍ਹਾਂ ਵਿਚ ਬਜਾਏ ਨਫਰਤ ਦਾ ਪਰਚਾਰ ਕਰਨ ਦੇ ਪਿਆਰ ਦਾ ਉਪਦੇਸ਼ ਦਿਤਾ ਜਾਵੇ ਅਤੇ ਬਜਾਏ ਉਨ੍ਹਾਂ ਨੂੰ ਸਿਆਸੀ ਕੰਮਾਂ ਦਾ ਅਖਾੜਾ ਬਨਾਉਣ ਦੇ ਉਥੇ ਸਦਭਾਵਨਾ ਦਾ ਤੇ ਆਪਸੀ ਮੇਲ ਮਿਲਾਪ ਦਾ ਪਰਚਾਰ ਕੀਤਾ ਜਾਵੇ। ਜਿਹੜਾ ਇਹ ਮਤਾ ਪੇਸ਼ ਕੀਤਾ ਗਿਆ ਹੈ ਇਹ ਨਵੇਂ ਜ਼ਮਾਨੇ ਦੇ ਨਵੇਂ ਹਾਲਾਤ ਦੀ ਰੌਸ਼ਨੀ ਵਿਚ ਜ਼ਰੂਰੀ ਹੈ। ਜਿਸ ਤਰ੍ਹਾਂ ਹੁਣੇ ਗਿਆਨੀ ਜੀ ਨੇ ਦਸਿਆ ਸੀ ਕਿ ਕਦੇ ਈਸਾਈਅਤ ਵਿਚ ਧਰਮ ਤੇ ਸਿਆਸਤ ਇਕ ਸਮਝੇ ਜਾਂਦੇ ਸਨ, ਇਸੇ ਤਰ੍ਹਾਂ ਇਸਲਾਮ ਵਿਚ ਹੋਇਆ

ਹੈ ਅਤੇ ਅਜੇ ਵੀ ਕਿਤੇ ਕਿਤੇ ਹੋ ਰਿਹਾ ਹੈ, ਇਸੇ ਤਰ੍ਹਾਂ ਸ਼ੁਰੂ ਵਿਚ ਸਿਖਾਂ ਦੇ ਸਮੇਂ ਵਿਚ ਹੋਇਆ ਹੈ ਅਤੇ ਇਸੇ ਤਰ੍ਹਾਂ ਹੋਰ ਸਰੇ ਦੂਸਾਰੇ ਧਰਮਾਂ ਵਿਚ ਹੁੰਦਾ ਰਿਹਾ ਹੈ। ਲੇਕਿਨ ਬਾਅਦ ਵਿਚ ਆਹਿਸਤਾ ਆਹਿਸਤਾ ਲੋਕਾਂ ਦੀ ਇਹ ਧਾਰਨਾ ਬਦਲੀ। ਕੈਥੋਲਿਕਸ ਕਿਸੇ ਹੱਦ ਤਕ ਅੜੇ ਰਹੇ ਅਤੇ ਇਸ ਗੱਲ ਤੇ ਲੜਦੇ ਰਹੇ ਕਿ ਧਰਮ ਹੀ ਸਾਰੇ ਪਹਿਲੂਆਂ ਦਾ ਜੁਜ਼ ਹੈ ਅਤੇ ਤੁਸੀਂ ਸਭ ਜ਼ਾਣਦੇ ਹੋ ਕਿ ਇਸ ਤਰ੍ਹਾਂ ਕਰਕੇ ਉਨ੍ਹਾ ਨੇ ਕਿਤਨਾ ਚਿਰ ਸਾਇੰਸ ਦੀ ਤਰੱਕੀ ਰੋਕੀ ਰਖੀ। ਤਾਰੀਖ ਗਵਾਹ ਹੈ ਕਿ ਆਖਰਕਾਰ ਯੂਰਪ ਵਿਚ ਉਹ ਘਲੂਘਾਰਾ ਹੋਇਆ ਕਿ ਧਰਮ ਦੇ ਮੁਦੇਈਆਂ ਨੂੰ ਸੋਚਣਾ ਪਿਆ ਕਿ ਇਸ ਤਰ੍ਹਾਂ ਤਾਂ ਅਸੀਂ ਸਾਰੇ ਲੜ ਕੇ ਖਤਮ ਹੋ ਜਾਵਾਂਗੇ ਜੇਕਰ ਇਹ feudalism ਖਤਮ ਨਾ ਹੋਇਆ। ਉਸ ਤੋਂ ਬਾਅਦ ਫੇਰ ਇਹ ਆਵਾਜ਼ ਉਠੀ ਕਿ ਧਰਮ ਤੇ ਸਿਆਸਤ ਨੂੰ ਵਖ ਕੀਤਾ ਜਾਵੇ ਅਤੇ ਫਿਰ ਇਸ ਤਰ੍ਹਾਂ ਹੋਇਆ। ਮੈਂ ਕਿਸੇ ਮੁਲਕ ਦਾ ਨਾਮ ਨਹੀਂ ਲੈਣਾ ਚਾਹੁੰਦਾ ਅਤੇ ਮੈਂ ਕਿਸੇ ਦੇਸ਼ ਨੂੰ ਕਿਉ ਨਿੰਦਾਂ ਜੇ ਮੇਰੇ ਆਪਣੇ ਘਰ ਵਿਚ ਇਸ ਤਰ੍ਹਾਂ ਕਰਨ ਤੇ ਕੁਝ ਲੋਕਾਂ ਨੇ ਲੱਕ ਬੰਨ੍ਹਿਆ ਹੋਇਆ ਹੈ ਲੇਕਿਨ ਤੁਸੀਂ ਆਪਣੇ ਗਵਾਂਢੀਆਂ ਵਲ ਨਜ਼ਰ ਮਾਰ ਲਉ, ਈਸਟ ਯੂਰਪ ਦੇ ਦੇਸ਼ਾਂ ਵਲ ਤਕ ਲਉ, ਮਧ ਏਸ਼ੀਆਂ ਵਲ ਵੇਖ ਲਉ ਅਤੇ ਹੋਰ ਕੁਝ ਗਿਣੇ ਸੁਣੇ ਦੇਸ਼ਾਂ ਵਲ ਨਜ਼ਰ ਮਾਰੋ। ਤੁਹਾਨੂੰ ਖੁਦਬਖੁਦ ਸਾਬਤ ਹੋ ਜਾਵੇਗਾ ਕਿ ਉਹੋ ਦੇਸ਼ ਅਜ ਸਭ ਤੋਂ ਪਿੱਛੇ ਹਨ ਜਿਥੇ ਧਰਮ ਤੇ ਸਿਆਸਤ ਇਕ ਹੋਕੇ ਚਲਦੇ ਹਨ। ਅਜ ਇਸ ਚੀਜ਼ ਨੂੰ ਦੂਰ ਕਰਨ ਦਾ ਸਮਾਂ ਆ ਗਿਆ ਹੈ। ਅਜ ਦੀ ਆਪਦੀ ਰਾਜ ਬਣਤਰ ਇਸ ਗੱਲ ਦਾ ਦਾਅਵਾ ਕਰਦੀ ਹੈ ਕਿ ਇਹ state secular ਹੈ। Secularism ਇਸ ਜੀਜ਼ ਨੂੰ ਕਹਿੰਦੇ ਹਨ ਜਿਸ ਤਰ੍ਹਾਂ ਗਿਆਨੀ ਜੀ ਨੇ ਵੀ ਦਸਿਆ ਹੈ ਕਿ ਧਰਮ ਆਪਣਾ ਆਪਣਾ ਤੇ ਰਾਜ ਕਾਜ ਸਭਦਾ ਸਾਂਝਾ। ਕਿਸੇ ਧਰਮ ਗੁਰਦਵਾਰੇ ਜਾ ਮੰਦਰ ਦਾ ਮਾਣ ਇਸ ਗਲ ਨਾਲ ਵਧਦਾ ਹੈ ਜੇਕਰ ਉਹ ਦੂਸਰੇ ਦੇ ਰਸਤੇ ਵਿਚ ਖੜਾ ਨਾ ਹੋਵੇ ਅਤੇ ਉਸਦੇ ਸ਼ਹਰੀਅਤ ਦੇ ਹਕੂਕ ਤੇ ਛਾਪਾ ਨਾ ਮਾਰੇ। ਕਿਸੇ ਧਰਮਸਥਾਨ ਵਿਚ ਆਪਣੇ ਵਿਰੋਧੀਆਂ ਨੂੰ ਗਾਲਾਂ ਕਢਣ ਨਾਲ ਕਿਸੇ ਧਰਮ ਦੀ ਇਜ਼ਤ ਨਹੀਂ ਵਧਦੀ ਬਲਕਿ ਪਿਆਰ ਦਾ ਉਪਦੇਸ਼ ਦੇਣ ਨਾਲ ਉਸਦਾ ਮਾਣ ਵਧਦਾ ਹੈ। ਕਿਸੇ ਨੂੰ ਦੁਖੀ ਨਾ ਕਰੋ। ਇਹ ਹੈ secularism। ਇਹ ਅਸਾਂ ਪਾਸ ਕੀਤਾ ਹੈ। ਹੁਣ ਮੈਂ ਸ਼ੁਰੂ ਨਹੀਂ ਕਰਦਾ ਨਹੀਂ ਤਾਂ ਮਾਸਟਰ ਤਾਰਾ ਸਿੰਘ ਦੀ ਜ਼ਿੰਦਗੀ ਦਾ ਫੋਟੋ ਖਿਚ ਕੇ ਰਖ ਦਿਆਂ। ਅਗਰ ਮੈਂ ਮਾਸਟਰ ਤਾਰਾ ਸਿੰਘ ਦੀ ਜ਼ਿੰਦਗੀ ਨੂੰ ਦਸਾਂ ਤਾਂ ਮੈਨੂੰ ਅਗੇ proceed ਕਰਨ ਦੀ ਲੋੜ ਨਹੀਂ। ਤੁਸੀਂ ਤੱਕ ਲਉ ਕਿ ਏਥੇ ਕੀ ਕੁਝ ਹੋਇਆ। ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਕਿਸ ਨੇ ਆਖਿਆ ਕਿ ਸਾਡੇ ਲਈ ਆਜ਼ਾਦੀ ਨਹੀਂ, ਬਰਬਾਦੀ ਹੈ ? ਉਹ ਕਿਹੜੀ party ਸੀ ਜਿਸ ਨੇ ਇਹ ਕਿਹਾ, ਜਦੋਂ Constitution pass ਹੋ ਗਿਆ ਸੀ ਕਿ ਸਾਨੂੰ ਇਹ Constitution ਮੰਨਜ਼ੂਰ ਨਹੀਂ, ਅਸੀਂ ਨਹੀਂ ਇਸ ਨੂੰ ਮੰਨਣਾ ? ਇਹ ਸਾਰੀਆਂ ਗਲਾਂ ਸਾਡੇ ਸਾਹਮਣੇ ਹਨ। ਇਸ ਵੇਲੇ ਮਾਸਟਰ ਤਾਰਾ ਸਿੰਘ ਭੁਖ ਹੜਤਾਲ ਤੇ ਹਨ, ਦਿਲ ਨਹੀਂ ਕਰਦਾ ਕਿ ਕੁਝ ਕਿਹਾ ਜਾਏ। ਉਹ ਕਹਿੰਦੇ ਹਨ ਕਿ ਮੇਰਾ ਦੇਸ਼ ਉਹ ਹੈ ਜਿਥੇ ਮੈਂ ਚਲਿਆ ਜਾਵਾਂ, ਜਿਥੇ ਮੇਰੇ ਧਰਮ ਵਾਲੇ ਜਾ ਵਸਣ ਤੇ ਮੇਰੀ ਉਸ ਦੇਸ਼ ਵਿਚ ਸ਼ਾਨ ਹੈ ਜਿਥੇ ਮੈਂ ਚਲਿਆ ਜਾਵਾਂ, ਯਹੂਦੀਆਂ ਦੀ ਤਰ੍ਹਾਂ ਜਿਪਸੀਆਂ ਦੀ ਤਰ੍ਹਾਂ। ਮਾਸਟਰ ਤਾਰਾ ਸਿੰਘ ਬਜ਼ੁਰਗ ਆਦਮੀ ਹੈ, ਧਰਮ ਨੂੰ ਮੰਨਦਾ ਹੈ ਪਰ ਉਸਦੀ ਗੱਲ ਬੇਸਮਝੀ ਵਾਲੀ ਹੈ। ਦੇਸ਼ ਉਥੇ ਹੀ ਹੋ ਸਕਦਾ ਹੈ ਜਿਥੇ ਆਪਣਾ ਦੇਸ਼ ਹੈ। ਜੇ ਕਿਸੇ ਧਰਮ ਦੇ ਮੰਨਣ ਵਾਲਾ ਕਿਸੇ ਨਵੀ ਥਾਂ ਚਲਿਆ ਜਾਏ ਤਾਂ ਉਹ ਉਸ ਦਾ ਦੇਸ਼ ਨਹੀਂ। ਮੈਂ ਤੁਹਾਡੇ ਪਾਸ ਸਚ ਦਸਦਾ ਹਾਂ ਕਿ ਜੋ

[ਮੁੱਖ ਮੰਤਰੀ]

ਲੀਡਰੀ ਇਸ ਵਕਤ ਤਕ ਅਕਾਲੀਆਂ ਵਿਚ ਚਲ ਗਈ, ਇਹ ਲੀਡਰੀ ਚਲੀ ਜਾਣੀ ਹੈ ਤਾਂ ਇਹ ਅਨਪੜ੍ਹਤਾ ਤੇ ਮੂਰਖਤਾ ਦੀ ਨਿਸ਼ਾਨੀ ਹੈ। ਮੈਂ ਵੀ ਚਾਹੁੰਦਾ ਹਾਂ ਕਿ ਮਾਸਟਰ ਤਾਰਾ ਸਿੰਘ ਦੀ ਜਾਨ ਬਚੇ। ਲੇਕਿਨ ਉਸ ਦੇ ਇਰਦ ਗਿਰਦ ਦੇ ਆਦਮੀ ਨਹੀਂ ਉਸ ਨੂੰ ਬਚਣ ਦਿੰਦੇ। ਜਿਸ ਵਕਤ ਮਾਸਟਰ ਤਾਰਾ ਸਿੰਘ ਨੇ ਅਰਦਾਸਾ ਸੋਧਿਆ ਤੇ ਵਰਤ ਰਖਿਆ ਤਾਂ ਇਹ ਨਹੀਂ ਸੀ ਕਿਹਾ ਕਿ ਮੈਂ ਪੰਜਾਬੀ ਸੂਬਾ ਲੈਕੇ ਵਰਤ ਛਡਾਂਗਾ। ਉਨ੍ਹਾਂ ਨੇ ਕਿਹਾ ਸੀ ਕਿ ਮੇਰੇ mission ਦੀ ਕਾਮਯਾਬੀ ਹੋਵੇ। ਸਹੁੰ ਲੈਣ ਵੇਲੇ, ਬਾਕੀ ਆਦਮੀ ਜੋ ਕੋਲ ਹਨ ਜਦੋਂ ਮਾਸਟਰ ਤਾਰਾ ਸਿੰਘ ਨੇ ਭੁਖ ਹੜਤਾਲ ਰਖੀ ਹੈ ਉਹ ਇਹ ਕਹਿੰਦੇ ਹਨ ਕਿ ਮਾਸਟਰ ਜੀ ਓਨੀ ਦੇਰ ਵਰਤ ਨਹੀਂ ਖੋਲਣਗੇ ਜਿੰਨਾਂ ਚਿਰ ਪੰਜਾਬੀ ਸੂਬਾ ਨਹੀਂ ਬਣੇਗਾ। ਇਸ ਤਰ੍ਹਾਂ ਦਾ ਪਰਚਾਰ ਕਰਦੇ ਹਨ। ਮੈਨੂੰ ਚੀਫ ਮਨਿਸਟਰ ਦੀ ਹੈਸੀਅਤ ਵਿਚ, ਚੀਫ ਮਨਿਸਟਰ ਤੋਂ ਇਲਾਵਾ ਮੈਂ ਪਰਮੁਖ ਸੇਵਾਦਾਰ ਹਾਂ, ਮੈਨੂੰ ਕਿਹੜੀ ਗੱਲ ਦਾ ਪਤਾ ਨਹੀਂ, ਮੈਨੂੰ ਪੰਜਾਬ ਦੀ ਹਰ ਨੁਕਰ ਦਾ ਪਤਾ ਹੈ।

ਹੁਡਿਆਰੇ ਦੀ ਗਲ ਆਈ। ਕੀ ਮੈਂ ਨਹੀਂ ਜਾਣਦਾ ਕਿ ਹੁਡਿਆਰਾ ਕੀ ਕੁਛ ਕਹਿੰਦਾ ਹੈ? ਹਰਚਰਨ ਸਿੰਘ ਹੁਡਿਆਰਾ, ਗੁਰਬਖਸ਼ ਸਿੰਘ, ਨਿਹਾਲ ਸਿੰਘ ਫੀਰੋਜ਼ਪੁਰ ਵਾਲਾ ਤੇ ਹੋਰ ਇਕ ਦੋ ਆਦਮੀ ਮਾਸਟਰ ਤਾਰਾ ਸਿੰਘ ਨੂੰ ਮਰਵਾਉਣਾ ਚਾਹੁੰਦੇ ਹਨ। ਕਿਸੇ ਤਰ੍ਹਾਂ ਮਾਸਟਰ ਤਾਰਾ ਸਿੰਘ ਦੇ ਮਰਨ ਤੋਂ ਬਾਅਦ ਲੀਡਰੀ ਸੰਤ ਫਤਿਹ ਸਿੰਘ ਦੇ ਹਥ ਵਿਚ ਆ ਜਾਏ ਤੇ ਸਾਡੀ ਲੀਡਰੀ ਚਲਦੀ ਜਾਏ। ਜੇ ਗਲਤ ਆਖਾਂ ਤਾਂ ਮੈਂ ਦੇਣਦਾਰ ਹਾਂ। ਲੇਕਿਨ ਇਕ ਪਾਸੇ ਇਹ ਆਖਣਾ ਕਿ ਮਾਸਟਰ ਤਾਰਾ ਸਿੰਘ ਨੂੰ ਬਚਾਉਣਾ ਹੈ ਤੇ ਨਾਲ ਹੀ ਇਹ ਕਹਿਣਾ ਕਿ ਜੇ ਮਾਸਟਰ ਤਾਰਾ ਸਿੰਘ ਮਰ ਗਿਆ ਤਾਂ ਦੇਖਣਾ ਏਥੇ ਕਿਸ ਤਰ੍ਹਾਂ ਸਿਰ ਉੜਦੇ ਨੇ, ਏਥੇ ਹਿੰਦੂ ਕਿਵੇਂ ਰਹਿ ਸਕਦੇ ਹਨ, ਇਹ ਸ਼ੋਭਾ ਨਹੀਂ ਦਿੰਦਾ। ਕਹਿੰਦੇ ਹਨ ਕਿ ਪੰਜਾਬੀ ਸੂਬਾ ਫਿਰਕਾਦਾਰਾਨਾ ਗਲ ਨਹੀਂ। ਤੇ ਹੋਰ ਕੀ ਹੈ? ਕਿਉਂ ਇਹ ਕਹਿੰਦੇ ਹਨ ਕਿ ਹਿੰਦੂਓ ਤੁਸੀਂ ਸਿਧੇ ਹੋ ਜਾਉ? ਇਸ ਤਰ੍ਹਾਂ ਦੇ ਸ਼ਬਦ ਵਰਤਦੇ ਹਨ ਗੁਰਦੁਆਰਿਆਂ ਵਿਚ। ਫਿਰ ਦਸੋ ਹੋਰ communal ਕੀ ਹੈ? ਜੇ ਅਜ ਇਹ ਮੰਗ ਮੰਗ ਲੈਂਦੇ ਹਨ ਤਾਂ ਭਲਕੇ ਹਿੰਦੂ ਮੰਗ ਲੈਣਗੇ। ਲੇਕਿਨ ਇਸ ਤਰ੍ਹਾਂ ਦੇ ਸ਼ਬਦ ਨਹੀਂ ਵਰਤਣੇ ਚਾਹੀਦੇ। ਬਦਕਿਸਮਤੀ ਹੈ ਕਿ ਆਪਣੇ ਸੂਬੇ ਦੇ ਆਦਮੀਆਂ ਨੇ ਉਹ ਮੰਗ ਮੰਗੀ ਹੈ ਜੋ ਜਾਇਜ਼ ਨਹੀਂ, ਉਸ ਦੇ ਉਤੇ ਲੜਾਈ ਕਰਨੀ ਤੇ ਦੂਜੇ ਭਰਾ ਨੂੰ ਦਬਾ ਕੇ ਮਾਰਨਾ, ਇਹ ਗੱਲਾਂ ਗੁਰਦੁਆਰਿਆਂ ਵਿਚ ਤੇ ਚੰਗੇ ਧਰਮਅਸਥਾਨਾਂ ਵਿਚ ਹੁੰਦੀਆਂ ਹਨ। ਉਥੇ ਇਸਦੇ ਅੱਡੇ ਗਡਣੇ, ਝੰਡੇ ਗਡਣੇ ਤੇ ਗੁਰਦੁਆਰਿਆਂ ਵਿਚ ਸਿਆਸਤ ਲੈ ਆਉਣੀ ਇਹ ਇਨ੍ਹਾਂ ਦਾ ਕੰਮ ਹੈ। ਜਿਥੇ ਸਿਆਸਤ ਦੀ ਮਨਾਹੀਂ ਹੁੰਦੀ ਹੈ ਇਨ੍ਹਾਂ ਨੇ ਉਥੇ ਉਹ ਕੰਮ ਕਰਨਾ ਹੈ, ਗੁਰਦੁਆਰਿਆਂ ਨੂੰ ਇਸ ਕੰਮ ਲਈ ਵਰਤਣਾ ਜਾਂ ਧਾਰਮਕ ਮੰਦਰਾਂ ਨੂੰ ਵਰਤਣਾ ਇਹ ਕਹਿੰਦੇ ਹਨ ਕਿਹੜੀ ਫਿਰਕਾਦਾਰੀ ਦੀ ਬਾਤ ਹੈ। ਕੀ ਆਖਦੇ ਹੋ। ਮੈਨੂੰ, ਇਹ ਕਹਿੰਦੇ ਹਨ ਕਿ ਗੁਰਦੁਆਰਿਆਂ ਵਿਚ ਧਰਮ ਦਾ ਪਰਚਾਰ ਕਰਦੇ ਹਾਂ। ਮੇਰੇ ਕੋਲ ਪੰਜ ਆਦਮੀਆਂ ਦੀਆਂ ਸਪੀਚਾਂ ਹਨ। ਜਿਸ ਦਿਨ ਤੋਂ ਇਹ ਸਿਲਸਿਲਾ ਸ਼ੁਰੂ ਹੋਇਆ ਉਸ ਤੋਂ ਬਾਅਦ ਦੀਆਂ ਸਪੀਚਾਂ ਹਨ। ਤੁਸੀਂ ਇਨ੍ਹਾਂ ਵਿਚੋਂ ਸੁਣਕੇ ਹੈਰਾਨ ਹੋ ਜਾਵੋਗੇ। ਲਉ, ਪਹਿਲੀ ਤਾਂ ਨਿਕਲ ਆਈ ਹੈ ਹੁਡਿਆਰੇ ਦੀ। "ਮਾਸਟਰ ਤਾਰਾ ਸਿੰਘ ਦੇ ਪਿਛੋਂ ਜਿਸ ਵੇਲੇ ਸੰਤ ਫਤਿਹ ਸਿੰਘ ਹੁਕਮ ਦੇਵੇਗਾ ਅਸੀਂ ਖੰਡੇ ਨੂੰ ਚੁਕਾਂਗੇ, ਜਿਸ ਤਰ੍ਹਾਂ ਸਪੇਨ ਵਿਚ ਖੰਡਾ ਚੁਕਿਆ ਗਿਆ।" ਪਤਾ ਨਹੀਂ ਉਥੇ ਖੰਡਾ ਕਿਥੋਂ ਆ ਗਿਆ। ਉਥੇ ਤਾਂ ਬੰਦੂਕਾਂ ਹੋਣਗੀਆਂ। ਸਪੇਨ ਦੀ ਬਗਾਵਤ franco ਦੀ ਬਗਾਵਤ ਜਿਹਾ ਐਲਾਨ ਕਰਦੇ ਹਨ ਗੁਰਦੁਆਰਿਆਂ ਵਿਚ ਬੈਠ ਕੇ ਜਿਹੜੇ ਕਿ Fascist ਸਮਝੇ ਜਾਂਦੇ ਹਨ।

ਇਹ ਬੋਲਣ ਲਗੇ ਅਗਾ ਪਿਛਾ ਨਹੀਂ ਸੋਚਦੇ, ਇਨ੍ਹਾਂ ਦੇ ਮਨ ਦੀ ਰੁਚੀ ਭੈੜੀ ਹੈ। ਫਿਰ ਕਹਿੰਦੇ ਹਨ, ਸ਼ੁਕਰ ਹੈ ਕਿ ਇਨ੍ਹਾਂ ਨੇ ਐਸੀ ਗਲ ਆਖੀ--ਕਿ "ਅਸੀਂ ਹਿੰਦੂਆਂ ਨਾਲ ਨਹੀਂ ਲੜਾਂਗੇ, ਕਾਂਗਰਸੀ ਸਿਖਾਂ ਨਾਲ ਲੜਾਂਗੇ।" ਅਗੇ ਕਹਿੰਦੇ ਹਨ "ਜੇ ਝਗੜਾ ਹੋ ਗਿਆ ਜਾਂ fight ਹੋਈ ਤਾਂ ਸਿਖਾਂ ਨੂੰ ਕੋਈ ਕਾਬੂ ਨਹੀਂ ਕਰ ਸਕੇਗਾ" । ਉਨ੍ਹਾਂ ਨੇ ਦਸਿਆ ਹੈ "ਪੰਜਾਬੀ ਸੂਬੇ ਦੇ ਨਾਉਂ ਤੇ ਜੋ ਕੋਈ ਆਏਗਾ, ਉਸ ਨੂੰ ਕਾਮਯਾਬੀ ਹੋਏਗੀ, ਫਿਰ ਨਹਿਰੂ ਨੂੰ ਦਸ ਲਵਾਂਗੇ ਕਿ ਅਮਨ ਕਿਸ ਤਰ੍ਹਾਂ ਨਹੀਂ ਰਹਿ ਸਕਦਾ।" ਫਿਰ ਉਸ ਤੋਂ ਬਾਅਦ ਕਹਿੰਦੇ ਹਨ ਨਹਿਰੂ ਸਿੱਖਾਂ ਨੂੰ ਨਸਤੋ ਨਾਬੂਦ ਕਰਨਾ ਚਾਹੁੰਦਾ ਹੈ।" ਐਨੀ ਗਲਤ ਬਿਆਨੀ ! ਗੁਰਦੁਆਰਿਆਂ ਵਿਚ, ਲੋਕਾਂ ਨੂੰ ਇੱਕਠੇ ਕਰਕੇ ਇਹ ਗੱਲਾਂ ਕਹਿਣੀਆਂ ! ਸਪੀਕਰ ਸਾਹਿਬ, ਮੈਂ ਹੋਰ ਵੀ ਪੜ੍ਹਦਾ ਹਾਂ। ਮੈਂ ਅਰਜ਼ ਕਰਦਾ ਹਾਂ ਇਹ ਕਹਿੰਦੇ ਹਨ ਕਿ ਅਸੀਂ ਗੁਰਦੁਆਰਿਆਂ ਵਿਚ ਕੋਈ ਮਾੜੀ ਗਲ ਨਹੀਂ ਕਹਿੰਦੇ, ਸਾਨੂੰ ਗੁਰਦੁਆਰੇ ਪਿਆਰੇ ਹਨ, ਉਥੇ ਗੁਰਬਾਣੀ ਦਾ ਪਰਚਾਰ ਹੁੰਦਾ ਹੈ, ਏਥੇ ਹਿੰਦੂ ਸਿਖ ਦਾ ਫਰਕ ਨਹੀਂ ਪਾਉਣਾ, ਹਿੰਦੂ ਸਿਖ ਦਾ ਰਿਸ਼ਤਾ ਗੂਹੜਾ ਹੈ। ਜੇ ਗੂਹੜਾ ਰਿਸ਼ਤਾ ਹੈ ਤਾਂ ਐਨਾ ਬੋਲਦੇ ਹਨ ਜੇ ਨਾ ਹੁੰਦਾ ਤਾਂ ਪਤਾ ਨਹੀਂ ਕੀ ਤਬਾਹੀ ਹੁੰਦੀ। ਅਗਲੇ ਦਿਨ speech ਕਰਦਾ ਹੈ। Editor Blitz ਦੀ ਤਾਰੀਫ ਕਰਦਾ ਹੈ ਅਤੇ ਕਹਿੰਦਾ ਹੈ ਕਿ "ਰੱਬ ਜਾਣਦਾ ਹੈ, ਗੁਰੂ ਜਾਣਦਾ ਹੈ ਜੇ ਤਾਰਾ ਸਿੰਘ ਨੂੰ ਕੁਝ ਹੋ ਗਿਆ ਤਾਂ ਪਰਤਾਪ ਸਿੰਘ ਜ਼ਿਮੇਵਾਰ ਹੋਏਗਾ"। ਇਨ੍ਹਾਂ ਦੇ ਪਾਸ ਇਕੋ ਹਥਿਆਰ ਹੈ। ਉਹ ਕਹਿੰਦੇ ਹਨ ਕਿ ਪਰਤਾਪ ਸਿੰਘ ਸਿਖ ਨਹੀਂ। ਉਸ ਦੇ ਆਖੇ ਕਿਸ ਨੇ ਹਿੰਦੂ ਜਾਂ ਸਿਖ ਹੋ ਜਾਣਾ ਹੈ ? ਮਾਸਟਰ ਤਾਰਾ ਸਿੰਘ ਨੇ ਮਿਲਕੇ ਇਕ ਮਤਾ ਪਾਸ ਕੀਤਾ ਅੰਗਰੇਜ਼ਾਂ ਦੇ ਵੇਲੇ ਕਿ ਹਿੰਦੁਸਤਾਨ ਵਿਚੋਂ ਇਕ ਵੀ ਫੌਜ ਵਿਚ ਭਰਤੀ ਨਹੀਂ ਦੇਣੀ। ਅਕਾਲੀ ਦਲ ਦੀ meeting ਵਿਚ ਇਹ ਮਤਾ ਪਾਸ ਹੋਇਆ। ਅਗਲੇ ਦਿਨ ਇਨ੍ਹਾਂ ਨੂੰ ਫੌਜੀ ਅਫਸਰ ਨੇ ਕਰਨਲ ਗੋਰੇ ਨੂੰ ਮਿਲਾਇਆ ਤਾਂ ਕਹਿੰਦੇ ਹਨ ਕਿ ਕਲ੍ਹ ਵਾਲਾ ਮਤਾ ਖਾਰਜ। ਮੈਂ ਤਾਂ ਇਹ ਆਪਣੀ ਅੱਖੀਂ, ਆਪਣੇ ਨਾਲ ਵਰਤਦੀਆਂ ਦੇਖੀਆਂ ਹਨ। ਮਾਸਟਰ ਤਾਰਾ ਸਿੰਘ ਨੇ ਓਦੋਂ ਕੁਰਬਾਨੀ ਕੀਤੀ ਜਦੋਂ ਜਥਾ ਲੈਕੇ ਪਿਸ਼ਾਵਰ ਗਿਆ। ਜੋ ਹੁਣ ਉਸ ਨੇ ਭੁਖ ਹੜਤਾਲ ਕੀਤੀ ਹੈ ਸਾਡੀ ਕੋਸ਼ਿਸ਼ ਹੈ ਕਿ ਨਾ ਕਰੇ। ਸਰਕਾਰ ਮਾਸਟਰ ਤਾਰਾ ਸਿੰਘ ਦੀ ਜਾਨ ਬਚਾਉਣਾ ਚਾਹੁੰਦੀ ਹੈ ਏਸ ਕਰਕੇ ਕਿ ਦੁਨੀਆਂ ਕੀ ਆਖੇਗੀ, ਸਾਡੇ ਹਿੰਦੁਸਤਾਨ ਵਾਲੇ ਲੋਕ ਕੀ ਆਖਣਗੇ ਕਿ ਇਨ੍ਹਾਂ ਨੇ ਬਜ਼ੁਰਗ ਨੂੰ ਨਹੀਂ ਬਚਾਇਆ ? ਕੀ ਇਹ ਸਾਡਾ ਕਸੂਰ ਹੈ ? ਉਨ੍ਹਾਂ ਦੀ ਜਾਨ ਬਚਾਈਏ ਤੇ ਦੇਸ਼ ਦੀ ਤਬਾਹੀ ਲਈਏ ? ਕੀ ਜਾਣ ਬੁਝ ਕੇ ਉਹ ਕਰੀਏ ਜਿਹੜੀ ਚੀਜ਼ ਨਾਵਾਜਬ ਹੈ ਹਿੰਦੂ, ਸਿਖ ਤੇ ਪੰਜਾਬ ਦੇ ਲਈ ? ਕਹਿੰਦੇ ਹਨ ਕਿ ਸਰਕਾਰ ਨਹੀਂ ਉਸ ਨੂੰ ਬਚਾਉਂਦੀ। ਉਨ੍ਹਾਂ ਦੇ ਇਰਦ ਗਿਰਦ ਦੀ ਜੁੰਡੀ ਨਹੀਂ ਬਚਣ ਦਿੰਦੀ। ਇਹ ਗੱਲ ਤਾਂ ਨਹੀਂ ਕਿ ਉਨ੍ਹਾਂ ਦੇ ਉਥੇ ਬੈਠਿਆਂ ਸਰਕਾਰ ਦੀ ਜ਼ਿਮੇਵਾਰੀ ਹੈ। ਉਥੇ ਸਰਕਾਰ ਕੀ ਕਰ ਸਕਦੀ ਹੈ ? ਗੁਰਦੁਆਰੇ ਤੋਂ ਬਾਹਰ ਆਕੇ, ਜੇਲ੍ਹ ਵਿਚ ਜਾ ਕੇ ਭੁਖ ਹੜਤਾਲ ਕਰੇ, ਤਾਂ ਸਰਕਾਰ ਕੁਝ ਕਰ ਸਕਦੀ ਹੈ। ਸਭਰਵਾਲ ਨੇ ਆਖਿਆ ਸੀ ਕਿ ਜੇਲ੍ਹ ਵਿਚ ਜਾ ਕੇ ਭੁਖ ਹੜਤਾਲ ਕਰੇ, ਹਾਂ, ਅਸੀਂ ਜ਼ਿਮੇਵਾਰ ਹਾਂ, ਅਸੀਂ ਫਿਕਰ ਕਰਾਂਗੇ। ਏਸ ਕਰਕੇ ਤਾਂ ਨਹੀਂ ਗੁਰਦੁਆਰਿਆਂ ਵਿਚ ਜਾਂਦੇ ਕਿ ਅਕਾਲੀਆਂ ਨੇ ਰਸਤੇ ਰੋਕੇ ਹੋਏ ਹਨ, ਸਾਨੂੰ ਗੁਰਦੁਆਰੇ ਪਿਆਰੇ ਲਗਦੇ ਹਨ। ਸਾਡਾ ਦਿਲ ਕਰਦਾ ਹੈ ਕਿ ਅਸੀਂ ਉਥੇ ਨਾ ਜਾਈਏ, ਸਹੀ ਗਲ ਕਰੀਏ। ਉਹ ਜਿਹੋ ਜਿਹੇ lectures ਕਰਦੇ ਹਨ ਉਥੇ ਕਿ ਅਕਾਲੀ ਸਰਕਾਰ ਦਾ ਜ਼ੁਲਮ ਨਹੀਂ ਸਹਾਰ ਸਕਦੇ। ਪੰਡਤ ਨਹਿਰੂ ਨੂੰ ਮੀਰਮਨੂੰ ਤੇ ਮੈਨੂੰ ਮੱਸਾ ਰੰਘੜ ਕਹਿੰਦੇ ਨੇ। ਜਿਸ ਨੂੰ

[ਮੁੱਖ ਮੰਤਰੀ]

ਤਾਰੀਖ ਦਾ ਪਤਾ ਹੋਵੇ ਤਾਂ ਸਮਝ ਆ ਸਕਦੀ ਹੈ। ਫਿਰ ਸਮਝ ਆ ਸਕਦੀ ਹੈ ਕਿ ਗੁਰਦੁਆਰਿਆਂ ਵਿਚ, ਗੁਰਦੁਆਰਿਆਂ ਦੀ ਚਾਰ ਦੀਵਾਰੀ ਵਿਚ ਉਚਾ loud-speaker ਲਾਉਂਦੇ ਹਨ ਔਰ ਉਹ ਵੀ ਉਸ ਬਾਬੇ ਅਟੱਲ ਦੇ ਮੰਦਰ ਉਤੇ ਜਿਸ ਨੂੰ ਲੋਕ ਕਹਿੰਦੇ ਹਨ, 'ਬਾਬਾ ਅਟੱਲ, ਪੱਕੀਆਂ ਪਕਾਈਆਂ ਘਲ' ਔਰ ਜਿਸ ਬਾਬੇ ਨੇ ਸਾਹਿਬ ਗੁਰੂ ਅਠਵੇਂ ਪਾਦਸ਼ਾਹ ਨੂੰ ਜਿਉਂਦਾ ਕਰ ਦਿਤਾ ਸੀ; ਇਨ੍ਹਾਂ loud-speaker ਉਸ ਦੇ ਉਤੇ ਲਾਇਆ ਹੋਇਆ ਹੈ ਤਾਕਿ ਸਾਰੇ ਸ਼ਹਿਰ ਨੂੰ ਸੁਣਾਈ ਦੇਵੇ। ਮੈਂ ਅਰਜ਼ ਕਰਦਾ ਹਾਂ ਕਿ ਮੈਨੂੰ ਤੁਸੀਂ ਦਸੋ ਕਿ ਇਹ ਲੀਡਰ ਗੁਰਦੁਆਰਿਆਂ ਦੀ ਸ਼ੋਭਾ ਕਰਨ ਵਾਲੇ ਨੇ ? ਫਿਰ ਹੁਡਿਆਰਾ ਉਥੋਂ ਪੰਡਤ ਜਵਾਹਰ ਲਾਲ ਨੂੰ ਜਿਹੜਾ ਸਾਡੇ ਦੇਸ਼ ਦਾ ਮਹਾਨ ਨੇਤਾ ਹੈ ਕਹਿੰਦਾ ਹੈ ਕਿ ਉਹ coward ਹਨ, dishonest ਹਨ ਔਰ mischivous ਹਨ। (ਅਵਾਜ਼ਾ— Shame, Shame) ਕਿਸ ਕਿਸ ਨੂੰ Shame ਕਹੋਗੇ। ਇਹ ਤਾਂ ਸਾਰਾ ਆਵਾ ਹੀ ਊਤਿਆ ਹੋਇਆ ਹੈ। (ਹਾਸਾ) ਫਿਰ ਇਹ ਕਹਿੰਦੇ ਹਨ ਕਿ ਜੇ ਮਾਸਟਰ ਤਾਰਾ ਸਿੰਘ ਦੀ ਮੌਤ ਹੋ ਗਈ ਤਾਂ ਇਥੇ 1947 ਵਰਗੇ ਹਾਲਾਤ ਹੋ ਜਾਣਗੇ। ਕਿਉਂ ਭਾਈ ਇਸ ਤੋਂ ਵਧ ਹੋਰ ਕੀ ਹੋ ਸਕਦਾ ਹੈ ? ਮੈਨੂੰ ਤੁਸੀਂ ਆਖੋ ਕਿ ਤੂ ਇਹ ਚੀਜ਼ਾਂ ਕਿਉਂ ਨਹੀਂ ਛਾਪਦਾ। ਮੈਂ ਦਸਦਾ ਹਾਂ ਕਿ ਮੈਂ ਇਸ ਲਈ ਨਹੀਂ ਛਾਪਦਾ ਕਿਉਂਕਿ ਜੇ ਮੈਂ ਇਹ ਛਾਪ ਦੇਵਾਂ ਤਾਂ ਇਸ ਨਾਲ ਸ਼ੋਭਾ ਨਹੀਂ ਪੰਜਾਬ ਦੀ। ਮੈਂ ਕਿਥੋਂ ਤਕ ਗੱਲਾਂ ਦਸਾਂ। ਫਿਰ ਕਹਿੰਦੇ ਹਨ ਕਿ ਗੁਰਦੁਆਰਿਆਂ ਵਿਚ ਲੋਕਾਂ ਨੂੰ ਜਾਣ ਤੋਂ ਰੋਕਿਆ ਨਹੀਂ ਹੋਇਆ। ਸਰਦਾਰ ਊਧਮ ਸਿੰਘ ਇਕ ਨਿਰਭੈ ਸਿਖ ਹੈ ਉਹ ਸੱਚੀ ਗੱਲ ਆਖਣ ਤੋਂ ਝਕਦਾ ਨਹੀਂ। ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਜਿਥੋਂ ਸੁਖਮਨੀ ਨਿਕਲੀ, ਜਿਥੇ ਕੀਰਤਨੇ ਹੁੰਦਾ ਹੋਵੇ ਉਥੇ ਕਿਸੇ ਨੂੰ ਜਾਣ ਤੋਂ ਰੋਕਣਾ ਕਿਥੋਂ ਤਕ ਠੀਕ ਹੈ ? ਪਰ ਤੁਸੀਂ ਰੋਕਦੇ ਹੋ ਨਾਲ ਇਹ ਗੱਲ ਗਲਤ ਕਹਿੰਦੇ ਹੋ ਕਿ ਅਸੀਂ ਕਿਸੇ ਨੂੰ ਅੰਦਰ ਜਾਂਦਾ ਨਹੀਂ ਰੋਕਦੇ। ਇਹ ਠੀਕ ਹੈ ਕਿ ਤੁਸੀਂ ਨੀਲੀ ਪਗ ਵਾਲਿਆਂ ਨੂੰ ਰੋਕਦੇ ਨਹੀਂ ਪਰ ਦੂਜਿਆਂ ਨੂੰ ਉਥੇ ਪੁਛਿਆ ਜਾਂਦਾ ਹੈ ਕਿ ਤੁਸੀਂ ਕਿਥੋਂ ਆਏ ਹੋ। ਜੇ ਕੋਈ ਕਹਿ ਦੇਵੇ ਕਿ ਚੰਡੀਗੜ੍ਹ ਤੋਂ ਆਇਆ ਹਾਂ ਤਾਂ ਉਸ ਨੂੰ ਅੰਦਰ ਜਾਣ ਤੋਂ ਰੋਕ ਦਿੱਤਾ ਜਾਂਦਾ ਹੈ। ਮੈਂ ਤੁਹਾਨੂੰ ਦਸਦਾ ਹਾਂ ਕਿ ਪਿਛੇ ਇਕ ਬੀਬੀ ਚੰਡੀਗੜ੍ਹ ਤੋਂ ਚਲੀ ਗਈ। ਉਹ ਬੜੀ ਸ਼ਰਧਾਲੂ ਸੀ ਔਰ ਗੁਰਦੁਆਰੇ ਦੀ ਬੜੀ ਸੇਵਾ ਕਰਦੀ ਹੁੰਦੀ ਸੀ। ਉਸ ਦੇ ਦਿਲ ਵਿਚ ਵੀ ਆਇਆ ਕਿ ਮਾਸਟਰ ਜੀ ਦੇ ਦਰਸ਼ਨ ਕਰ ਆਵਾਂ। ਉਸ ਨੇ ਆ ਕੇ ਦਸਿਆ ਹੈ ਕਿ ਮੈਨੂੰ ਉਥੇ ਜਥੇਦਾਰਾਂ ਨੇ ਜਿਥੋਂ ਉਹ ਅੰਦਰ ਵੜੀ ਸੀ, ਪੁਛ ਲਿਆ ਕਿ ਤੂੰ ਬੀਬੀ ਕਿਥੋਂ ਆਈ ਹੈਂ। ਔਰ ਮੇਰੇ ਮੂੰਹ ਵਿਚੋਂ ਨਿਕਲ ਗਿਆ ਕਿ ਮੈਂ ਚੰਡੀਗੜ੍ਹ ਤੋਂ ਆਈ ਹਾਂ ਇਸ ਤੇ ਉਨ੍ਹਾਂ ਮੇਰਾ ਖਹਿੜਾ ਨਾ ਛਡਿਆ। ਉਸ ਤੇ ਉਹ ਪੁਛਣ ਲਗੇ ਕਿ ਤੂੰ ਕਿਉਂ ਆਈ ਹੈਂ। ਉਸ ਨੇ ਕਿਹਾ ਕਿ ਮੈਂ ਸੰਤ ਫਤਿਹ ਸਿੰਘ ਦੇ ਦਰਸ਼ਨ ਕਰਨੇ ਹਨ। ਮਾਸਟਰ ਤਾਰਾ ਸਿੰਘ ਦੇ ਦਰਸ਼ਨ ਕਰਨੇ ਹਨ, ਪਰ ਉਨ੍ਹਾਂ ਨੇ ਉਸ ਨੂੰ ਉਨ੍ਹਾਂ ਦੇ ਦਰਸ਼ਨ ਨਹੀਂ ਕਰਨ ਦਿੱਤੇ। ਆਖਰ ਉਹ ਬੀਬੀ ਹਾਰ ਕੇ ਵਾਪਸ ਆ ਗਈ ਤੇ ਇਥੇ ਆ ਕੇ ਆਖਣ ਲਗੀ ਕਿ ਹੁਣ ਅਸਲੀਅਤ ਦਾ ਪਤਾ ਲਗ ਗਿਆ ਹੈ। ਅਗਰ ਕਹੋ ਤਾਂ ਉਸ ਬੀਬੀ ਦਾ ਬਿਆਨ ਦਿਵਾ ਦੇਵਾਂ। (*Interruption*) ਮੈਨੂੰ ਤਾਂ ਪੂਰਾ ਪਤਾ ਹੈ, ਕਿਸ ਨੂੰ ਦਸਣ ਦੀ ਲੋੜ ਹੈ ? ਬਲਕਿ ਪੰਜਾਬ ਦੇ ਲੋਕਾਂ ਨੂੰ ਵੀ ਪਤਾ ਹੈ, ਜੇ ਉਨ੍ਹਾਂ ਨੂੰ ਪਤਾ ਨਾ ਹੋਵੇ ਤਾਂ ਉਹ ਭਰਾ ਜਿਹੜੇ ਇਸ ਮਜ਼ਹਬ ਨੂੰ ਮੰਨਣ ਵਾਲੇ ਹਨ, ਜਿਹੜੇ ਸਿਖ ਹਨ ਜੇ ਉਨ੍ਹਾਂ ਨੂੰ ਇਨ੍ਹਾਂ ਗਲਾਂ ਦਾ ਪਤਾ ਨਾ ਹੋਵੇ ਤਾਂ ਉਹ ਲਖਾਂ ਤੇ ਹਜ਼ਾਰਾਂ ਦੀ ਤਾਦਾਦ ਵਿਚ ਉਥੇ ਆ ਜਾਣ। ਸਾਡੇ ਤਾਂ ਆਦਮੀ ਵੀ ਐਸੇ ਹਨ ਕਿ ਉਨ੍ਹਾਂ ਨੂੰ ਪਤਾ ਲਗ ਜਾਵੇ ਕਿ ਫਲਾਣੇ

ਆਦਮੀ ਨੇ ਮਰਨ ਬਰਤ ਰਖਿਆ ਹੋਇਆ ਹੈ ਤਾਂ ਉਨ੍ਹਾਂ ਨੂੰ ਉਸ ਤੇ ਝੱਟ ਤਰਸ ਆ ਜਾਂਦਾ ਹੈ। ਸਾਡੀ ਕੌਮ ਹੀ ਐਸੀ ਹੈ। ਪਰ ਉਹ ਉਥੇ ਨਹੀਂ ਆ ਰਹੇ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਉਥੇ 48 ਦੇ ਕਰੀਬ ਆਦਮੀ ਤਾਂ ਅਫੀਮ ਤੇ ਸ਼ਰਾਬ ਦੇ smugglers ਹੀ ਛਿਪੇ ਹੋਏ ਹਨ ਔਰ ਉਨ੍ਹਾਂ ਦਿਆਂ ਗਲਾਂ ਵਿਚ ਪਸਤੌਲ ਪਾਏ ਹੋਏ ਨੇ। ਮੈਂ ਉਨ੍ਹਾਂ ਦੇ ਨਾਂ ਦਸ ਸਕਦਾ ਹਾਂ। ਮੈਂ ਤੁਹਾਨੂੰ ਉਨ੍ਹਾਂ ਦਾ ਨਾਂ ਵੀ ਦਸ ਸਕਦਾ ਹਾਂ ਜਿਨ੍ਹਾਂ ਦੇ ਪਾਸ ਬੰਦੂਕਾਂ ਹਨ। ਉਨ੍ਹਾਂ ਦੇ ਨਾਂ ਵੀ ਦਸ ਸਕਦਾ ਹਾਂ ਜਿਨ੍ਹਾਂ ਨੇ ਹੋਰ ਹਥਿਆਰ ਦਰਬਾਰ ਸਾਹਿਬ ਵਿਚ ਰਖੇ ਹੋਏ ਹਨ। ਇਹ ਮੈਂ ਐਵੇਂ ਨਹੀਂ ਕਿਹਾ ਕਿ ਸੰਤ ਫਤਿਹ ਸਿੰਘ ਨੂੰ ਇਸ ਕਰ ਕੇ ਘਬਰਾਹਟ ਹੋ ਗਈ ਹੈ ਔਰ ਮਾਸਟਰ ਤਾਰਾ ਸਿੰਘ ਨੇ ਕਹਿ ਵੀ ਦਿੱਤਾ ਹੈ ਕਿ ਜਿਤਨਾ ਚਿਰ ਮੈਂ ਜਿਉਂਦਾ ਹਾਂ ਉਤਨਾ ਚਿਰ ਤਾਂ ਦਰਬਾਰ ਸਾਹਿਬ ਵਿਚ ਹਥਿਆਰ ਨਾ ਆਉਣ ਦਿਉ। ਮੈਂ ਮਾਸਟਰ ਤਾਰਾ ਸਿੰਘ ਨੂੰ ਜਾਣਦਾ ਹਾਂ ਕਿ ਉਹ ਕਦੇ ਵੀ ਕਿਸੇ ਮਾੜੇ ਆਦਮੀ ਨੂੰ ਆਪਣੇ ਲਾਗੇ ਨਹੀਂ ਆਉਣ ਦਿੰਦਾ ਸੀ ਔਰ ਉਸ ਦੇ ਗਲ ਪੈ ਜਾਂਦਾ ਸੀ। ਪਰ ਬਿਰਧ ਅਵਸਥਾ ਵਿਚ ਲੀਡਰੀ ਦਾ ਹਾਲ ਵੀ ਇਹੀ ਹੁੰਦਾ ਹੈ। ਹੁਣ ਉਨ੍ਹਾਂ ਨੂੰ ਫਿਕਰ ਪਿਆ ਹੋਇਆ ਹੈ ਔਰ ਉਹ ਕਹਿੰਦਾ ਹੈ ਕਿ ਉਨ੍ਹਾਂ ਨੂੰ ਬਾਹਰ ਕਢ ਦਿਉ। ਪਰਸੋਂ ਦੀ ਗਲ ਹੈ ਕਿ ਇਹ ਫੈਸਲਾ ਕੀਤਾ ਗਿਆ ਹੈ ਕਿ ਦਰਬਾਰ ਸਾਹਿਬ ਵਿਚੋਂ ਬਦਮਾਸ਼ਾਂ ਨੂੰ ਕਢ ਦਿਉ ਪਰ ਦੋ ਜਥੇਦਾਰਾਂ ਨੇ ਇਹ ਕਿਹਾ ਹੈ ਕਿ ਜੇਕਰ ਇਕ ਵੀ ਬਦਮਾਸ਼ ਨੂੰ ਉਥੋਂ ਕਢਿਆ ਤਾਂ ਸਾਰੇ ਬਦਮਾਸ਼ ਚਲੇ ਜਾਣਗੇ। (ਹਾਸਾ) ਇਸ ਕਰਕੇ ਉਨ੍ਹਾਂ ਨੂੰ ਨਹੀਂ ਕਢਿਆ ਗਿਆ। ਮੈਂ ਗਲਤ ਨਹੀਂ ਕਿਹਾ ਕਿ ਅਸੀਂ ਅਕਾਲੀਆਂ ਨੂੰ ਨਹੀਂ ਮਾਰਨਾ। ਭਾਵੇਂ ਉਹ ਅਕਾਲੀ ਹੁਣ ਨਹੀਂ ਰਹੇ ਜਿਨ੍ਹਾਂ ਨੇ ਦੇਸ਼ ਲਈ ਕੁਰਬਾਨੀਆਂ ਕੀਤੀਆਂ ਸੀ। ਉਹ ਤਾਂ ਸਾਰੇ ਦੇ ਸਾਰੇ ਚਲੇ ਗਏ ਹਨ ਜਿਹੜੇ ਕਾਂਗਰਸ ਦੇ ਨਾਲ ਹੁੰਦੇ ਸੀ ਔਰ ਉਨ੍ਹਾਂ ਦੀ ਥਾਂ ਤੇ ਇਹ ਬਨਾਵਟੀ ਅਕਾਲੀ ਆ ਗਏ ਹਨ। (ਸਰਦਾਰ ਧੰਨਾ ਸਿੰਘ ਗੁਲਸ਼ਨ—ਇਹ ਤਾਂ ਦੋਹਾਂ ਪਾਸੇ ਹੀ ਗਲ ਹੋ ਗਈ ਹੈ) ਸ਼ੁਕਰ ਹੈ ਕਿ ਤੁਸੀਂ ਆਪ ਰਾਮਾ ਨੂੰ ਛਡ ਕੇ ਮਾਸਟਰ ਤਾਰਾ ਸਿੰਘ ਨਾਲ ਜਾ ਰਹੇ ਹੋ ਔਰ ਹੁਣ ਸਰਦਾਰ ਰਾਜਿੰਦਰ ਸਿੰਘ ਨੂੰ ਪੁਛਦੇ ਹੋ ਕਿ ਉਹ ਰਾਮਾ ਨਾਲ ਪਹਿਲੇ ਹੁੰਦਾ ਸੀ। ਰਾਮਾ ਤੁਹਾਡਾ ਲੀਡਰ ਸੀ, ਉਹ ਤੁਹਾਡਾ ਮਾਣ ਕਰਦਾ ਸੀ, ਤੁਸੀਂ ਕਿਉਂ ਰਾਮਾ ਨੂੰ ਛਡ ਕੇ ਚਲੇ ਗਏ ਹੋ ਹਾਲਾਂਕਿ ਮਾਸਟਰ ਤਾਰਾ ਸਿੰਘ ਤੇ ਰਾਮਾ ਦੀ ਆਪੋ ਵਿਚ ਕਦੇ ਨਹੀਂ ਬਣੀ ਸੀ? ਮੈਂ ਆਖਦਾ ਹਾਂ ਕਿ ਰਾਮਾ ਵੀ ਠੀਕ ਹੈ ਤੇ ਸਰਦਾਰ ਰਾਜਿੰਦਰ ਸਿੰਘ ਵੀ ਠੀਕ ਹੈ ਪਰ ਜੇ ਕੋਈ ਬਦਲ ਗਿਆ ਹੈ ਤਾਂ ਸਰਦਾਰ ਧੰਨਾ ਸਿੰਘ ਗੁਲਸ਼ਨ ਬਦਲ ਗਿਆ ਹੈ। ਮੈਨੂੰ ਸਰਦਾਰ ਊਧਮ ਸਿੰਘ ਸਿੰਘ ਦੀ ਗਲ ਬੜੀ ਸੁਹਣੀ ਜਚੀ ਹੈ ਜੋ ਉਨ੍ਹਾਂ ਨੇ ਕਿਹਾ ਹੈ ਕਿ ਜੇ ਦਰਬਾਰ ਸਾਹਿਬ ਵਿਚ ਹਥਿਆਰ ਹਨ ਤਾਂ ਦੁਖ ਵਾਲੀ ਗੱਲ ਹੈ। ਮੈਂ ਸਰਦਾਰ ਊਧਮ ਸਿੰਘ ਨੂੰ ਕਹਿੰਦਾ ਹਾਂ ਕਿ ਮੈਨੂੰ ਸਰਦਾਰ ਧੰਨਾ ਸਿੰਘ ਗੁਲਸ਼ਨ ਤੇ ਤਾਂ ਸ਼ਕ ਪੈ ਗਿਆ ਹੈ ਕਿਉਂਕਿ ਉਹ ਗੱਲ ਖਾਂਦਾ ਪਿਆ ਹੈ, ਤੁਸੀਂ ਦਰਬਾਰ ਸਾਹਿਬ ਚਲੇ ਜਾਉ, ਤੁਸੀਂ ਦੇਖੋ ਔਰ ਰਾਤ ਨੂੰ ਉਥੇ ਜਾ ਕੇ ਦੇਖ ਲਉ ਔਰ ਇਥੇ ਆਕੇ ਸਚ ਸਚ ਕਹਿ ਦਿਉ, ਮੈਨੂੰ ਤੁਹਾਡੇ ਉਤੇ ਯਕੀਨ ਹੈ, ਕਿ ਕੀ ਉਥੇ ਹਥਿਆਰ ਹਨ ਕਿ ਨਹੀਂ ਹਨ। ਜਦੋਂ 15 ਤਾਰੀਖ ਨੂੰ ਗੁਰਦੁਆਰਿਆਂ ਵਿਚ ਅਸੀਂ ਪੁਲਿਸ ਭੇਜੀ ਸੀ ਤਾਂ ਅਸੀਂ ਦੇਖਿਆ ਸੀ ਕਿ ਗੁਰਦੁਆਰਿਆਂ ਵਿਚ ਇਸ ਤਰ੍ਹਾਂ ਦੀਆਂ ਤਕਰੀਰਾਂ ਹੁੰਦੀਆਂ ਸੀ ਔਰ ਇਹ ਆਖਿਆ ਜਾਂਦਾ ਸੀ ਕਿ ਫਲਾਣੇ ਫਲਾਣੇ ਦਾ ਸਿਰ ਲਾਹ ਕੇ ਲਿਆਉ। ਉਹ ਆਦਮੀ ਇਸ ਤਰ੍ਹਾਂ ਦੇ lecture ਸੁਣਦੇ ਹਨ। ਫਿਰ ਉਥੇ ਹੀ

[ਮੁੱਖ ਮੰਤਰੀ]

ਕੋਠੜੀਆਂ ਵਿਚ ਉਹ ਬੈਠੇ ਰਹਿੰਦੇ ਹਨ। ਔਰ ਫਿਰ ਉਨ੍ਹਾਂ ਨੂੰ ਹਥਿਆਰ ਦਿੱਤੇ ਜਾਂਦੇ ਹਨ ਔਰ ਕਿਹਾ ਜਾਂਦਾ ਹੈ ਕਿ ਰਖੋ ਤੁਸੀਂ ਪੰਥ ਦੀ ਇਜ਼ਤ, ਰਖੋ ਤੁਸੀਂ ਅਕਾਲੀ ਪਾਰਟੀ ਦੀ ਇਜ਼ਤ, ਰਖੋ ਗੁਰਦੁਆਰਿਆਂ ਦੀ ਇਜ਼ਤ ਔਰ ਰਖੋ ਪੰਜਾਬੀ ਸੂਬੇ ਦੀ ਇਜ਼ਤ। ਤਾਂ ਮੈਨੂੰ ਤੁਸੀਂ ਦਸੋ ਕਿ ਕਿਸ ਤਰ੍ਹਾਂ ਸਰਕਾਰ ਗੁਰਦੁਆਰਿਆਂ ਨੂੰ ਪਵਿਤਰ ਸਮਝ ਕੇ ਛਡ ਛਡੇ। ਮੈਂ ਤੁਹਾਨੂੰ ਗਲਤ ਨਹੀਂ ਕਹਿੰਦਾ ਪਿਆ ਔਰ ਨਾ ਮੈਨੂੰ ਝਿਜਕ ਕਰਨ ਦੀ ਲੋੜ ਹੈ। ਮੈਨੂੰ ਪਤਾ ਹੈ ਕਿ ਕਿਨ੍ਹਾਂ ਪਾਰਟੀਆਂ ਨੂੰ ਚੁਕਿਆ ਗਿਆ ਹੈ ਔਰ ਉਨ੍ਹਾਂ ਨੂੰ baits offer ਕੀਤੀਆਂ ਗਈਆਂ ਹਨ ਔਰ ਕਿਹਾ ਗਿਆ ਹੈ ਕਿ ਮਾਰੋ ਤੁਸੀਂ ਪੰਡਤ ਜਵਾਹਰ ਲਾਲ ਜੀ ਨੂੰ, ਮਾਰੋ ਤੁਸੀਂ ਪਰਤਾਪ ਸਿੰਘ ਨੂੰ, ਮਾਰੋ ਤੁਸੀਂ ਸਰਦਾਰ ਦਰਬਾਰਾ ਸਿੰਘ ਨੂੰ ਔਰ ਮਾਰੋ ਬਾਕੀ ਸਿਖ ਮਨਿਸਟਰਾਂ ਨੂੰ। ਹੁਣ ਪਰਸੋਂ ਉਨ੍ਹਾਂ ਇਹ ਇਲਾਨ ਕਰ ਦਿਤਾ ਹੈ ਕਿ 8 ਵਜੇ ਤੋਂ ਬਾਅਦ ਜਿਸ ਆਦਮੀ ਨੇ ਦਰਬਾਰ ਸਾਹਿਬ ਵਿਚ ਰਹਿਣਾ ਹੋਵੇ ਉਹ ਆਪਣਾ ਸਬੂਤ ਦਿਵਾਏ ਕਿਸੇ ਜਥੇਦਾਰ ਤੋਂ। ਕੋਈ ਜਥੇਦਾਰ ਜੇਕਰ ਆ ਕੇ ਕਹਿ ਦੇਵੇਗਾ ਕਿ ਉਹ ਉਸ ਆਦਮੀ ਨੂੰ ਜਾਣਦਾ ਹੈ ਤਾਂ ਉਸ ਨੂੰ ਉਥੇ ਰਹਿਣ ਦਿਤਾ ਜਾਵੇਗਾ ਵਰਨਾ ਕਿਸੇ ਨੂੰ 8 ਵਜੇ ਤੋਂ ਬਾਅਦ ਉਥੇ ਰਹਿਣ ਦੀ ਇਜਾਜ਼ਤ ਨਹੀਂ ਹੋਣੀ। ਇਹ ਕਿਉਂ ਕੀਤਾ ਗਿਆ ਹੈ ? ਇਹ ਇਸ ਲਈ ਕੀਤਾ ਗਿਆ ਹੈ ਕਿਉਂਕਿ ਹਥਿਆਰਾਂ ਦਾ ਪਤਾ ਲਗ ਗਿਆ ਹੈ ਕਿ ਦਰਬਾਰ ਸਾਹਿਬ ਦੇ ਅੰਦਰ ਹਥਿਆਰ ਹਨ। ਮੈਂ, ਸਪੀਕਰ ਸਾਹਿਬ, ਤੁਹਾਨੂੰ ਦਸਦਾ ਹਾਂ ਕਿ ਸਾਨੂੰ ਕਿਸ ਤਰ੍ਹਾਂ ਪਤਾ ਲਗਾ ਹੈ ਕਿ ਉਥੇ ਹਥਿਆਰ ਹਨ। ਜਿਸ ਦਿਨ ਪੁਲਿਸ ਅੰਬਾਲੇ ਵਿਚ ਗੁਰਦੁਆਰੇ ਵਿਚੋਂ ਮਫਰੂਰ ਫੜਨ ਗਈ, ਜਿਥੋਂ ਦੋ ਬੋਤਲਾਂ ਸ਼ਰਾਬ ਦੀਆਂ ਨਿਕਲੀਆਂ ਸੀ, ਤਾਂ ਉਸ ਵੇਲੇ ਅਸੀਂ ਅੰਮ੍ਰਿਤਸਰ ਵਿਚ ਵੀ ਪਹਿਰਾ ਤਕੜਾ ਕਰਨ ਲਈ ਹੋਰ ਪੁਲਸ ਭੇਜੀ ਸੀ ਤਾਂ ਇਨ੍ਹਾਂ ਦਰਬਾਰ ਸਾਹਿਬ ਵਿਚ ਪੁਲਸ ਦਾ ਮੁਕਾਬਲਾ ਕਰਨ ਲਈ ਉਨ੍ਹਾਂ ਹਥਿਆਰਾਂ ਦਾ ਮੁਜ਼ਾਹਿਰਾ ਕੀਤਾ ਕਿਉਂਕਿ ਇਨ੍ਹਾਂ ਸਮਝਿਆ ਸੀ ਕਿ ਪੁਲਸ ਦਰਬਾਰ ਸਾਹਿਬ ਵਿਚ ਵੀ ਆਉਣ ਲਗੀ ਹੈ। ਮੈਂ ਅਗੇ ਵੀ ਗਿਣ ਕੇ ਦਸਿਆ ਸੀ ਕਿ ਕਿੰਨੇ ਹਥਿਆਰ ਉਥੇ ਜਮਾ ਕੀਤੇ ਹੋਏ ਹਨ। ਮੈਂ ਇਹ ਵੀ ਦਸ ਸਕਦਾ ਹਾਂ ਕਿ ਰਾਈਫਲ ਕਿਸ ਦੇ ਹਥ ਵਿਚ ਸੀ, ਪਿਸਤੌਲ ਕਿਸ ਕਿਸ ਦੇ ਪਾਸ ਸੀ, ਔਰ ਬਦੂੰਕਾਂ ਕਿਸ ਕਿਸ ਦੇ ਪਾਸ ਸਨ, ਔਰ ਬੰਬ ਕਿਸ ਦੇ ਪਾਸ ਸਨ ਔਰ ਉਨ੍ਹਾਂ ਨੂੰ ਸੁਟਣ ਵਾਲੇ ਕੌਣ ਕੌਣ ਸਨ। ਸਾਨੂੰ ਇਹ ਕਿਹਾ ਜਾਂਦਾ ਹੈ ਕਿ ਜਦ ਉਨ੍ਹਾਂ ਕੋਲ ਇਤਨੇ ਹਥਿਆਰ ਹਨ ਤਾਂ ਅਸੀਂ ਉਨ੍ਹਾਂ ਨੂੰ ਕਿਉਂ ਨਹੀਂ ਸਖ਼ਤੀ ਨਾਲ ਦਬਾਉਂਦੇ। ਮੈਂ ਦਸਦਾ ਹਾਂ ਕਿ ਅਸੀਂ ਅਕਾਲੀਆਂ ਨੂੰ ਨਹੀਂ ਮਾਰਨਾ ਚਾਹੁੰਦੇ ਹਾਲਾਂਕਿ ਇਹ ਉਹ ਪਹਿਲੇ ਵਾਲੇ ਅਕਾਲੀ ਹਨ ਵੀ ਨਹੀਂ, ਇਹ ਮੇਰਾ ਵਿਸ਼ਵਾਸ ਹੈ ਕਿ ਇਨ੍ਹਾਂ ਅਕਾਲੀਆਂ ਨੇ ਤਾਂ ਆਪਣੀ ਮੌਤ ਆਪ ਹੀ ਮਰ ਜਾਣਾ ਹੈ। ਜਿਹੜੇ ਕੌਮਪਰਸਤ ਅਕਾਲੀ ਸੀ ਉਹ ਇਨ੍ਹਾਂ ਦੇ ਨਾਲ ਨਹੀਂ ਰਹੇ, ਉਹ ਇਨ੍ਹਾਂ ਨਾਲ ਨਹੀਂ ਰਹੇ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਜੇਲ੍ਹਾਂ ਕਟੀਆਂ ਸਨ। ਇਨ੍ਹਾਂ ਵਿਚ ਇਕ ਸਰਦਾਰ ਊਧਮ ਸਿੰਘ ਪੁਰਾਣੇ ਅਕਾਲੀ ਜ਼ਰੂਰ ਹਨ ਪਰ ਇਨ੍ਹਾਂ ਦੇ ਅਸੂਲ ਤੇ ਦੂਜਿਆਂ ਦੇ ਅਸੂਲ ਵਿਚ ਬੜਾ ਫਰਕ ਹੈ।

ਮੈਂ ਅਰਜ਼ ਕਰਾਂ ਕਿ ਅਸੀਂ ਅਕਾਲੀਆਂ ਨੂੰ ਨਹੀਂ ਮਾਰਨਾ। ਇਹ vague ਗੱਲਾਂ ਹਨ ਕਿ ਅਸੀਂ ਅਕਾਲੀਆਂ ਨੂੰ ਮਾਰਨਾ ਹੈ ਇਨ੍ਹਾਂ ਨੇ ਆਪਣੇ ਹਥੀਂ ਆਪ ਨੂੰ ਕਤਲ ਕਰਨਾ ਹੈ। ਉਹ ਕਹਿੰਦੇ ਹਨ ਕਿ ਪਰਤਾਪ ਸਿੰਘ ਦਾ, ਦਰਬਾਰਾ ਸਿੰਘ ਦਾ ਇਨ੍ਹਾਂ ਦੇ ਹੱਥੋਂ ਕਤਲ ਹੋਣਾ ਹੈ, ਪਰ ਮੈਂ ਕਹਿੰਦਾ ਹਾਂ ਕਿ ਧਰਮ ਦਾ ਇਨ੍ਹਾਂ ਦੇ ਹੱਥੋਂ ਕਤਲ ਹੋਣਾ ਹੈ, ਇਨ੍ਹਾਂ ਦੇ ਹੱਥੋਂ ਇਨ੍ਹਾਂ ਦੀ ਆਪਣੀ ਮੌਤ ਹੋਣੀ ਹੈ। ਜਿਸ ਤਰ੍ਹਾਂ ਮਾਰਕਸਿਜ਼ਮ ਦੀ ਮੌਤ ਪੰਜਾਬ ਵਿਚ ਕਮਿਊਨਿਸਟਾਂ ਦੇ ਆਪਣੇ ਹੱਥੋਂ ਹੋ ਗਈ ਹੈ ਇਸੇ

ਤਰ੍ਹਾਂ ਧਰਮ ਦੀ ਮੌਤ ਇਨ੍ਹਾਂ ਦੇ ਹੱਥੋਂ ਹੋਣੀ ਹੈ। ਮੇਰਾ ਇਨ੍ਹਾਂ ਗੱਲਾਂ ਦੇ ਕਹਿਣ ਦਾ ਭਾਵ ਇਹ ਹੈ ਕਿ ਇਨ੍ਹਾਂ ਧਰਮ ਦੇ ਅਸਥਾਨਾਂ ਤੋਂ ਸਿਆਸੀ ਇਖਤਲਾਫ ਦੀ ਵਜਾਹ ਕਰਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਚੰਗੀਆਂ ਨਹੀਂ ਲਗਦੀਆਂ। ਮੈਂ idealogical ਗੱਲਾਂ ਵਿਚ ਨਹੀਂ ਪੈਂਦਾ, ਮੈਂ ਤਾਂ ਸਪਸ਼ਟ ਇਹੋ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਾਰੀ ਗੱਲ ਨੂੰ ਸਮਝੋ ਅਤੇ ਇਨ੍ਹਾਂ ਧਾਰਮਕ ਅਸਥਾਨਾਂ ਦਾ ਜੋ ਪੈਸਾ ਹੈ ਇਹ ਧਰਮ ਦੇ ਕੰਮਾਂ ਤੇ ਖਰਚ ਕਰੋ ਅਸੀਂ ਇਸ ਤਰ੍ਹਾਂ ਦੇ ਤੁਹਾਡੇ ਕਿਸੇ ਕੰਮ ਵਿਚ ਦਖਲ ਨਹੀਂ ਦੇਣਾ ਚਾਹੁੰਦੇ।

ਜਿਥੋਂ ਤਕ ਪ੍ਰੋਫੈਸਰ ਸ਼ੇਰ ਸਿਘ ਜੀ ਦੇ ਕਹਿਣ ਦਾ ਸਵਾਲ ਹੈ, ਇਹ ਉਨ੍ਹਾਂ ਆਗੂਆਂ ਵਿਚੋਂ ਹਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਸਚਰ ਫਾਰਮੂਲੇ ਨੂੰ ਮੰਨਿਆ ਸੀ ਅਤੇ ਇਸ ਤੇ ਦਸਤਖਤ ਕੀਤੇ ਸਨ। ਪਰ ਅਜ ਉਹ ਕਹਿੰਦੇ ਹਨ ਕਿ ਇਹ ਫਾਰਮੂਲਾ ਸਾਨੂੰ ਮਨਜ਼ੂਰ ਨਹੀਂ ਹੈ। ਕਾਂਗਰਸ ਪਾਰਟੀ ਕਹਿੰਦੀ ਹੈ ਕਿ ਜਿਸ ਤਰ੍ਹਾਂ ਤੁਸੀਂ ਇਹ ਸਮਝੌਤਾ ਕੀਤਾ ਹੈ ਅਸੀਂ ਉਸ ਅਨੁਸਾਰ ਇਸ ਤੇ ਅਮਲ ਕਰਨ ਨੂੰ ਤਿਆਰ ਹਾਂ, ਪਰ ਅਜ ਇਨ੍ਹਾਂ ਨੇ ਇਹੋ ਤਰੀਕਾ ਇਖਤਿਆਰ ਕਰ ਲਿਆ ਹੈ ਕਿ ਜਦੋਂ ਇਕ ਚੀਜ਼ ਨਵੀਂ ਮਨਾ ਲੈਂਦੇ ਹਨ ਤਾਂ ਦੂਸਰੀ ਨੂੰ ਪੜਾ ਬਣਾ ਲੈਂਦੇ ਹਨ ਅਤੇ ਫੇਰ ਦੂਸਰੀ ਤੋਂ ਤੀਸਰੇ ਪੜਾ ਤੇ ਆ ਜਾਂਦੇ ਹਨ। ਲੇਕਨ ਭਾਸ਼ਾ ਨੂੰ ਖਾਹਮਖਾਹ ਇਨ੍ਹਾਂ ਨੇ ਵਿਚ ਲੈ ਲਿਆ ਹੈ। ਜੇ ਕੋਈ ਕਹਿੰਦਾ ਹੈ, ਪ੍ਰੋਫੈਸਰ ਸ਼ੇਰ ਸਿੰਘ ਜੈਸਾ, ਕਿ ਪੰਜਾਬੀ ਬੋਲਣ ਵਾਲਿਆਂ ਨੂੰ ਪੰਜਾਬੀ ਸੂਬਾ ਦੇ ਦਿਤਾ ਜਾਵੇ ਅਤੇ ਹਿੰਦੀ ਬੋਲਣ ਵਾਲਿਆਂ ਨੂੰ ਹਰਿਆਨਾ ਪ੍ਰਾਂਤ ਤਾਂ ਮੈਂ ਆਖਦਾ ਹਾਂ ਕਿ ਪ੍ਰੋਫੈਸਰ ਸ਼ੇਰ ਸਿਘ ਗ਼ਲਤ ਆਖਦਾ ਹੈ। ਇਹ ਅਜੇ ਕਲ੍ਹ ਦੀ ਗੱਲ ਹੈ ਕਿ ਉਨ੍ਹਾਂ ਨੇ ਹਿੰਦੀ ਐਜੀਟੇਸ਼ਨ ਚਲਾਈ ਉਹ 8 ਘੰਟੇ ਤੋਂ ਵਧ ਨਹੀਂ ਚੱਲੀ। ਇਹ ਐਵੇਂ ਲੋਕਾਂ ਨੂੰ ਉਕਸਾਉਣ ਦੀਆਂ ਗੱਲਾਂ ਹਨ। ਨਾਂ ਹਿੰਦੀ ਬੋਲੀ ਨੂੰ ਕੋਈ ਖਤਰਾ ਹੈ ਅਤੇ ਨਾ ਹੀ ਪੰਜਾਬੀ ਬੋਲੀ ਨੂੰ ਕੋਈ ਖਤਰਾ ਹੈ। ਖਤਰਾ ਹੈ ਤਾਂ ਇਨ੍ਹਾਂ ਦੀ ਆਪਣੀ ਲੀਡਰੀ ਨੂੰ ਹੀ ਖਤਰਾ ਹੈ। ਇਹ ਲੋਕਾਂ ਨੂੰ ਹਨੇਰੇ ਵਿਚ ਹੀ ਘਸੀਟਣਾ ਚਾਹੁੰਦੇ ਹਨ। ਅਸੀਂ ਚਾਹੁੰਦੇ ਹਾਂ ਕਿ ਇਸ ਇਲਾਕੇ ਦੇ ਲੋਕ ਖ਼ੁਸ਼ਹਾਲ ਹੋਣ, ਇਸ ਵਿਚ ਇੰਡਸਟਰੀ ਵਧੇ। ਲੇਕਿਨ ਜੇ ਭਾਸ਼ਾ ਦਾ ਸਵਾਲ ਲੈਕੇ ਅਸੀਂ ਇਸ ਦੇ ਟੁਕੜੇ ਕਰਨ ਵਿਚ ਹੀ ਉਲਝ ਗਏ ਤਾਂ ਪੰਜਾਬ ਬਚ ਨਹੀਂ ਸਕੇਗਾ। ਇਹ ਤਦ ਹੀ ਬਚ ਸਕਦਾ ਹੈ ਜੇ ਇਸ ਦੇ ਟੁਕੜੇ ਨਾ ਹੋਣ। ਜੇ ਇਕ ਪਾਸੇ ਰੁਹਤਕ ਵਾਲੇ ਚਾਹੁਣ ਕਿ ਅਸੀਂ ਅਲਗ ਰਹਿਣਾ ਹੈ ਅਤੇ ਇਕ ਪਾਸੇ ਪਹਾੜੀ ਇਲਾਕਾ ਹੈ ਤਾਂ ਇਸ ਤਰ੍ਹਾਂ ਟੁਕੜਿਆਂ ਨਾਲ ਕੀ ਬਣ ਸਕਦਾ ਹੈ। ਕੀ ਇਹ ਤਰੱਕੀ ਕਰਨ ਦੇ ਰਾਹ ਹਨ ? ਅਜ ਇਕ ਪਾਸੇ ਭਾਖੜਾ ਡੈਮ ਉਸਰ ਰਿਹਾ ਹੈ ਅਤੇ ਦੂਸਰੇ ਪਾਸੇ ਸੜਕਾਂ, ਨਹਿਰਾਂ ਦਾ ਜਾਲ ਵਿਛਾਇਆ ਜਾ ਰਿਹਾ ਹੈ। ਇਸ ਤਰ੍ਹਾਂ ਟੁਕੜੇ ਟੁਕੜੇ ਪੰਜਾਬ ਦੇ ਕਰਕੇ ਜੇ ਫੇਰ ਚਾਹੋ ਆਪਸ ਵਿਚ ਵਰਤਣਾ ਸਾਂਝਿਆਂ ਕੰਮਾਂ ਤੇ ਤਾਂ ਇਹ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੈ। ਜਿਸ ਦੇ ਆਮਦਨੀ ਦੇ sources ਮਾੜੇ ਹੋਣ ਤਾਂ ਉਸ ਨੇ ਵਧਣਾ ਫੁਲਣਾ ਕੀ ਹੋਇਆ ? ਥਾਂ ਥਾਂ ਸਰਹੱਦਾਂ ਦੇ ਝਗੜੇ ਹੋਣਗੇ ਅਤੇ ਨਹਿਰਾਂ ਦੇ ਪਾਣੀ ਦੇ ਝਗੜੇ ਅਤੇ ਬਿਜਲੀ ਦੀ ਸਪਲਾਈ ਦੇ ਝਗੜੇ ਹੋਣਗੇ। ਜਿਸ ਤਰ੍ਹਾਂ ਦੀ ਹੁਣ ਪੰਜਾਬ ਤਰਕੀ ਕਰ ਰਿਹਾ ਹੈ ਇਸ ਤਰ੍ਹਾਂ ਨਹੀਂ ਹੋਵੇਗੀ। ਇਸ ਤਰ੍ਹਾਂ ਪੰਜ ਸਾਲਾ ਪਲੈਨ ਵਿਚ ਵੀ ਕੋਈ ਕਾਮਿਆਬੀ ਨਹੀਂ ਹੋਵੇਗੀ। ਆਮਦਨੀ ਦੇ ਜ਼ਰਾਏ ਘਟ ਜਾਣਗੇ ਅਤੇ ਇਨ੍ਹਾਂ ਟੁਕੜਿਆਂ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਇਨ੍ਹਾਂ ਦੀਆਂ ਨਜ਼ਰਾਂ ਦੂਜਿਆਂ ਸੂਬਿਆਂ ਵਲ ਲਗੀਆਂ ਰਹਿਣਗੀਆਂ।

[ਮੁੱਖ ਮੰਤਰੀ]

ਮਾਸਟਰ ਤਾਰਾ ਸਿੰਘ ਜੀ ਵੀ ਤਰ੍ਹਾਂ ਤਰ੍ਹਾਂ ਦੇ ਬਿਆਨ ਦਿੰਦੇ ਹਨ। ਮਾਸਟਰ ਤਾਰਾ ਸਿੰਘ ਜੀ ਦੀ ਜੋ ਅਲਖਧਾਰੀ ਨਾਲ ਬਾਤ ਚੀਤ ਹੋਈ ਉਹ ਬੜੀ ਹੀ ਹਾਸੋ ਹੀਣੀ ਹੈ। ਅਸੀਂ ਕਹਿੰਦੇ ਹਾਂ ਕਿ ਜੇ ਉਹ ਸਹੀ ਗਲ ਨਹੀਂ ਕਹਿ ਸਕਦੇ ਤਾਂ ਕਮ ਅਜ਼ ਕਮ ਜਵਾਬ ਦੇਣ ਲਈ ਉਹ ਆਪਣੇ ਸਹੀ ਨੁਮਾਇੰਦੇ ਤਾਂ ਰਖ ਲਿਆ ਕਰਨ। ਬਾਵਾ ਹਰਕਿਸ਼ਨ ਸਿੰਘ ਹਨ, ਫੇਰ ਉਨ੍ਹਾਂ ਦੇ ਭਰਾ ਨਿਰੰਜਣ ਸਿੰਘ ਹਨ ਅਤੇ ਜਸਟਿਸ ਹਰਨਾਮ ਸਿੰਘ ਹਨ ਤਾਂ ਜੋ ਕੋਈ ਠੀਕ ਜਵਾਬ ਤਾਂ ਦਿਤਾ ਜਾ ਸਕਿਆ ਕਰੇ। ਅਲਖਧਾਰੀ ਨੇ ਪੁਛਿਆ ਕਿ ਮਾਸਟਰ ਜੀ ਜੇ ਪੰਜਾਬੀ ਸੂਬੇ ਵਿਚ ਕਿਸੇ ਦਾ ਹਿੰਦੀ ਪੜ੍ਹਨ ਨੂੰ ਜੀਅ ਕਰੇ ਤਾਂ ਉਸ ਲਈ ਕੀ ਕੀਤਾ ਜਾਵੇਗਾ। ਤਾਂ ਉਨ੍ਹਾਂ ਨੇ ਜਵਾਬ ਦਿਤਾ ਕਿ ਤਾਂ ਉਸ ਨੂੰ ਇਹ ਸੂਬਾ ਛੱਡ ਕੇ ਦੂਸਰੇ ਸੂਬੇ ਵਿਚ ਜਾਣਾ ਪਵੇਗਾ। ਤੁਸੀਂ ਇਨ੍ਹਾਂ ਦੀਆਂ ਗਲਾਂ ਵੇਖੋ ਕਿਵੇਂ ਕਹਿ ਜਾਂਦੇ ਹਨ। Migration ਦੀ ਗਲ ਮੈਂ ਨਹੀਂ ਕਹਿੰਦਾ ਬਲਕਿ ਇਹ ਮਾਸਟਰ ਤਾਰਾ ਸਿੰਘ ਜੀ ਕਹਿੰਦੇ ਹਨ ਅਜ ਇਨ੍ਹਾਂ ਧਾਰਮਕ ਅਸਥਾਨਾਂ ਤੋਂ ਗੱਲਾਂ ਕਿਸ ਤਰ੍ਹਾਂ ਦੀਆਂ ਹੁੰਦੀਆਂ ਹਨ, ਲੈਕਚਰ ਕੀਤੇ ਜਾਂਦੇ ਹਨ ਅਤੇ ਨਾਉਂ ਲਏ ਜਾਂਦੇ ਹਨ ਸ਼ਹੀਦ ਭਗਤ ਸਿੰਘ ਦੇ, ਡਾਇਰ ਨੂੰ ਮਾਰਨ ਵਾਲੇ ਊਧਮ ਸਿੰਘ ਦੇ। ਤੁਸੀਂ ਇਨ੍ਹਾਂ ਸ਼ਹੀਦਾਂ ਨੂੰ ਕਿਉਂ ਬਦਨਾਮ ਕਰਦੇ ਹੋ ? ਕੀ ਉਹ ਤੁਹਾਡੇ ਵਰਗੇ ਕੰਮ ਕਰਨ ਵਾਲੀਆਂ ਹਸਤੀਆਂ ਸਨ ? ਜੇ ਕਿਸੇ ਸਿਰ ਫਿਰੇ ਨੇ ਮਹਾਤਮਾ ਗਾਂਧੀ ਨੂੰ ਮਾਰ ਦਿਤਾ ਸੀ ਤਾਂ ਕੀ ਉਸ ਨੇ ਕੋਈ ਅਕਲਮੰਦੀ ਦਾ ਕੰਮ ਕੀਤਾ ?

ਸਪੀਕਰ ਸਾਹਿਬ, ਜਿਤਨਾ ਚਿਰ ਪਰਤਾਪ ਸਿੰਘ ਚੀਫ ਮਨਿਸਟਰ ਹੈ ਉਤਨਾ ਚਿਰ law and order ਰਹੇਗਾ। ਮੈਂ ਕੋਸ਼ਿਸ਼ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਗੱਲਾਂ ਨਾ ਹੋਣ। ਕੀ ਮੈਂ ਨਹੀਂ ਜਾਣਦਾ ਕਿ ਦੁਨੀਆਂ ਦਾ ਇਤਹਾਸ ਕੀ ਹੈ ? ਜਿਨ੍ਹਾਂ ਦਿਆਂ ਬਜ਼ੁਰਗਾਂ ਨੇ ਹਸ ਹਸ ਕੇ ਸਿਰ ਦੇ ਕੇ ਪੰਜਾਬ ਨੂੰ ਬਣਾਇਆ ਹੋਵੇ ਉਸ ਨੂੰ ਮੈਂ ਇਨ੍ਹਾਂ ਪੰਜਾਂ ਸੱਤਾਂ ਅਕਾਲੀਆਂ ਦੇ ਕਹਿਣ ਤੇ ਖੇਰੂ ਖੇਰੂ ਹੁੰਦਾ ਕਿਸ ਤਰ੍ਹਾਂ ਦੇਖ ਸਕਦਾ ਹਾਂ ? ਸਪੀਕਰ ਸਾਹਿਬ, ਇਨ੍ਹਾਂ ਦੇ ਇਕ ਲੀਡਰ ਹੁਡਿਆਰਾ ਸਾਹਿਬ ਨੇ ਮੇਰੇ ਬਾਰੇ ਕਿਹਾ ਕਿ ਪਰਤਾਪ ਸਿੰਘ "ਚੰਦੂ" ਹੈ। ਚੰਦੂ ਦੀ ਜੇ ਮੈਂ ਤੁਹਾਨੂੰ ਹਿਸਟਰੀ ਦਸਾਂ ਤਾਂ ਸ਼ਰਮ ਨਾਲ ਸਿਰ ਨੀਵਾਂ ਹੋ ਜਾਂਦਾ ਹੈ। ਫੇਰ 12 ਅਗਸਤ, 1961 ਨੂੰ ਉਨ੍ਹਾਂ ਨੇ ਕਿਹਾ ਕਿ ਕੈਰੋਂ ਪੰਡਤ ਨਹਿਰੂ ਦਾ ਕੁੱਤਾ ਹੈ, ਰਾੜੇਵਾਲਾ ਔਰ ਗਿਆਨੀ ਵੀ ਨਹਿਰੂ ਜੀ ਦੇ ਕੁੱਤੇ ਹਨ। ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਵਿਚ ਅਫਸੋਸ ਆਉਂਦਾ ਹੈ ਕਿ ਇਕ ਬਦਮਾਸ਼ ਵਿਚ ਔਰ ਇਸ ਲੀਡਰ ਦੇ ਵਿਚ ਕੁਝ ਫਰਕ ਨਹੀਂ ਹੈ। ਜਦੋਂ ਅੰਗਰੇਜ਼ਾਂ ਦਾ ਰਾਜ ਸੀ ਤਾਂ ਅਸੀਂ ਆਜ਼ਾਦੀ ਦੀ ਮੰਗ ਗੁਰਦੁਆਰਿਆਂ ਦੇ ਵਿਚ ਵੜ ਵੜ ਕੇ ਨਹੀਂ ਸੀ ਕਰਦੇ ਹੁੰਦੇ। ਮਗਰ ਮਾਸਟਰ ਤਾਰਾ ਸਿੰਘ ਹੋਰਾਂ ਦੀ ਆਦਤ ਉਹੋ ਹੀ ਹੈ ਜਿਹੜੀ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਹੁੰਦੀ ਸੀ। ਇਕ ਵਾਰੀ ਸਰ ਸਿਕੰਦਰ ਦੇ ਨਾਲ ਇਨ੍ਹਾਂ ਦੀ ਲੜਾਈ ਹੋ ਪਈ ਤਾਂ ਇਨ੍ਹਾਂ ਨੇ ਅੰਗਰੇਜ਼ਾਂ ਨੂੰ ਕਿਹਾ ਕਿ ਸਾਡੀ ਸੁਲ੍ਹਾ ਕਰਵਾ ਦਿਉ। ਉਨ੍ਹਾਂ ਨੇ ਵਿਚ ਪੈ ਕੇ ਸੁਲ੍ਹਾ ਕਰਵਾ ਦਿਤੀ। ਮਗਰ ਹੁਣ ਅੰਗਰੇਜ਼ਾਂ ਦਾ ਰਾਜ ਨਹੀਂ ਹੈ। ਹੁਣ ਆਪਣਾ ਰਾਜ ਹੈ। ਇਸ ਦੇ ਵਿਚ ਜੇ ਇਹ ਸਿਧੇ ਚਲਣਗੇ ਤਾਂ ਹੀ ਇਨ੍ਹਾਂ ਨੂੰ ਫ਼ਾਇਦਾ ਹੋਵੇਗਾ। ਸਪੀਕਰ ਸਾਹਿਬ, ਜੇ ਜਨਤਾ ਦੀ ਰਾਏ ਬਣ ਜਾਏਗੀ ਤਾਂ ਪੰਜਾਬੀ ਸੂਬੇ ਨੂੰ ਕੋਈ ਰੋਕ ਨਹੀਂ ਸਕੇਗਾ ਉਹ ਆਪਣੇ ਆਪ ਹੀ ਬਣ ਜਾਵੇਗਾ ਲੇਕਿਨ ਮੈਂ ਹੈਰਾਨ ਹਾਂ ਕਿ ਇਹ ਗੁਰ-ਦੁਆਰਿਆਂ ਦੇ ਵਿਚ ਕਿਉਂ ਪਨਾਹ ਲੈਂਦੇ ਹਨ। ਇਨ੍ਹਾਂ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਅੰਦਰ ਬਦਮਾਸ਼ਾਂ ਨੂੰ ਲੁਕਾਇਆ ਹੋਇਆ ਹੈ। ਫੇਰ 19 ਅਗਸਤ, 1961 ਨੂੰ ਆਖਿਆ ਗਿਆ ਕਿ ਦਰਬਾਰ ਸਾਹਿਬ ਦੇ ਵਿਚੋਂ ਬਬਰ ਅਕਾਲੀ ਨਿਕਲਣਗੇ। ਦਸੋ ਇਹ ਭਗੌੜੇ ਆਪਣੇ ਆਪ ਨੂੰ ਬਬਰ ਅਕਾਲੀਆਂ ਦੇ ਨਾਲ ਰਲਾਉਂਦੇ ਹਨ। ਬਬਰ ਅਕਾਲੀਆਂ ਦਾ ਤਾਂ ਅਸੀਂ ਦਿਨ ਮਨਾਉਂਦੇ ਹਾਂ।

ਫੇਰ 21 ਅਗਸਤ, 1961 ਨੂੰ ਕਹਿੰਦੇ ਨੇ ਏਥੋਂ ਭਗਤ ਸਿੰਘ ਔਰ ਕਰਤਾਰ ਸਿੰਘ ਸਰਾਭਾ ਵਰਗੇ ਗਭਰੂ ਨਿਕਲਣਗੇ ਜਿਹੜੇ ਕੁਰਬਾਨੀਆਂ ਦੇਣਗੇ। ਸਾਰੀ ਉਮਰ ਇਨ੍ਹਾਂ ਨੇ ਅੰਗਰੇਜ਼ਾਂ ਦੀ ਖ਼ੁਸ਼ਾਮਦ ਕੀਤੀ ਔਰ ਅਜ ਇਹ ਦੇਸ਼ ਭਗਤਾਂ ਦੀਆਂ ਰੀਸਾਂ ਕਰਨ ਨੂੰ ਫਿਰਦੇ ਹਨ। ਮੇਰੇ ਕੋਲੋਂ ਅਕਾਲੀਆਂ ਦੀ ਹਾਲਤ ਭੁਲੀ ਹੋਈ ਨਹੀਂ ਹੈ। ਫੇਰ ਕਿਹਾ ਗਿਆ ਕਿ ਮਾਸਟਰ ਜੀ ਦੀ ਮੌਤ ਤੋਂ ਬਾਅਦ ਏਥੇ ਅੰਧਰਾ ਬਣੇਗਾ ਔਰ ਬਗਾਵਤ ਹੋਵੇਗੀ। ਏਸੇ ਤਰ੍ਹਾਂ ਗੌਰਮੈਂਟ ਨੂੰ ਇਹ ਧਮਕੀ ਦਿਤੀ ਗਈ ਕਿ ਗੌਰਮੈਂਟ ਆਪਣੀ ਅਕਲ ਠੀਕ ਕਰ ਲਵੇ ਨਹੀਂ ਤਾਂ ਅਸੀਂ ਛੁਰੇਬਾਜ਼ੀ ਕਰਾਂਗੇ ਔਰ 1947 ਵਰਗੇ ਹਾਲਾਤ ਪੈਦਾ ਕਰ ਦੇਵਾਂਗੇ। 12 ਸਤੰਬਰ, 1961 ਨੂੰ ਇਹ ਆਖਿਆ ਗਿਆ ਕਿ ਜਿਸ ਵੇਲੇ ਮਾਸਟਰ ਤਾਰਾ ਸਿੰਘ ਮਰ ਗਿਆ ਉਸ ਦੇ ਬਾਅਦ ਸੌ ਤਾਰਾ ਸਿੰਘ ਪੈਦਾ ਹੋਵੇਗਾ। ਜਿਹੜਾ ਪੰਡਤ ਨਹਿਰੂ ਨੂੰ ਖਤਮ ਕਰ ਦੇਵੇਗਾ। ਫੇਰ ਪੰਡਤ ਨਹਿਰੂ ਦੇ ਬਾਰੇ ਕਿਹਾ ਗਿਆ ਕਿ ਉਹ ਮੀਰ ਮੰਨੂੰ ਹੈ। ਮੈਂ ਇਨ੍ਹਾਂ ਗੱਦਾਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਪੰਡਤ ਨਹਿਰੂ ਦੇ ਵਾਸਤੇ ਵੀ ਇਸ ਤਰ੍ਹਾਂ ਦੇ ਅਲਫਾਜ਼ ਇਸਤੇਮਾਲ ਕਰਦੇ ਹੋ। ਤੁਸੀਂ ਮੈਨੂੰ ਜੋ ਕੁਝ ਕਹਿਣਾ ਹੈ ਕਹਿ ਲਉ ਕਿਸੇ ਹੋਰ ਨੂੰ ਕਹਿ ਲਉ ਮਗਰ ਪੰਡਤ ਨਹਿਰੂ, ਜਿਸ ਨੂੰ ਦੁਨੀਆਂ ਅਮਨ ਦਾ ਦੇਵਤਾ ਮੰਨਦੀ ਹੈ, ਉਸ ਨੂੰ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਹੋ। ਤੁਸੀਂ ਆਪ ਹੀ ਦਸੋ ਕਿ ਜਦੋਂ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਤਾਂ ਮੈਂ ਇਨ੍ਹਾਂ ਨੂੰ ਰੋਕਾਂ ਨਾ ਤੇ ਹੋਰ ਕੀ ਕਰਾਂ। ਬਾਕੀ ਜਿਹੜੇ ਲੋਕ ਮੈਨੂੰ ਕਹਿੰਦੇ ਹਨ ਕਿ ਇਨ੍ਹਾਂ ਨੂੰ ਜਲਦੀ ਜਲਦੀ ਦਬਾਉਣਾ ਚਾਹੀਦਾ ਹੈ ਉਨ੍ਹਾਂ ਨੂੰ ਵੀ ਮੈਂ ਚੰਗੀ ਤਰ੍ਹਾਂ ਸਮਝਦਾ ਹਾਂ। ਉਹ ਵੀ ਆਪਣਾ ਮਤਲਬ ਹੱਲ ਕਰਨਾ ਚਾਹੁੰਦੇ ਹਨ। ਮੈਂ ਤਾਂ ਲੋਕਾਂ ਨੂੰ ਨਾਲ ਲੈ ਕੇ ਸਭ ਕੁਝ ਕਰਨਾ ਹੈ। ਮਾਸਟਰ ਤਾਰਾ ਸਿੰਘ ਹੋਰਾਂ ਨੇ ਖ਼ੁਦ ਇਹ ਗਲ ਆਖੀ ਹੈ ਕਿ ਜੇ ਮੈਂ ਭੁਖ ਹੜਤਾਲ ਛਡ ਦਿਤੀ ਤਾਂ ਮੈਨੂੰ ਲੋਕਾਂ ਨੇ ਹੀ ਮਾਰ ਦੇਣਾ ਹੈ। 17 ਮਈ, 1961 ਨੂੰ ਜਿਹੜੀ ਅਕਾਲੀ ਵਰਕਿੰਗ ਕਮੇਟੀ ਦੀ ਮੀਟਿੰਗ ਹੋਈ ਉਸ ਦੇ ਵਿਚ ਇਨ੍ਹਾਂ ਨੇ ਮਾਸਟਰ ਹੋਰਾਂ ਨੂੰ ਕਿਹਾ ਕਿ ਜਿਤਨਾ ਚਿਰ ਤੁਸੀਂ ਮਰਦੇ ਨਹੀਂ ਉਤਨਾ ਚਿਰ ਸਾਡੇ ਵਿਚ ਜਾਨ ਨਹੀਂ ਪੈਂਦੀ। ਗੁਲਸ਼ਨ ਸਾਹਿਬ ਵੀ ਉਸ ਮੀਟਿੰਗ ਦੇ ਵਿਚ ਮੌਜੂਦ ਸਨ। ਇਨ੍ਹਾਂ ਦੀ ਰਾਏ ਵੀ ਇਹ ਸੀ ਕਿ ਗੌਰਮੈਂਟ ਦੇ ਨਾਲ ਸਮਝੌਤਾ ਨਾ ਕੀਤਾ ਜਾਵੇ। ਫੇਰ 27 ਜੁਲਾਈ, 1961 ਨੂੰ ਕਿਹਾ ਗਿਆ ਕਿ ਜੇਕਰ ਮਾਸਟਰ ਜੀ ਦੀ ਮੌਤ ਹੋ ਗਈ ਤਾਂ ਅਸੀਂ ਗੱਡੀਆਂ ਉਲਟਾ ਦੇਵਾਂਗੇ। 2 ਅਗਸਤ, 1961 ਨੂੰ ਹੁਡਿਆਰਾ ਸਾਹਿਬ ਨੇ ਕਿਹਾ ਕਿ ਪਰਤਾਪ ਸਿੰਘ ਨੂੰ ਅਸੀਂ ਸਿਧੇ ਰਸਤੇ ਪਾ ਦਿਆਂਗੇ। 4 ਅਗਸਤ, 1961 ਨੂੰ ਕਹਿੰਦੇ ਨੇ ਜੇ ਸਾਨੂੰ ਪੰਜਾਬੀ ਸੂਬਾ ਨਾ ਦਿਤਾ ਤਾਂ ਅਸੀਂ ਕੈਰੋਂ ਦੇ ਟੁਕੜੇ ਟੁਕੜੇ ਕਰ ਦੇਵਾਂਗੇ ਔਰ ਕੁਤਿਆਂ ਨੂੰ ਜਿਸ ਤਰ੍ਹਾਂ ਡੰਡੇ ਮਾਰੇ ਜਾਂਦੇ ਹਨ ਇਸ ਤਰ੍ਹਾਂ ਇਸ ਨੂੰ ਡੰਡੇ ਮਾਰ ਮਾਰ ਕੇ ਲਾਂਭੇ ਕਰਾਂਗੇ। 8 ਅਗਸਤ, 1961 ਨੂੰ ਕਹਿੰਦੇ ਹਨ ਕਿ ਅਸੀਂ ਅਮਨ ਦੇ ਤਰੀਕੇ ਨਾਲ ਕਹਿੰਦੇ ਹਾਂ ਕਿ ਪੰਡਤ ਨਹਿਰੂ ਸਾਨੂੰ ਪੰਜਾਬੀ ਸੂਬਾ ਦੇ ਦੇਵੇ ਨਹੀਂ ਤਾਂ ਮੁਲਕ ਦੀ ਤਬਾਹੀ ਦਾ ਉਹ ਖੁਦ ਜ਼ਿੰਮੇਵਾਰ ਹੋਵੇਗਾ। ਇਸ ਕਿਸਮ ਦੀਆਂ ਗੱਲਾਂ ਕਰਕੇ ਵੀ ਮੇਰੇ ਵੀਰ ਕਹਿੰਦੇ ਹਨ ਕਿ ਅਸੀਂ ਕੁਝ ਨਹੀਂ ਕਰਦੇ। ਪਾਕਿਸਤਾਨ ਦਾ ਇਕ ਅਖਬਾਰ 'ਗਰੀਬ' ਹੈ, ਇਕ 'ਨਵਾਏ ਵਕਤ' ਹੈ ਔਰ ਏਸੇ ਤਰ੍ਹਾਂ ਦਾ ਇਕ ਹੋਰ ਤਰ੍ਹਾਂ ਦਾ ਅਖਬਾਰ ਹੈ। ਉਨ੍ਹਾਂ ਨੂੰ ਇਕ ਐਮ. ਐਲ. ਏ. ਔਰ ਇਕ ਇਨ੍ਹਾਂ ਦੀ ਪਾਰਟੀ ਦਾ ਹੋਰ ਆਦਮੀ ਟੈਲੀਫੂਨ ਦਾ ਜਵਾਬ ਦਿੰਦਾ ਹੈ। ਇਹ ਉਨ੍ਹਾਂ ਨੂੰ ਕਹਿੰਦੇ ਹਨ ਕਿ ਸਾਡੇ ਪਾਸ ਹਥਿਆਰ ਹਨ ਔਰ ਅਸੀਂ ਡਟ ਕੇ ਮੁਕਾਬਲਾ ਕਰ ਰਹੇ ਹਾਂ। ਅਸੀਂ ਨਹਿਰੂ ਨੂੰ ਨਹੀਂ ਛਡਣਾ। ਇਸ ਕਿਸਮ ਦੀਆਂ ਖਬਰਾਂ ਇਹ ਪਾਕਿਸਤਾਨ ਨੂੰ ਦਿੰਦੇ ਹਨ। ਪਰਸੋਂ ਸਿੰਘਾਪੁਰ ਤੋਂ ਕੋਈ ਬੋਲਿਆ ਜਿਸ ਦੇ ਨਾਮ ਦਾ ਪੂਰਾ ਪਤਾ ਨਹੀਂ ਲਗਾ, ਸਿੰਘ ਸਿੰਘ ਕਰਕੇ ਉਸ ਨੂੰ ਕਹਿੰਦੇ ਹਨ। ਉਸ ਨੇ ਅਕਾਲੀਆਂ ਨੂੰ ਕਿਹਾ

ਪੈਪਸੂ ਦੇ ਐਕਟ ਨੂੰ ਪੰਜਾਬ ਦੇ ਵਿਚ ਲਾਗੂ ਕਰਦੇ ਕਿਉਂਕਿ ਉਹ ਲੋਕਾਂ ਨੂੰ ਬਹੁਤ ਸਹੂਲਤ ਪਹੁੰਚਾਉਣ ਵਾਲਾ ਸੀ ਔਰ ਉਸ ਦੇ ਨਾਲ ਜਿਹੜੀਆਂ backward classes ਹਨ ਉਨ੍ਹਾਂ ਨੂੰ ਬਹੁਤਾ ਫਾਇਦਾ ਹੋਣਾ ਸੀ । ਪਰ ਪੰਜਾਬ ਸਰਕਾਰ ਨੇ ਉਸ reservation ਨੂੰ ਵੀ ਖਤਮ ਕਰ ਦਿੱਤਾ ਹੈ ਜਿਹੜੀ ਉਨ੍ਹਾਂ ਨੂੰ ਪੈਪਸੂ ਸਰਕਾਰ ਨੇ ਦਿੱਤੀ ਸੀ । ਇਸ ਤੋਂ ਇਲਾਵਾ election ਦੇ ਵਿਚ ਗੜ ਬੜ ਕਰਨ ਵਾਲਿਆਂ ਨੂੰ ਸਜ਼ਾ ਦੇਣ ਦਾ ਜਿਹੜਾ ਕਾਨੂੰਨ ਸੀ ਉਸ ਨੂੰ ਵੀ ਸਰਕਾਰ repeal ਕਰ ਰਹੀ ਹੈ । ਮੈਂ ਇਸ ਚੀਜ਼ ਦੇ ਵੀ ਖਿਲਾਫ ਹਾਂ । ਹੁਣੇ ਹੀ ਥੋੜੇ ਦਿਨਾਂ ਦੀ ਗਲ ਹੈ ਜਦੋਂ ਬਲਾਕ ਸਮਤੀਆਂ ਦੀਆਂ ਚੋਣਾਂ ਹੋਈਆਂ ਤਾਂ ਉਨ੍ਹਾਂ ਦੇ ਵਿਚ ਵੋਟਰਾਂ ਨੂੰ ਜ਼ਬਰਦਸਤੀ ਵੋਟਾਂ ਪਾਉਣ ਤੋਂ ਰੋਕਿਆ ਗਿਆ । ਵੋਟਰਾਂ ਨੂੰ ਜੀਪ ਦੇ ਵਿਚ ਜਾਂਦਿਆਂ ਨੂੰ ਰੋਕ ਲਿਆ ਗਿਆ ਔਰ ਉਨ੍ਹਾਂ ਦਾ ਜਿਹੜਾ ਡਰਾਈਵਰ ਸੀ ਉਸ ਨੂੰ ਬਾਹਰ ਸੁੱਟ ਦਿੱਤਾ ਗਿਆ । ਉਨ੍ਹਾਂ ਵਿਚਾਰਿਆਂ ਨੇ ਬੜਾ ਰੌਲਾ ਪਾਇਆ ਔਰ ਉਹ ਪੁਲੀਸ ਸਟੇਸ਼ਨ ਦੇ ਵਿਚ ਗਏ । ਗਿਆਨੀ ਕਰਤਾਰ ਸਿੰਘ ਹੋਰੀਂ ਵੀ ਖੁਦ ਉਥੇ ਹੀ ਸਨ । ਜਦੋਂ ਬਹੁਤਾ ਰੌਲਾ ਪਿਆ ਔਰ ਉਨ੍ਹਾਂ ਨੇ ਕਿਹਾ ਕਿ ਸਾਨੂੰ ਜਾਨ ਦਾ ਖਤਰਾ ਹੈ ਤਾਂ ਜਾ ਕੇ ਪੁਲੀਸ ਨੇ ਉਨ੍ਹਾਂ ਦੀ ਥੋੜੀ ਬਹੁਤੀ ਗਲ ਸੁਣੀ । ਉਹ ਜਦੋਂ ਵੋਟ ਪਾਉਣ ਗਏ ਤਾਂ ਜਿਹੜੇ ਲੋਕ ਉਨ੍ਹਾਂ ਦੇ ਨਾਲ ਸਨ ਉਨ੍ਹਾਂ ਨੂੰ ਕੁਟਿਆ ਗਿਆ ਔਰ ਜੀਪ ਦਾ ਜਿਹੜਾ ਡਰਾਈਵਰ ਸੀ ਉਸ ਨੂੰ ਵੀ ਮਾਰਿਆ ਗਿਆ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜਦੋਂ ਇਸ ਤਰ੍ਹਾਂ ਦੀਆਂ ਗੈਰਕਾਨੂੰਨੀ ਹਰਕਤਾਂ ਚੋਣਾਂ ਦੇ ਵਿਚ ਕੀਤੀਆਂ ਜਾਂਦੀਆਂ ਹਨ ਤਾਂ ਉਸ ਸੂਰਤ ਦੀ ਸਜ਼ਾ ਦੀ ਜਿਹੜੀ ਪਰੋਵੀਜ਼ਨ ਹੈ ਉਹ ਰਹਿਣੀ ਚਾਹੀਦੀ ਹੈ । ਬਲਾਕ ਸੰਮਤੀ ਦੀਆਂ ਚੋਣਾਂ ਵਿਚ ਦੋ ਮੈਂਬਰ ਆਪਣੇ ਵੋਟ ਪਾਉਣ ਆਏ ਮਗਰ ਉਨ੍ਹਾਂ ਨੂੰ compound ਦੇ ਵਿਚ ਹੀ arrest ਕਰ ਲਿਆ ਗਿਆ । ਉਨ੍ਹਾਂ ਨੇ ਕਿਹਾ ਕਿ ਸਾਨੂੰ ਆਪਣਾ ਵੋਟ ਪਾ ਲੈਣ ਦਿਉ ਮਗਰ ਉਨ੍ਹਾਂ ਦੀ ਗਲ ਕਿਸੇ ਨੇ ਨਹੀਂ ਸੁਣੀ ।

**श्री उपाध्यक्ष** : आप तो पीछे की बातें सुना रहे हैं । क्या कोई action इस Act के नीचे लिया गया है ? (The hon. Member is relating old stories. Has any action been taken under this Act ?)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਹ ਦਸ ਰਿਹਾ ਹਾਂ ਕਿ ਉਦੋਂ ਐਕਟ repeal ਵੀ ਨਹੀਂ ਸੀ ਹੋਇਆ ਮਗਰ ਉਸ ਦੇ ਬਾਵਜੂਦ ਵੀ ਇਸ ਕਿਸਮ ਦੀ ਗੜ ਬੜ ਹੋਈ ਹੈ । ਜਦੋਂ ਤੁਸੀਂ ਸਜ਼ਾ ਦਾ ਡਰ ਹੀ ਖਤਮ ਕਰ ਦਿੱਤਾ ਤਾਂ ਇਥੇ ਅੰਧੇਰਗਰਦੀ ਤੋਂ ਸਿਵਾ ਹੋਰ ਕੁਝ ਨਹੀਂ ਹੋਵੇਗਾ । ਇਸ ਵੇਲੇ ਕਈ independent ਖਿਆਲਾਂ ਦੇ ਜਿਹੜੇ ਅਫਸਰ ਹਨ ਉਹ ਕੁਝ ਇਨਸਾਫ ਵਗੈਰਾ ਕਰ ਦਿੰਦੇ ਹਨ ਮਗਰ ਜੇਕਰ ਸਰਕਾਰ ਨੇ ਸਭ ਕੁਝ ਆਪਣੇ ਹਥ ਵਿਚ ਹੀ ਲੈਣਾ ਹੈ ਅਤੇ ਜਿਹੜੇ ਚੰਗੇ ਐਕਟ ਹਨ ਉਨ੍ਹਾਂ ਨੂੰ repeal ਕਰਕੇ ਘਟੀਆ ਕਿਸਮ ਦੇ ਐਕਟ ਲਾਗੂ ਕਰਕੇ ਆਪਣਾ ਮਤਲਬ ਹਲ ਕਰਨਾ ਹੈ ਤਾਂ ਉਹ ਡਿਕਟੇਟਰਸ਼ਿਪ ਲਿਆਉਣ ਵਾਲੀ ਗਲ ਹੋਵੇਗੀ । ਇਸ ਕਰਕੇ ਮੈਂ ਹਾਊਸ ਨੂੰ ਕਹਾਂਗਾ ਕਿ ਗੌਰਮੈਂਟ ਨੂੰ ਐਕਟ repeal ਕਰਨ ਦੀ ਇਜਾਜ਼ਤ ਨਾ ਦੇਵੇ ।

**उद्योग मन्त्री** (श्री मोहन लाल) :डिप्टी स्पीकर साहिब, तीन मैम्बर साहिबान ने तकरीरें की हैं । जब यह speeches हो रही थीं तो मेरा अंदाज़ा है कि आप को इनकी अक्ल पर रहम आ रहा होगा...(*interruption*) बगैर किसी बात को समझे, बगैर सोचे और बगैर जाने हुए कि इस बिल का मतलब क्या है यह तकरीरें हो गईं..(*interruptions.*)

**Mr. Deputy Speaker** : No interruption please.

**उद्योग मन्त्री** : जनाब, दो बातें बार बार दोहराई गईं । पहली यह कि Pepsu Backward Classes Reservation of Services Act, 1956 को repeal करके बहुत बड़ा ज़ुल्म हो रहा है, इन classes का सितारा डूब रहा है । जनाब, बेसमझी की हद हो गई । जनाब, यह Act वहां 1956 में बना और 1956 में ही Pepsu और Punjab का merger हो गया । इस Act पर अमल हुआ ही नहीं और बिल्कुल नाकारा बन कर रह गया ।

**Chaudhri Dharam Singh Rathi** : On a point of information, Sir.

**Minister for Industries** : I am not prepared to give any information to the hon. Member.

तो मैं अर्ज़ कर रहा था कि एक तो वह सिर्फ पेप्सू की बैकवर्ड क्लासिज़ की सर्विसिज़ से सम्बन्ध रखता था । पैप्सू का मर्जर होने के बाद reservation का उस हद तक कोई सवाल ही पैदा नहीं होता था । और दूसरे आप जानते हैं कि सारे पंजाब भर में गवर्नमेंट ने एक फार्मुला बना रखा है इस के बारे में जो देर से लागू है (विघ्न) और अगर इन मैम्बर साहिबान को इतनी भी समझ न हो (विघ्न) जनाब, एक बेसमझी का सबूत पहले दे चुके हैं और दूसरी बेसमझी का अब दे रहे हैं (विघ्न) ।

तो जनाब, मैं बात कर रहा था कि जिस ऐक्ट पर ऐतराज़ किया गया है, उसके बारे में इनकी लाइल्मी की हद हो गई है ।

**श्री मंगल सैन** : क्या कोई वज़ीर यहां हाउस में dictatorial type की बातें कर सकता है ? (घंटी)

**उद्योग मन्त्री** : यह मैम्बर साहिबान हाउस की कारवाई को कुछ अर्सा के लिए रोक सकते हैं लेकिन यह जो कुछ कह रहे हैं, यह सब record होता है और हमेशा के लिए बना रहेगा ।

**श्री मंगल सैन** : क्या मिनिस्टर महोदय relevant हैं, उपाध्यक्ष महोदय ?

**श्री उपाध्यक्ष** : आप बैठिए ।

**उद्योग मन्त्री** : तो मैं अर्ज़ कर रहा था कि print होने के बाद अगर कोई इनकी Speeches को पढ़ेगा तो उसका सर शर्म से झुक जाएगा (विघ्न) । आखिर में मैं यही अर्ज़ करना चाहता हूं कि यहां जो बातें कही गई हैं वह लाइल्मी की वजह से कही गई हैं । इस Act को repeal करना बिल्कुल मुनासिब है ।

**Mr. Deputy Speaker** : Question is—

That the Punjab Repealing Bill, be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause.

CLAUSES 2 AND 3

**Mr. Deputy Speaker** : Question is—

That clauses 2 and 3 stand part of the Bill.

*The motion was carried.*

SCHEDULE

**Chaudhri Dharam Singh Rathi** (Sambhalka) : Sir, I beg to move—

Delete the following entries :—

| "*Year* | *Number* | *Short title* |
|---|---|---|
| 1956 | 10 | The Pepsu Backward Classes (Reservation of Services) Act, 1956. |
| 1936 | 1 | The Punjab Criminal Procedure (Election Offences) Amendment Act, 1936." |

डिप्टी स्पीकर साहिब मैं हैरान हूँ कि जिस सरकार का एक इस प्रकार का Minister हो जिस की अक्ल का दिवाला निकल गया हो (विघ्न)

**Mr. Deputy Speaker** : No such remarks please.

**चौधरी धर्म सिंह राठी** : जनाब, इनको भी ऐसी बातें नहीं कहनी चाहिएं कि मैम्बर साहबान को समझ नहीं है । तो जनाब किसी भी ऐक्ट के अन्दर इस किस्म का कोई section या कोई clause नहीं है जिसे मैं न समझता होऊं और वज़ीर साहब समझते हों. . . . (घंटी) जनाब मैं यह कहना चाहता हूं कि इस को repeal नहीं किया जाना चाहिए। वज़ीर साहब कहते हैं कि चूंकि यह redundant है इसलिए repeal करना चाहिए । मगर मैं कहता हूं कि इसको repeal नहीं किया जाना चाहिए क्योंकि यह redundant नहीं है ।

मैं यह अर्ज़ करता हूं कि यह कानून ज़रूरी है और गरीब लोगों के फायदे के लिए इस का रहना ज़रूरी है । इस लिए इस को repeal नहीं करना चाहिए ।

**Mr. Deputy Speaker** : Motion moved—

*Delete* the following entries :—

| "*Year* | *Number* | *Short title* |
|---|---|---|
| 1956 | 10 | The Pepsu Backward Classes (Reservation of Services) Act, 1956, |
| 1936 | 1 | The Punjab Criminal Procedure (Election Offences) Amendment Act, 1936" |

**ਸਰਦਾਰ ਹਰਚੰਦ ਸਿੰਘ** (ਸਮਾਨਾ 'ਰਿਜ਼ਰਵਡ') : ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਭਰ ਵਿਚ ਪੈਪਸੂ ਇਕ ਇਹੋ ਜਿਹੀ ਰਿਆਸਤ ਸੀ ਜਿਸ ਨੇ ਕਿ Backward Classes ਦੀ reservation ਦਾ ਕਾਨੂੰਨ ਬਣਾਇਆ, ਉਥੋਂ ਦੇ ਹਰੀਜਨ M.L.A.s ਨੇ ਸ਼ਿਕਾਇਤ ਕੀਤੀ ਸੀ ਕਿ ਸਾਨੂੰ reservation ਦੇ ਮੁਤਾਬਕ ਹਿਸਾ ਨਹੀਂ ਮਿਲ ਰਿਹਾ । ਉਥੋਂ ਦੀ ਗੌਰਮੈਂਟ ਨੇ ਇਹ ਕਿਹਾ ਸੀ ਕਿ ਤੁਹਾਡੀ ਸ਼ਿਕਾਇਤ ਦਰੁਸਤ ਹੈ । ਉਸ ਦੇ ਮੁਤਾਬਕ ਇਕ ਬਿਲ ਬਣਾਇਆ । ਉਹ ਬਿਲ ਬਾਕਾਇਦਾ ਸੀਲੈਕਟ ਕਮੇਟੀ ਵਿਚ ਡਰਾਫਟ ਹੋ ਕੇ, ਬਣ ਕੇ ਉਥੇ ਐਕਟ ਦੀ ਸ਼ਕਲ ਵਿਚ ਲਾਗੂ ਹੋ ਗਿਆ । ਅਸੀਂ ਸੋਚਦੇ ਸੀ ਪੰਜਾਬ ਵਿਚ ਆਕੇ ਸਾਡੀ ਹਾਲਤ ਹੋਰ ਠੀਕ ਹੋ ਜਾਏਗੀ । ਇਥੇ ਉਸ ਤੋਂ ਵੀ ਬਦਤਰ ਹਾਲਤ ਹੈ । ਜਿਥੋਂ ਤਕ ਹਰੀਜਨਾਂ ਲਈ reservation ਦਾ ਸਵਾਲ ਹੈ ਪੰਜਾਬ ਦੇ ਵਿਚ ਸਖਤ ਬੇ-ਇਨਸਾਫੀ ਹੋ ਰਹੀ ਹੈ । ਉਨ੍ਹਾਂ ਦਾ Public Service Commission ਵਿਚ ਕੋਈ ਮੈਂਬਰ ਨਹੀਂ ਨਾ ਹੀ ਉਨ੍ਹਾਂ ਦਾ ਕੋਈ ਮੈਂਬਰ Subordinate Services Selection Board ਵਿਚ ਹੈ । ਜਦੋਂ ਦਾ ਪੈਪਸੂ ਪੰਜਾਬ ਵਿਚ merge ਹੋਇਆ ਹੈ, ਸਾਨੂੰ 5 ਸਾਲ ਦੇਖਦਿਆਂ ਨੂੰ ਹੋ ਗਏ ਹਨ, ਉਥੋਂ ਦੇ ਹਰੀਜਨਾਂ ਨਾਲ ਸਖਤ ਬੇਇਨਸਾਫੀ ਹੋ ਰਹੀ ਹੈ । ਮਾਮੂਲੀ ਗਰਾਮ ਸੇਵਕ ਵੀ ਲਾਉਣੇ ਹੋਣ ਤਾਂ ਉਨ੍ਹਾਂ ਲਈ ਵੀ ਜਲੰਧਰ ਤੇ ਅੰਮ੍ਰਿਤਸਰ ਵਿਚੋਂ ਹੀ ਲਿਸਟ ਬਣ ਜਾਂਦੀ ਹੈ । ਕੋਈ ਨਹੀਂ ਸੋਚਦਾ ਕਿ ਪਟਿਆਲਾ ਅਤੇ ਬਠਿੰਡੇ ਵਿਚ ਵੀ ਹਰੀਜਨ ਵਸਦੇ ਹਨ ।

ਇਕ ਰਿਆਸਤ ਨੇ, ਇਕ ਹਕੂਮਤ ਨੇ, ਇਕ ਸੂਬੇ ਨੇ ਜਿਥੇ ਕਿ ਕਾਂਗਰਸ ਗੌਰਮੈਂਟ ਸੀ, ਉਸ ਕਾਂਗਰਸ ਗੌਰਮੈਂਟ ਨੇ ਨਿਹਾਇਤ ਅਕਲਮੰਦੀ ਨਾਲ, ਦਿਆਨਤਦਾਰੀ ਨਾਲ ਇਕ ਐਕਟ ਬਣਾਇਆ ਸੀ । ਪੰਜਾਬ ਗੌਰਮੈਂਟ ਨੂੰ ਚਾਹੀਦਾ ਸੀ ਕਿ ਉਹ Act ਪੰਜਾਬ ਵਿਚ ਵੀ ਲਾਗੂ ਕਰ ਦਿੰਦੀ । ਇਹ rules ਦਾ ਹਵਾਲਾ ਦਿੰਦੇ ਹਨ । Rules ਕੀ ਹਨ ? ਉਸ ਐਕਟ ਨੂੰ ਪੰਡਤ ਜੀ ਚੰਗੀ ਤਰ੍ਹਾਂ ਪੜ੍ਹਨ । ਉਸ ਵਿਚ ਲਿਖਿਆ ਹੈ ਕਿ ਜੇ ਕੋਈ Head of the Department ਹਰੀਜਨਾਂ ਨੂੰ reservation ਦੇ ਮੁਤਾਬਕ ਨਹੀਂ ਲਏਗਾ ਤਾਂ ਉਸ ਨੂੰ ਕੈਦ ਦੀ ਸਜ਼ਾ ਹੈ, ਜੁਰਮਾਨੇ ਦੀ ਸਜ਼ਾ ਹੈ । ਉਸ ਵਿਚ ਜੁਰਮਾਨਾ ਅਤੇ ਕੈਦ ਦੋਵੇਂ ਸਜ਼ਾਵਾਂ ਹਨ । ਉਹ ਐਕਟ ਡਰਾਵਾ ਦੇ ਰਿਹਾ ਹੈ ਅਹਿਲਕਾਰਾਂ ਨੂੰ । ਉਥੇ ਕਿਸੇ ਕਿਸਮ ਦੀ ਬੇਇਨਸਾਫੀ ਨਹੀਂ ਹੋ ਸਕਦੀ ਸੀ । ਇਥੇ ਜ਼ਿਲੇ ਦੇਖੇ ਜਾਂਦੇ ਹਨ, ਇਥੇ constituency ਵੇਖੀ ਜਾਂਦੀ ਹੈ । ਸਾਡੇ ਉਥੇ ਕੋਈ ਐਸੀ ਗੱਲ ਹੀ ਨਹੀਂ ਸੀ । ਇਸ ਵਾਸਤੇ ਮੈਂ ਪੰਡਤ ਜੀ ਨੂੰ ਦਰਖਾਸਤ ਕਰਾਂਗਾ ਕਿ ਪੈਪਸੂ ਦੇ ਹਰੀਜਨਾਂ ਨਾਲ ਬਹੁਤ ਬੇਇਨਸਾਫੀ ਹੈ । ਮਾਸਟਰ ਜੀ ਕਹਿ ਰਹੇ ਹਨ ਕਿ ਸਿਖਾਂ ਨਾਲ ਬੇਇਨਸਾਫੀ ਹੋ ਰਹੀ ਹੈ । ਤੁਸੀਂ ਪੈਪਸੂ ਅਤੇ ਪੰਜਾਬ ਦੇ ਹਰੀਜਨਾਂ ਨੂੰ ਲੈ ਲਉ । ਪੈਪਸੂ ਦੇ ਹਰੀਜਨਾਂ ਨੂੰ 1956 ਤੋਂ ਲੈਕੇ 2 % services ਵੀ ਨਹੀਂ ਮਿਲੀਆਂ । ਪੈਪਸੂ ਦੇ ਹਰੀਜਨ ignore ਕਰ ਦਿਤੇ ਹਨ । ਇਹ ਨਕਸ਼ਾ ਤੁਹਾਡੇ ਸਾਹਮਣੇ ਹੈ । ਇਹ ਨਹੀਂ ਸਮਝਦੇ ਕਿ ਪੈਪਸੂ ਦੀ 7 ਲਖ ਦੀ ਇਹ ਆਬਾਦੀ ਸਾਡੇ ਵਿਚ ਸ਼ਾਮਲ ਹੋਈ ਹੈ ਕਿ ਨਹੀਂ । ਮੈਂ ਪੰਡਤ ਜੀ ਨੂੰ ਦਰਖਾਸਤ ਕਰਾਂਗਾ ਕਿ ਇਸ ਵਿਚ ਕੋਈ ਇਹੋ ਜਿਹੀ ਗਲ ਨਹੀਂ । ਤੁਸੀਂ ਸਮਝੋ ਕਿ ਸਾਡੇ ਕੋਲੋਂ ਗਲਤੀ ਹੋ ਰਹੀ ਹੈ । ਇਹ ਐਕਟ ਉਥੇ ਚੰਗਾ ਹੈ । ਇਹ repeal ਨਹੀਂ ਕਰਨਾ ਚਾਹੀਦਾ । ਜਿਤਨੇ ਹਰੀਜਨ ਆਦਿ ਪਿਛਲੇ ਪੰਜ ਸਾਲ ਵਿਚ ਪੰਜਾਬ ਵਿਚ services ਵਿਚ ਲਏ ਹਨ ਪੈਪਸੂ ਦੇ ਹਰੀਜਨਾਂ ਆਦਿ ਨੂੰ ਉਨ੍ਹਾਂ ਦੀ ਆਬਾਦੀ ਦੇ ਲਿਹਾਜ਼ ਨਾਲ ਹਿੱਸਾ

ਦੇ ਦਿਉ । ਫਿਰ ਸਾਨੂੰ ਇਸ ਵਿਚ ਕੋਈ ਹਿਚਕਚਾਹਟ ਨਹੀਂ ਹੋਵੇਗੀ । ਮਿਹਰਬਾਨੀ ਕਰਕੇ ਸਾਡੀ ਸਰਕਾਰ ਇਸ ਤੇ ਗੌਰ ਕਰੇ । ਹਰੀਜਨਾਂ ਨਾਲ ਬੇਇਨਸਾਫੀ ਹੋ ਰਹੀ ਹੈ । ਇਸ ਐਕਟ ਨੂੰ repeal ਨਾ ਕਰੋ । ਐਕਟ ਵਿਚ ਹਰੀਜਨਾਂ ਲਈ 18% ਅਤੇ ਬਾਕੀਆਂ ਸਮੇਤ 20% reservation ਹੈ ਯਾਨੀ ਸਾਰਿਆਂ ਲਈ 20% reservation ਹੈ । ਪੰਜਾਬ ਵਿਚ ਇਹ 21% ਹੈ । ਪੈਪਸੂ ਵਾਲਿਆਂ ਨੂੰ ਇਕ ਫੀ ਸਦੀ ਹਿੱਸਾ ਵੀ ਨਹੀਂ ਮਿਲਦਾ । ਮੈਂ ਇਸ ਬਿਲ ਨੂੰ ਅੱਛੀ ਤਰ੍ਹਾਂ draft ਕਰ ਕੇ ਪੈਪਸੂ ਅਸੈਂਬਲੀ ਵਿਚ ਪੇਸ਼ ਕੀਤਾ ਸੀ । ਇਹ non-official ਬਿਲ ਸੀ । ਉਥੇ ਇਸ ਨੂੰ ਐਕਟ ਬਣਾਇਆ ਗਿਆ । ਪੰਡਤ ਜੀ ਬੜੇ ਸਿਆਣੇ ਤੇ ਸਮਝਦਾਰ ਵਜ਼ੀਰ ਹਨ । ਉਹ ਸਾਡੇ ਬੜੇ ਹਿਤੈਸ਼ੀ ਅਤੇ ਹਮਦਰਦ ਹਨ । ਮੈਂ ਉਨ੍ਹਾਂ ਨੂੰ ਦਰਖਾਸਤ ਕਰਾਂਗਾ ਕਿ ਇਸ ਐਕਟ ਨੂੰ ਇਸ ਵਿਚੋਂ ਕਢ ਲਉ । ਪੈਪਸੂ ਦੇ ਹਰੀਜਨਾਂ ਦੀ ਤਸੱਲੀ ਕਰਾ ਲਉ ਕਿ ਉਨ੍ਹਾਂ ਨਾਲ ਕੋਈ ਬੇਇਨਸਾਫੀ ਨਹੀਂ ਹੋ ਰਹੀ । ਉਹ ਐਕਟ ਸਾਰੇ ਪੰਜਾਬ ਵਿਚ ਲਾਗੂ ਕਰ ਦੇਣ । ਇਹ ਕਹਿੰਦੇ ਹਨ ਕਿ ਹਰੀਜਨ ਕੋਈ ਕੰਮ ਨਹੀਂ ਕਰ ਸਕਦੇ । ਉਹ Forest Guard ਵੀ ਨਹੀਂ ਲਾਏ ਜਾਂਦੇ । ਕਹਿੰਦੇ ਨੇ ਕਿ ਉਹ ਦਰਖਤ ਗਿਣਨ ਦਾ ਕੰਮ ਨਹੀਂ ਕਰ ਸਕਦੇ ਚਾਹੇ ਇਸ ਕੰਮ ਲਈ ਦਸਵੀਂ ਪਾਸ ਹਰੀਜਨ ਮਿਲਦੇ ਹੋਣ । ਕਹਿੰਦੇ ਹਨ ਕਿ ਇਹ ਨਹੀਂ ਰਖਣੇ, ਗਿਆਨੀ ਜੀ ਦੇ ਆਦਮੀ ਰਖਣੇ ਹਨ । ਹੁਸ਼ਿਆਰਪੁਰ ਜ਼ਿਲ੍ਹੇ ਦੇ ਲੈ ਲੈਂਦੇ ਹਨ । ਇਹ ਪੈਪਸੂ ਵਾਲਿਆਂ ਨਾਲ ਬੇਇਨਸਾਫੀ ਹੋ ਰਹੀ ਹੈ । (ਘੰਟੀ) ਉਨ੍ਹਾਂ ਉਤੇ ਮਿਹਰਬਾਨੀ ਕਰਕੇ ਇਸ ਐਕਟ ਨੂੰ ਹਾਲੇ ਇਸੇ ਤਰ੍ਹਾਂ ਲਾਗੂ ਰਹਿਣ ਦਿਉ ।

**ਬਾਵਾ ਹਰਨਾਮ ਸਿੰਘ** (ਕਪੂਰਥਲਾ) : ਡਿਪਟੀ ਸਪੀਕਰ ਸਾਹਿਬ, ਪੈਪਸੂ ਵਿਚ Backward Classes (Reservation of Services) Act ਬਣਿਆ ਸੀ । ਪੰਜਾਬ ਵਿਚ ਵੀ ਉਹੋ ਜਿਹਾ ਐਕਟ ਲਾਗੂ ਹੈ । ਇਸ ਲਈ ਇਥੇ ਇਹ ਬਹਿਸ ਹੋ ਰਹੀ ਹੈ ਕਿ ਜਿਹੜੇ ਐਕਟ ਪੈਪਸੂ ਵਿਚ ਲਾਗੂ ਹਨ ਉਹ ਹਟਾ ਦਿਤੇ ਜਾਣ । ਅਰਜ਼ ਇਹ ਹੈ ਕਿ ਜਿਹੜੀਆਂ Backward Classes ਹਨ....

6-30 p.m. | *(The hon. Member was still on his legs when discussion of flood situation in the state started.)*

## DISCUSSION ON THE FLOOD SITUATION IN THE STATE

**श्री उपाध्यक्ष** : जैसा कि कल फैसला किया गया था normal hour of interruption के बाद अब एक घण्टा flood situation पर discussion होगी । (As already decided by the House yesterday, now after the normal Hour of interruption, flood situation in the State will be discussed for an hour.)

**श्री शेर सिंह** (झज्जर-सामान्य) : उपाध्यक्ष महोदय, कल हमारे बिजली और सिंचाई मन्त्री ने floods के बारे में बड़ा लम्बा चौड़ा ब्यान दिया और उस में काफ़ी आंकड़े यह दिखाने के लिए पेश किए गए कि किस किस इलाके में क्या क्या नुक्सान हुआ । चार पांच इलाके उन्होंने गिनाए । Upper Bari Doab का, सरहंद के आस पास का और Western Jamuna

[श्री शेर सिंह]

का सारा इलाका उन्होंने गिनाया। क्या कारण है कि पिछले दो सालों से, खास तौर पर रोहतक जिले में floods के कारण इतना नुक्सान हो रहा है ? इस बात की तरफ सिंचाई मन्त्री महोदय ने इशारा नहीं किया। उपाध्यक्ष महोदय, सन् 1956-57 में यह कोशिश की गई कि अगर Western Jamuna Canal के area में drains का कोई इन्तजाम करना है तो उसके लिए लाजमी तौर पर वहां दो divisions होने चाहिएं--एक करनाल जिला में हो और दूसरा रोहतक जिला में। उस सारी तजवीज को सन् 1957 में reject करके रख दिया। सिर्फ एक division करनाल जिला में रखा गया। वहां पर छोटी छोटी drains बनाईं लेकिन उनका out fall कहां हो ? पानी कहां पर जाकर गिरे, इन बातों का कोई इन्तजाम न किया गया। मैं महसूस करता हूं कि अगर रोहतक ज़िले में भी drainage का अलग division बनाया होता और जैसा कि तजवीज़ किया गया था गोहाना के पास से उसी वक्त पानी निकालने का बन्दोबस्त हुआ होता, नजफ़गढ़ के आखिर में जहां drain No. 8 की tail है ठीक तरह से इन्तजाम किया होता और drain नम्बर 6 में पानी के निकास का बन्दोबस्त किया होता तो रोहतक और हरियाना के अन्दर जो तबाही और बरबादी हुई वह न हुई होती। लेकिन, उपाध्यक्ष महोदय, सरकार ने जानबूझ कर कोई और बातों को सोच कर ऐसा इन्तज़ाम नहीं किया और वहां पर floods की रोकथाम करने की बजाय वही पैसा गुरदासपुर और अमृतसर में खर्च किया। करोड़ों रुपया गुरदासपुर और अमृतसर में खर्च किया। वहां नालियां बनाईं, drains तैयार कीं, flood water निकालने का बन्दोबस्त किया और पांच छः महीने war basis पर लगातार काम करके उस इलाके को तबाह होने से बचाया। उपाध्यक्ष महोदय, यहां मैं इस बात को स्पष्ट कर दूं कि हमें इस बात का दुख नहीं। हर इलाके को तबाह होने से बचाना चाहिए। गुरदासपुर को तकलीफ हो तो वहां की तकलीफ को दूर करो। अमृतसर में तकलीफ है तो उसे भी उससे बचाओ। लेकिन अगर यह सरकार ऐसी नीति का अवलम्बन करे कि उन इलाकों को तो तबाही से बचाने के पूरे यत्न करे और रोहतक के इलाके को पानी में डुबो दे, वहां की schemes तैयार न करे, drainage division भी कायम न करे तो इससे बढ़कर और क्या अन्याय हो सकता है ? उपाध्यक्ष महोदय, आप अन्दाजा लगाएं कि हरियाना के इलाके में जहां इतना भारी नुक्सान हुआ वहां एक division क्या काम कर सकता था ? छोटी २ drains इन्द्री से लेकर नाई नाला, drain नम्बर 2 तक खोदकर तैयार करके सब को मिलाकर drain नम्बर 8 में डालकर आगे drain नम्बर 6 में मिलाया होता और उसके out fall का ठीक इन्तज़ाम किया होता तो यह भयानक स्थिति न पैदा हुई होती। आपने देखा कि पिछले साल drain No. 8 की वजह से कितनी तबाही हुई और इस वर्ष drain No. 6 भी साथ मिल गई।

उपाध्यक्ष महोदय, मन्त्री महोदय ने बताया था कि पंजाब के अन्दर floods की वजह से 5,81,00,000 रुपए का नुक्सान हुआ लेकिन मैं वसूक के साथ कह सकता हूं कि अगर इसकी बाबत अच्छी तरह से छानबीन करें और एक एक जगह पर जाकर इस बात का अन्दाजा लगाएं कि वहां पर कितनी फसल बर्बाद हुई, कितने घरों को नुक्सान हुआ, कितने मवैशियों की मौत हुई तो मेरा ख्याल है कि अकेले ज़िला रोहतक में ही पांच करोड़ से कम नुक्सान नहीं हुआ

होगा। तीन लाख एकड़ से ज्यादा जमीन इस इलाके में ऐसी है जहां इस साल फसल बर्बाद हुई। पता नहीं कहां से ये आंकड़े तैयार किए गए हैं। उस वक्त तो बेशक कुछ इलाकों के साथ नाइन्साफी हुई, discrimination हुई लेकिन कम से कम figures तो public के सामने सही रखनी चाहिएं।

सरकार ने पिछले साल बताया कि रोहतक के 563 गांव पानी के नीचे आए। इस साल भी, मैं आप के द्वारा गवर्नमेंट के notice में यह बात लाना चाहता हूं कि इस से कम गांवों में पानी नहीं आया। ठीक है कि रोहतक शहर तो इस साल बच गया लेकिन उसके चारों तरफ सैंकड़ों गांवों में अब तक छः छः आठ आठ फुट पानी खड़ा है। कई जगहें तो ऐसी हैं जहां पर पिछले साल का ही पानी अभी तक खड़ा था और अब उस में और पानी आकर मिल गया। चार पांच मील सड़कों पर पानी खड़ा है, रास्ते बन्द हैं। कल के ब्यान में मन्त्री महोदय ने बताया था कि रोहतक के बहुत सारे रास्ते खुल गए हैं। मैं आप को बताना चाहता हूं कि रोहतक और देहली के बीच अब भी कोई रास्ता खुला नहीं है। रोहतक बहादुरगढ़ का रास्ता बन्द है। झज्जर का रास्ता खुला नहीं है। लोगों को खच्चरों की गाड़ियों के जरिए आना जाना पड़ता है। समय का नुक्सान होता है और जो असुविधा उन्हें होती है उसका तो आप भली भांति अन्दाजा लगा सकते हैं। तो मेरे कहने का भाव यह है कि पिछले साल से कम नुक्सान नहीं है। उसके बराबर का वहां पर नुक्सान हुआ है और कई गांव ऐसे हैं जहां पर उससे भी ज्यादा नुक्सान हुआ है।

अब सवाल यह है कि उस नुक्सान को पूरा कैसे किया जाए ? बताया गया है कि पीड़ित इलाकों में सरकार ने लोगों की बहुत मदद की, काफी रुपया खर्च किया, अनाज की तकसीम की, जिस जगह पर 75 प्रतिशत से ज्यादा नुक्सान हुआ वहां माली सहायता की। मैं इस मामले में नहीं जाना चाहता कि इसमें कितनी गड़बड़ हुई, जो गन्दम बीज के लिए बांटी जानी थी उसको कौन खा गया, कितने deserving लोगों को सहायता नहीं पहुँची। ऐसी चीजों का तो तभी पता चल सकता है यदि गवर्नमैंट enquiry करे। पिछले साल भी मेरे पास सैंकड़ों इस किस्म की शिकायतें आई। इस वर्ष भी आई हैं। पिछले साल भी मैंने सरकार का ध्यान दिलाते हुए House के Table पर 40 के करीब ऐसी पर्चियां रखी थीं जिन से यह साबत होता था कि Drain No. 8 के ऊपर "साब का रावनी" की वसूली की गई, आबयाना वसूल किया गया, Water Advantage Rate वसूल किया गया। मैं पूछता हूं कि जिस drain के ऊपर सरकार आबयाना, Water Advantage Rate और साबका रावनी वगैरह की वसूली करती है उसके बारे में compensate करने के सवाल पर सरकार अपनी जिम्मेदारी से कैसे पीछे हट सकती है ? यह बात अभी तक मेरी समझ में नहीं आ सकी। जिस irrigation channel से इलाके को पानी मिलता है, government उसकी वजह से लोगों से taxes लेती है, उसमें अगर किसी तरह से breach हो जाए और उससे फसलें बर्बाद हों, लोगों का लाखों रुपए का नुक्सान हो, गांव के अन्दर पानी चला जाए, घर गिर जाएं तो उसकी जिम्मेदारी हमेशा सरकार पर आती है। यह उसकी legal responsibility है। आज सरकार उस legal responsibility से भाग रही है। उपाध्यक्ष महोदय, आप ने जहाजगढ़ गांव के लोगों की भयानक हालत के समाचार सुने होंगे। जहाजगढ़ गांव का गांव तबाह हो गया। पांच पांच छः छः

[श्री शेर सिंह]

फुट पानी खड़ा रहा है, बहुत से मकान गिर गए सारी फसलें तबाह हो गई । जब नवम्बर या दिसम्बर में थोड़ा बहुत पानी उतरा तो लोगों ने कुछ फसल बोई । पानी उतरने के बाद जो फसल बोई गई उसपर आबयाना लिया गया । पानी उस गांव में अभी तक मौजूद है लेकिन सरकार अभी तक मालिया वसूल कर रही है । अभी २ मैं एक गांव में गया था । वहां पर किसानों ने बताया कि हालत ऐसी हो रही है कि अभी तक सरकार की तरफ से मदद नहीं मिली । आप अन्दाजा लगाएं कि जो लोग अपने हाथ से खेती करते हैं, उन की फसल बर्बाद हो जाए, पशुओं का नुक्सान हो गया हो, घर गिर गए हों उसके बाद उन का एक एक आधा आधा मन अनाज से क्या बन सकता है ? अन्दाजा लगाएं कि जहां गांव में लगातार तीन वर्षों से पैदावार न हो रही हो, बोई हुई फसल बर्बाद हो जाए, किसानों को उसका मुआविज़ा न मिले तो उनकी कितनी बुरी हालत होगी । उपाध्यक्ष महोदय, झज्जर और गोहाना तहसील में ऐसे गांव काफ़ी तादाद में हैं जहां पर लगातार तीन चार फसलें बोई ही नहीं गईं । अगर बोईं गई तो बर्बाद हो गईं । अब उनके पास एक पैसा तक नहीं है । लोग बेचारे मुसीबत के मारे कर्जा लेकर किसी तरह गुज़ारा कर रहे हैं और इज्जत ढके बैठे हैं । मैं पूछता हूं कि जब उन की ऐसी दुर्दशा है तो सरकार अपना फर्ज़ क्यों नहीं पूरा करती । मैं ने पिछले साल कहा था कि उन को compensation मिलनी चाहिये । डाक्टर साहिब ने भी माना है कि उन को compensation मिलनी चाहिए मगर कहते हैं पैसे की कमी है । क्या पैसे की कमी उन के लिए ही है ? अगर उन में हिम्मत होती वह इस बुरी तरह से तबाह न हुए होते तो वह सरकार पर मुकद्दमा करते मगर वह वकीलों की फीस नहीं दे सकते । उन्हों ने writ करनी चाही, वह यहां से हो कर लौट गए । उन्हें बताया गया कि Civil Court में मुकद्दमा चलाओ और compensation मांगो । मगर वह बेचारे तो रिश्तेदारों के सहारे जी रहे हैं । मुकद्दमा कहां से करें । डाक्टर साहब ने कहा कि चूंकि पैसे की कमी है, relief ही देकर पीछा छुड़वा रहे हैं, मगर यह कब तक ऐसे ही होगा । लगातार कई साल से उन के साथ यही बरताव हो रहा है । अब उन के पास कोई रोज़गार नहीं । कई लोगों ने इस उम्मीद में कि अगले साल पानी नहीं आएगा, फसल अच्छी हो जायेगी 500 रुपए या 1,000 रुपए का गन्ने का बीज डाला मगर पानी फिर भी आ गया और वे उजड़ गए । उन लोगों को अब सरकार मामूली relief दे रही है । मगर इस से वे उठ नहीं सकते । सरकार अपनी ज़िम्मेदारी महसूस करे, अपनी इखलाकी और legal responsibility से भागे नहीं, उन को compensation दे ।

दूसरी बात मैं यह कहना चाहता हूं कि relief देने का जो आप का तरीका है वह भी अच्छा नहीं । डेढ़ दो मन अनाज उन के घरों में पहुंचा कर उन को भिखारी बना दिया गया है । वह मारे २ फिरते हैं, गर्दन उठा कर चल नहीं सकते । अगर वहां पर सड़कों या दूसरे छोटे रास्तों को बनवाने का काम शुरू करवा कर उन को उस में लगाया जाता, मजदूरी दी जाती तो फटे हाल होते हुए भी उन की गर्दन ऊंची रह सकती थी कि हम मजदूरी करते हैं, किसी के आगे हाथ नहीं पसारते । फिर जो मिलता है उस में से 10 फीसदी बांटने वालों का बंधा रहता है । वहां कोई relief का काम शुरू किया जाना चाहिए । जो लोग तीन २ साल से बर्बाद

होते चले आ रहे हैं उन्हें फौरी मुआविज़ा मिलना चाहिए। यह सरकार खुद ही मुकर्रर कर ले, 100 रुपए फी एकड़ कर ले, 90 रुपए या 80 रुपए जो मर्जी हो कर ले मगर उन्हें compensation दे। यह इस का फर्ज बनता है।

ਸਰਦਾਰ ਰਾਜਿੰਦਰ ਸਿੰਘ (ਸੰਗਰੂਰ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ floods ਤੇ discussion ਹੋ ਰਹੀ ਹੈ। Opposition ਦੇ ਬੈਂਚਾਂ ਤੇ ਬੈਠੇ ਮੈਂਬਰ ਸਾਹਿਬ ਕਹਿੰਦੇ ਹਨ ਕਿ ਤੁਹਾਡੇ ਤਾਂ ਪਾਣੀ ਨਹੀਂ ਆਇਆ, ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰ ਦੇਵਾਂ ਕਿ ਅਗਰ ਪਿਛਲੇ ਸਾਲ ਕਿਸੇ ਜ਼ਿਲ੍ਹੇ ਵਿਚ ਬਾਰਸ਼ਾਂ ਦੀ ਵਜ੍ਹਾ ਕਰਕੇ ਤਬਾਹੀ ਹੋਈ ਹੈ ਤਾਂ ਉਹ ਜ਼ਿਲ੍ਹਾ ਸੰਗਰੂਰ ਹੈ। ਇਸ ਜ਼ਿਲ੍ਹੇ ਦਾ ਸਭ ਤੋਂ ਜ਼ਿਆਦਾ ਨੁਕਸਾਨ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੇ ਮਹਿਕਮੇ ਨੇ ਇਸ ਸੂਬੇ ਦੇ ਇਸ ਮਸਲੇ ਨੂੰ ਜਿਸ ਦਾ ਕਿ ਮੁਲਕ ਦੀ ਇਕਤਸਾਦੀ ਹਾਲਤ ਨਾਲ ਸਬੰਧ ਹੈ, ਸੁਲਝਾਉਣ ਦੀ ਕੋਸ਼ਸ਼ ਕੀਤੀ ਹੈ। ਮੈਂ ਉਨ੍ਹਾਂ ਦੀ ਇਸ ਗੱਲ ਦੀ ਵੀ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਚੀਜ਼ ਨੂੰ ਮੰਨਿਆ ਹੈ ਕਿ ਇਹੋ ਜਿਹੀਆਂ ਸਕੀਮਾਂ ਤੇ 12 ਕਰੋੜ ਰੁਪਿਆ ਖਰਚਿਆ ਜਾਵੇਗਾ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦੀ ਖਿਦਮਤ ਵਿਚ ਇਹੋ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਵਿਚ ਇਕ ਪਿੰਡ ਹੈ, ਇਹ ਨਾ ਤਾਂ ਕਸਬਾ ਹੈ ਅਤੇ ਨਾ ਹੀ ਇਹ ਸ਼ਹਿਰ ਕਿਹਾ ਜਾ ਸਕਦਾ ਹੈ, ਇਸ ਪਿੰਡ ਦਾ ਨਾਉਂ ਧਨੌਲਾ ਹੈ। Low-level ਤੇ ਇਹ ਪਿੰਡ ਵਾਕਿਆ ਹੋਣ ਕਰ ਕੇ, ਪਿਛਲੇ ਚਾਰ ਸਾਲਾਂ ਤੋਂ ਜਿਹੜੀਆਂ ਬਾਰਸ਼ਾਂ ਹੋਈਆਂ ਹਨ, ਉਹ ਪਾਣੀ ਅਤੇ ਹੋਰ ਆਸੇ ਪਾਸੇ ਦਾ ਪਾਣੀ ਏਥੇ ਜਮਾਂ ਹੁੰਦਾ ਜਾ ਰਿਹਾ ਹੈ। ਇਹ ਪਾਣੀ ਇਕ drain ਦੀ ਸ਼ਕਲ ਇਖਤਿਆਰ ਕਰ ਰਿਹਾ ਹੈ। ਆਪ ਇਹ ਸੁਣਕੇ ਹੈਰਾਨ ਹੋਵੋਗੇ ਕਿ ਪਿਛਲੇ ਸਾਲ ਤੋਂ ਮੈਂ ਇਹ ਗੱਲ ਸਰਕਾਰ ਦੇ ਨੋਟਿਸ ਵਿਚ ਸਵਾਲਾਂ ਰਾਹੀਂ ਅਤੇ ਮਤਿਆਂ ਰਾਹੀਂ, ਰੈਜ਼ੋਲਿਊਸ਼ਨਜ਼ ਰਾਹੀਂ ਕੋਸ਼ਿਸ਼ ਕਰਦਾ ਰਿਹਾ ਹਾਂ ਪਰ ਮੈਂ ਸਰਕਾਰ ਦਾ ਧਿਆਨ ਇਧਰ ਨਹੀਂ ਖਿਚ ਸਕਿਆ ਹਾਂ ਅਤੇ ਸਰਕਾਰ ਅਜੇ ਤਾਈਂ ਇਸ ਮੁਆਮਲੇ ਨੂੰ ਤੈ ਵੀ ਨਹੀਂ ਕਰ ਸਕੀ ਹੈ। ਕਈ ਵਾਰ ਤਾਂ ਮੇਰਾ ਸਵਾਲ ਇਸ ਝਗੜੇ ਵਿਚ ਰੁਕਿਆ ਰਿਹਾ ਕਿਉਂਕਿ ਸਰਕਾਰ ਇਸ ਗੱਲ ਬਾਰੇ ਫੈਸਲਾ ਨਹੀਂ ਕਰ ਸਕੀ ਕਿ ਇਸ case ਨੂੰ deal ਕੌਣ ਕਰੇ। ਆਇਆ ਇਹ Local Self Government ਦੇ deal ਕਰਨ ਵਾਲਾ ਹੈ, ਜਾਂ Irrigation Department ਦੇ deal ਕਰਨ ਵਾਲਾ ਹੈ। ਮੈਂ ਡਿਪਟੀ ਸਪੀਕਰ ਸਾਹਿਬ, Irrigation Minister ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਹ ਕੰਮ ਆਪਣੇ ਜ਼ੁੰਮੇ ਲੈ ਲਿਆ। ਜਦੋਂ ਵੀ ਥੋੜ੍ਹੀ ਜਿਹੀ ਬਾਰਸ਼ ਪੈ ਜਾਂਦੀ ਹੈ ਤਾਂ ਇਹ ਪਾਣੀ ਇਕੱਠਾ ਹੋ ਜਾਂਦਾ ਹੈ ਅਤੇ ਪਿੰਡ ਵਿਚ ਦਾਖਲ ਹੋਣਾ ਸ਼ੁਰੂ ਹੋ ਜਾਂਦਾ ਹੈ। ਇਹ ਇਕ ਬੜਾ ਹੀ ਪੇਚੀਦਾ ਮਸਲਾ ਹੈ ਅਤੇ ਕੋਈ 4—5 ਸਾਲ ਤੋਂ ਇਸ ਪਿੰਡ ਦਾ ਪਾਣੀ ਨਹੀਂ ਨਿਕਲਿਆ। ਮੈਂ ਅਰਜ਼ ਕਰਾਂਗਾ ਕਿ ਇਸ ਮਸਲੇ ਨੂੰ top priority ਦਿੱਤੀ ਜਾਵੇ। ਇਸ ਪਾਣੀ ਨੂੰ ਕਢਣ ਵਾਸਤੇ ਜਿਤਨੀਆਂ ਵੀ ਸਰਕਾਰ ਨੇ ਸਕੀਮਾਂ ਬਣਾਈਆਂ ਹਨ ਉਹ ਅਜੇ ਤੱਕ ਕਾਮਿਯਾਬ ਨਹੀਂ ਹੋਈਆਂ। ਕਈ ਹਜ਼ਾਰ ਰੁਪਿਆ ਮਿਉਂਸੀਪਲ ਕਮੇਟੀ ਨੂੰ grant ਦੀ ਸ਼ਕਲ ਵਿਚ ਵੀ ਦਿੱਤਾ ਗਿਆ। ਉਨ੍ਹਾਂ ਨੇ ਪਾਣੀ ਤਾਂ ਜ਼ਮੀਨ ਦੀ ਸਤਾਹ ਤੱਕ ਨੀਵਾਂ ਲੈ ਆਂਦਾ ਪਰ

[ਸਰਦਾਰ ਰਾਜਿੰਦਰ ਸਿੰਘ]

ਉਹ ਇਸ ਨੂੰ ਬਿਲਕੁਲ ਖਾਲੀ ਨਹੀਂ ਕਰ ਸਕੇ । ਓਥੇ ਭਾਵੇਂ ਹੋਰ ਵੀ ਬੜੇ Tube-wells ਲਾਏ ਹੋਏ ਹਨ ਪਰ ਸਰਕਾਰ ਇਸ ਝੀਲ ਨੂੰ ਹੁਣ ਤੱਕ ਖਾਲੀ ਨਹੀਂ ਕਰਵਾ ਸਕੀ ਹੈ । ਇਹ ਪਿੰਡ ਪਾਣੀ ਵਿਚ ਡੁਬਦਾ ਜਾ ਰਿਹਾ ਹੈ ਅਤੇ ਇਸ ਦੇ ਆਲੇ ਦੁਆਲੇ ਦੀ ਧਰਤੀ ਦਾ ਤਿੰਨ ਚੌਥਾਈ ਹਿੱਸਾ ਪਾਣੀ ਵਿਚ ਆ ਚੁਕਾ ਹੈ । ਸੜਕਾਂ ਤੇ ਦੋ ਦੋ ਤਿੰਨ ਤਿੰਨ ਫੁਟ ਪਾਣੀ ਫਿਰਦਾ ਪਿਆ ਹੈ । ਤਿੰਨ ਚਾਰ ਸੌ ਮਕਾਨ ਪਾਣੀ ਵਿਚ ਆ ਗਏ ਹਨ । ਇਹ ਇਕ ਬੜੀ ਹੀ complicated problem ਬਣੀ ਹੋਈ ਹੈ । ਜਦੋਂ ਤੱਕ ਇਹ ਸੋਚਕੇ ਸਰਕਾਰ ਧਿਆਨ ਨਹੀਂ ਦੇਵੇਗੀ ਕਿ ਭਾਵੇਂ ਕਿਤਨਾ ਹੀ ਰੁਪਿਆ ਖਰਚ ਆ ਜਾਵੇ ਅਸੀਂ ਇਸ ਪਿੰਡ ਨੂੰ ਬਚਾਉਣਾ ਹੈ, ਓਦੋਂ ਤੱਕ ਇਹ ਮਸਲਾ ਹੱਲ ਨਹੀਂ ਹੋਣਾ । ਸਰਕਾਰ ਨੂੰ ਇਸ ਪਾਣੀ ਦੀ ਨਿਕਾਸੀ ਵਾਸਤੇ expert opinion ਲੈ ਕੇ ਇਸ ਮਸਲੇ ਨੂੰ ਹਲ ਕਰਨ ਵਾਸਤੇ ਕੋਈ ਸਕੀਮ ਤਿਆਰ ਕਰਨੀ ਚਾਹੀਦੀ ਹੈ । ਮੈਂ ਕਹਾਂਗਾ ਕਿ ਇਸ ਸਕੀਮ ਨੂੰ ਕਿਸੇ ਤਰ੍ਹਾਂ ਵੀ ਛਡਿਆ ਨਾ ਜਾਵੇ ਜੇ ਇਸ ਵਾਸਤੇ ਇਕ ਲੱਖ ਰੁਪਿਆ ਵੀ ਖਰਚ ਆਉਂਦਾ ਹੋਵੇ ਤਾਂ ਇਸ ਤੇ ਖਰਚ ਕਰਨਾ ਚਾਹੀਦਾ ਹੈ । ਜਿਹੜੀਆਂ ਸਰਕਾਰ ਨੇ drains ਬਣਾਈਆਂ ਹਨ ਉਨ੍ਹਾਂ ਨਾਲ ਨੇੜੇ ਤੇੜੇ ਦਾ ਮਸਲਾ ਤਾਂ ਹਲ ਹੋ ਗਿਆ ਹੈ ਲੇਕਿਨ ਇਸ ਪਿੰਡ ਦੇ ਅੰਦਰ ਅਜੇ ਤੱਕ ਪਾਣੀ ਖੜ੍ਹਾ ਹੈ । ਜਦੋਂ ਵੀ ਬਾਰਸ਼ਾਂ ਹੁੰਦੀਆਂ ਹਨ ਤਾਂ ਇਹ ਪਿੰਡ ਦੀਆਂ ਸੜਕਾਂ ਤੇ ਫਿਰਨ ਲੱਗ ਜਾਂਦਾ ਹੈ ।

ਮੈਂ ਇਹ ਗੱਲ ਵਜ਼ੀਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਥੇ ਤੀਸਰੇ ਦਰਜੇ ਦੀ ਕਮੇਟੀ ਹੈ ਜਿਸ ਨੂੰ ਬਹੁਤ ਥੋੜੀ ਆਮਦਨ ਹੈ। ਉਸ Municipal Committee ਦੇ ਕੋਲ ਜਿਤਨਾ ਪੈਸਾ ਸੀ ਉਹ ਵੀ ਖਰਚ ਹੋ ਚੁਕਾ ਹੈ ਔਰ ਜਿਹੜੀ ਉਨ੍ਹਾਂ ਦੀ ਸਰਕਾਰ ਨੇ ਮਦਦ ਕੀਤੀ ਸੀ ਉਹ ਵੀ ਪੈਸਾ ਖਰਚ ਹੋ ਚੁਕਾ ਹੈ । ਮੈਂ ਅਰਜ਼ ਕਰਾਂਗਾ ਕਿ ਗੌਰਮੈਂਟ ਨੂੰ ਚਾਹੀਦਾ ਹੈ ਕਿ ਆਪਣੇ ਚੀਫ ਇੰਜੀਨੀਅਰ ਨੂੰ ਆਖੇ ਕਿ ਇਤਨੇ ਵਕਤ ਦੇ ਅੰਦਰ ਅੰਦਰ ਉਥੋਂ ਪਾਣੀ ਕਢਣ ਦੇ ਵਾਸਤੇ ਪੱਕੇ ਤੌਰ ਤੇ ਪ੍ਰਬੰਧ ਕਰੇ ਔਰ ਜੇ ਕਈ ਲਖ ਰੁਪਿਆ ਲਗਾ ਕੇ ਵੀ ਇਹ ਕੰਮ ਕਰਨਾ ਪਏ ਤਾਂ ਇਸ ਨੂੰ top priority ਦੇ ਕੇ ਲੋਕਾਂ ਨੂੰ ਆਏ ਸਾਲ ਜਿਹੜੀ ਉਨ੍ਹਾਂ ਤੇ ਬਾਰਸ਼ ਦੇ ਨਾਲ ਮੁਸੀਬਤ ਆਉਂਦੀ ਹੈ ਉਸ ਤੋਂ ਬਚਾਉਣ ਦਾ ਜਤਨ ਕਰੇ । ਬਸ ਮੈਂ ਇਤਨਾ ਹੀ ਕਹਿ ਕੇ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**श्री राम प्यारा** (करनाल): डिप्टी स्पीकर साहब, आज जो मिनिस्टर साहिब ने statement दिया है उसको पढ़ने से पता चलता है कि 102 करोड़ रुपए का हमारा नुक्सान 5 या 6 सालों में हुआ है । लेकिन, जनाब, मैं यह कहना चाहता हूं कि इस के अलावा और भी बहुत सा नुक्सान हुआ है जो यहां पर नहीं दिया गया है । बहुत सा एरिया और बहुत सी सड़कें जो बर्बाद हो गई हैं वह सरकार के नोटिस में नहीं आई हैं । मैं हैरान हूं, डिप्टी स्पीकर साहब, कि एक तरफ तो हम नौ करोड़ रुपए का रिलीफ दे चुके हैं और दूसरी तरफ हालत यह है कि 33 लाख एकड़ ज़मीन waterlogged है और figures देने के बाद 3 लाख एकड़ ज़मीन और भी waterlogged हो गई । और जितने एरिया को हम बचाने की कोशिश कर रहे हैं वह करीब करीब loggedwater होने जा रहा है। Syphon बनाने का काम पहले से foresee करके नहीं किया गया जिसका नतीजा

यह हुआ कि बड़ौदा के पास syphon बना, मूनक के पास साइफन बना लेकिन उसके बावजूद एक साल के अन्दर अन्दर 1400 cusecs का और साइफन बनाना पड़ा। अगर गवर्नमैंट का यही रवैया रहा और ढील होती रही तो डिवल्पमेंट नहीं हो सकती और नुक्सान होता रहेगा।

दूसरा प्वाइंट जो मैं अर्ज करना चाहता हूं वह यह है कि इस गवर्नमैंट ने कम्पेनसेशन ठीक से नहीं दिया। और जो कुछ रिलीफ दिया है उसको देकर लोगों को भिखारी बना दिया है। चाहिए तो यह था कि कम्पेनसेशन दिया जाता, ड्रेन्ज़ पर ज्यादा ग़ौर किया जाता और flood relief measures की तरफ ज्यादा ध्यान होता। 1933 में जब floods आए थे तो राय बहादुर कंवरसेन ने कहा था कि ड्रेन नम्बर 8 को अगर ठीक न किया गया तो आगे चल कर बहुत नुक्सान होगा। लेकिन गवर्नमैंट ने आज तक ध्यान नहीं दिया। मैं गवर्नमैंट से पूछना चाहता हूं कि जो efficient इंजीनियर्स की रिपोर्ट है वह किस कोल्ड स्टोरेज में रख दी गई है? उसको निकाल कर क्यों नहीं उस से फायदा उठाया जाता? उससे फायदा उठाना चाहिए। यहां जो स्टेटमैंट दिया गया उसमें लिखा है कि—

"In order to enable cultivators (land-owners, tenants and siris) to sow the rabbi crop.............."

तो जो relief मुज़ारों, agricultural labourers और हरिजन वग़ैरह को दिया है वह सिर्फ कागज़ पर है। अगर करनाल ज़िले में enquiry कराई जाए तो पता चलेगा कि कहीं कोई relief नहीं दिया गया और जहां जहां दिया गया वह relief नहीं बल्कि लोगों को beggar बनाया गया (घंटी)। तो, जनाब, मैं ज्यादा वक्त न लेता हुआ यही कहना चाहता हूं कि काम की रफतार तेज़ी से बढ़ानी चाहिए और जिस किसी की गफ़लत से नुक्सान हुआ है उससे जवाब तलबी करनी चाहिए। और जो बड़ौदा साइफन वाला catchment area है वहां के लोगों की दरख्वास्तों पर ग़ौर करना चाहिए और इस काम को आगे के लिए बड़ी मुस्तेदी से करना चाहिए तभी अपने सूबे को बचा सकते हैं और मुल्क का फायदा कर सकते हैं।

**ਗਿਆਨੀ ਬਖਤਾਵਰ ਸਿੰਘ ਰਾਏ** (ਗੁਰੂ ਹਰ ਸਹਾਏ) : ਡਿਪਟੀ ਸਪੀਕਰ ਸਾਹਿਬ, ਤੁਹਾਡੀ ਬੜੀ ਕਿਰਪਾ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ। ਤੁਸੀਂ ਪੰਜ ਪੰਜ ਮਿੰਟ ਦਿਤੇ ਹਨ ਅਤੇ ਮੈਂ ਇਸ ਸਮੇਂ ਵਿਚ ਹੀ ਆਪਣੀ ਗੱਲ ਖਤਮ ਕਰ ਦੇਵਾਂਗਾ। ਤੇ, ਜਨਾਬ, ਮੈਂ ਆਪਣੀ ਤਕਰੀਰ ਗਾਲਿਬ ਦੇ ਇਸ ਸ਼ਿਅਰ ਨਾਲ ਸ਼ੁਰੂ ਕਰਦਾ ਹਾਂ :

"ਰੰਜ ਸੇ ਖ਼ੂਗਰ ਹੂਆ ਇਨਸਾਂ ਤੋ ਮਿਟ ਜਾਤਾ ਹੈ ਗ਼ਮ
ਮੁਸ਼ਕਲੇਂ ਇਤਨੀ ਪੜੀਂ ਮੁਝ ਪਰ ਕਿ ਆਸਾਂ ਹੋ ਗਈਂ"

ਮੇਰੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਖਾਸ ਤੌਰ ਤੇ ਹਰੀਕੇ ਤੋਂ ਫਾਜ਼ਿਲਕਾ ਤਕ ਦੇ ਇਲਾਕੇ ਵਿਚ ਇਤਨੇ floods ਆਉਂਦੇ ਹਨ ਅਤੇ 1947 ਤੋਂ ਲੈ ਕੇ ਇਤਨੇ ਆਉਂਦੇ ਰਹੇ ਹਨ ਕਿ ਉਨ੍ਹਾਂ ਨੇ ਭਾਰੀ ਤਬਾਹੀ ਕੀਤੀ ਹੈ। ਲੋਕਾਂ ਤੇ ਇਤਨੀਆਂ ਸੱਟਾਂ ਪਈਆਂ ਹਨ ਅਤੇ ਉਨ੍ਹਾਂ ਤੇ ਇਤਨੇ ਗ਼ਮ ਆਏ ਹਨ ਕਿ ਗ਼ਾਲਿਬ ਦੀ ਤਰ੍ਹਾਂ ਉਨ੍ਹਾਂ ਕੋਲ ਸਿਵਾਏ ਗ਼ਮ ਦੇ

(ਗਿਆਨੀ ਬਖਤਾਵਰ ਸਿੰਘ ਰਾਏ)

ਹੋਰ ਕੁਝ ਨਹੀਂ । 1947 ਵਿਚ ਜਦੋਂ flood ਆਇਆ ਤਾਂ ਸਾਰੇ ਮਕਾਨ ਜਿਹੜੇ ਪਾਕਿਸਤਾਨ ਤੋਂ ਆਏ ਸ਼ਰਨਾਰਥੀਆਂ ਨੂੰ ਮਿਲਣੇ ਸਨ ਉਹ ਢਹਿ ਗਏ ਅਤੇ ਫਸਲਾਂ ਤਬਾਹ ਹੋ ਗਈਆਂ । ਦੂਜੀ ਵਾਰ 1950 ਵਿਚ ਜਦੋਂ flood ਆਇਆ ਤਾਂ ਫੇਰ ਭਾਰੀ ਨੁਕਸਾਨ ਹੋਇਆ ਅਤੇ ਉਜੜੇ ਪੁਜੜੇ ਲੋਕਾਂ ਨੇ ਜਿਹੜੇ ਮਿਹਨਤ ਨਾਲ ਮਕਾਨ ਬਣਾਏ ਸਨ ਉਹ ਫੇਰ ਗਰਕ ਹੋ ਗਏ । 1956 ਵਿਚ ਫਿਰ ਲੋਕਾਂ ਦੀ ਤਬਾਹੀ ਹੋਈ । ਚੌਥੀ ਵਾਰ 1960-61 ਵਿਚ ਲੋਕ ਤਬਾਹ ਹੋਏ । ਡਿਪਟੀ ਸਪੀਕਰ ਸਾਹਿਬ, ਹੁਣ ਫੇਰ ਜਿਹੜੀਆਂ ਪਿਛੇ ਬਾਰਸ਼ਾਂ ਹੋਈਆਂ ਹਨ ਉਨ੍ਹਾਂ ਨੇ ਲੋਕਾਂ ਦਾ ਨੁਕਸਾਨ ਕੀਤਾ ਹੈ । ਇਹ ਮੇਰੇ ਰੋਹਤਕ ਦੇ ਵੀਰ ਕਹਿੰਦੇ ਰਹਿੰਦੇ ਸਨ ਕਿ ਫਿਰੋਜ਼ਪੁਰ ਅੰਮ੍ਰਿਤਸਰ ਨੂੰ ਹੀ ਪਾਣੀ ਮਿਲਦਾ ਹੈ ਲੇਕਿਨ ਸਾਡੇ ਹਰਿਆਣੇ ਨੂੰ ਪਾਣੀ ਨਹੀਂ ਦਿਤਾ ਜਾਂਦਾ । ਪਰ ਹੁਣ ਇਨ੍ਹਾਂ ਦਾ ਉਲਾਂਭਾ ਵੀ ਉੱਤਰ ਗਿਆ ਹੈ ਅਤੇ ਦਰਿਆ ਜਮਨਾ ਨੇ ਇਨ੍ਹਾਂ ਨੂੰ ਨਿਹਾਲ ਕਰ ਦਿਤਾ ਹੈ । ਇਹ ਠੀਕ ਹੈ ਕਿ flood ਰੋਕਣ ਲਈ ਦਰਿਆ ਬਿਆਸ ਤੇ ਪੌਂਗ ਡੈਮ ਬਣਾਇਆ ਜਾ ਰਿਹਾ ਹੈ, ਹਰੀਕੇ ਡੈਮ ਬਣਿਆ ਹੈ ਅਤੇ ਭਾਖੜਾ ਡੈਮ ਦਾ ਪਾਣੀ ਲਿਆ ਜਾ ਰਿਹਾ ਹੈ ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ ਦਰਿਆ ਸਤਲੁਜ ਦਾ ਪਾਣੀ ਮੋਗੇ, ਜ਼ੀਰੇ ਤੇ ਮੇਰੇ ਇਲਾਕੇ ਦੀ ਤਿਬਾਹੀ ਕਰੇਗਾ ਜੇਕਰ ਇਸ ਦਾ ਪੱਕਾ ਇੰਤਜ਼ਾਮ ਨਾ ਕੀਤਾ ਗਿਆ ਜਿਸ ਤਰ੍ਹਾਂ ਕਿ ਮੈਂ ਤਜਵੀਜ਼ ਕੀਤਾ ਸੀ । ਮੈਂ ਸੁਝਾਉ ਦਿਤਾ ਸੀ ਕਿ ਇਕ ਪਾਸੇ ਮਿਟੀ ਦੇ ਪੁਸ਼ਤੇ ਬਣਾ ਕੇ ਤੇ ਦੂਜੇ ਪਾਸੇ ਪੱਕੀਆਂ ਇੱਟਾਂ ਦੇ ਪੁਸ਼ਤੇ ਬਣਾ ਕੇ ਪਾਣੀ ਨੂੰ ਰੋਕਣ ਦਾ ਇੰਤਜ਼ਾਮ ਕੀਤਾ ਜਾਵੇ । ਸਾਡੇ ਫਿਰੋਜ਼ਪੁਰ ਵਿਚ ਇਤਨੇ floods ਆਉਂਦੇ ਰਹੇ ਹਨ ਲੇਕਿਨ ਮੈਂ ਵੇਖਿਆ ਹੈ ਕਿ ਕਿਸੇ ਨੇ ਕਦੇ ਜ਼ਿਕਰ ਨਹੀਂ ਕੀਤਾ ਅਤੇ ਨਾ ਕਿਸੇ ਅਖਬਾਰਾਂ ਵਾਲਿਆਂ ਨੇ ਹੀ ਕੋਈ ਖਬਰ ਕਢੀ । ਹੁਣ ਵੀ ਪਿਛੇ ਬਾਰਸ਼ਾਂ ਵਿਚ ਨੁਕਸਾਨ ਹੋਇਆ ਹੈ ਪਰ ਕਿਸੇ ਨੇ ਉਸ ਦਾ ਜ਼ਿਕਰ ਨਹੀਂ ਕੀਤਾ । ਡੀ. ਸੀ. ਵੀ ਸਾਡੇ ਬੜਾ ਨੇਕ ਹੈ ਕਿ ਉਸ ਨੇ ਕਦੇ ਨਾ ਅਖਬਾਰ ਵਿਚ ਕੋਈ ਬਿਆਨ ਦਿਤਾ ਅਤੇ ਨਾ ਕੋਈ ਕਦਮ ਉਠਾਇਆ । ਤੇ ਮੈਂ ਜ਼ਿਕਰ ਕਰ ਰਿਹਾ ਸੀ ਕਿ ਫਿਰੋਜ਼ਪੁਰ ਦਾ ਜੋ ਬੰਨ੍ਹ ਹੈ ਉਸ ਬਾਰੇ ਮੇਰੀ ਤਜਵੀਜ਼ ਤੇ ਕੋਈ action ਲਿਆ ਜਾ ਰਿਹਾ ਹੈ ਜਾਂ ਨਹੀਂ, ਮੈਨੂੰ ਇਸ ਦਾ ਪਤਾ ਨਹੀਂ । ਮੇਰੀ ਤਜਵੀਜ਼ ਸੀ ਕਿ ਉਸ ਬੰਨ੍ਹ ਨੂੰ 12 ਮੀਲ ਤਕ ਪੱਕਾ ਕਰ ਦਿਉ । ਸਾਡੇ ਫਿਰੋਜ਼ਪੁਰ ਵਿਚ ਇਤਨਾ ਖਤਰਾ ਸੀ ਲੇਕਿਨ ਉਸ ਦਾ ਕੋਈ ਜ਼ਿਕਰ ਨਹੀਂ ਹੋਇਆ ਕਿ ਇਤਨਾ flood ਲੰਘਿਆ ਹੈ ਤੇ ਇਤਨਾ ਨੁਕਸਾਨ ਹੋਇਆ ਹੈ । ਅਖਬਾਰਾਂ ਵਾਲੇ ਇਹੋ ਜ਼ਿਕਰ ਕਰਦੇ ਰਹੇ ਕਿ ਦਿਲੀ ਜਮਨਾ ਦਾ ਪਾਣੀ ਖਤਰੇ ਦੇ ਨਿਸ਼ਾਨ ਤੋਂ ਇਤਨੇ ਫੁਟ ਉਪਰ ਚੜ੍ਹ ਗਿਆ ਹੈ । ਕਈ ਸਾਡੇ ਪਿੰਡ ਪਾਣੀ ਨਾਲ ਇਤਨੇ ਘਿਰੇ ਹੋਏ ਹਨ ਕਿ ਝੀਲਾਂ ਬਣੀਆਂ ਹੋਈਆਂ ਹਨ ਅਤੇ ਆਵਾ-ਜਾਈ ਨਹੀਂ ਹੋ ਸਕਦੀ । ਸਰਦਾਰ ਰਾਜਿੰਦਰ ਸਿੰਘ ਹੋਰਾਂ ਨੇ ਠੀਕ ਕਿਹਾ ਹੈ ਕਿ ਇਹ ਪਤਾ ਹੀ ਨਹੀਂ ਲਗਦਾ ਕਿ ਇਹ ਪਾਣੀ ਕਿਹੜੇ ਮਹਕਮੇ ਨੇ ਕਢਣਾ ਹੈ । ਮੇਰਾ ਆਪਣਾ ਪਿੰਡ ਝੀਲ ਬਣਿਆ ਹੋਇਆ ਹੈ । ਅਫਸਰਾਂ ਦਾ ਇਹ ਹਾਲ ਹੈ ਕਿ ਉਨ੍ਹਾਂ ਨੂੰ ਕੋਈ ਪਰਵਾਹ ਹੀ ਨਹੀਂ । ਇਕ M. L. A. ਡੀ. ਸੀ. ਨੂੰ ਲੈ ਕੇ ਉਸ ਪਿੰਡ ਵਿਚ ਜਾਂਦਾ ਹੈ ਕਿ ਮੌਕਾ ਵੇਖੋ । ਜਦੋਂ ਤਹਿਸੀਲਦਾਰ ਨੂੰ ਕਿਹਾ ਜਾਂਦਾ ਹੈ ਕਿ ਇਸ ਪਾਣੀ ਦੇ ਕਢਣ ਦਾ ਇੰਤਜ਼ਾਮ ਕਰੋ ਤਾਂ ਤਹਿਸੀਲਦਾਰ ਕਹਿੰਦਾ ਹੈ ਕੀ ਮੈਂ ਇਹ ਪਾਣੀ ਆਪਣੇ ਮੂੰਹ ਨਾਲ ਕਢ ਦੇਵਾਂ ? ਇਹ ਲਫਜ਼ ਤਹਿਸੀਲਦਾਰ ਡੀ. ਸੀ. ਦੇ ਸਾਹਮਣੇ ਇਕ M. L. A.

ਨੂੰ ਕਹਿੰਦਾ ਹੈ । ਉਹ ਪਿੰਡ ਡੁਬ ਰਿਹਾ ਹੈ ਪਰ ਅਫਸਰਾਂ ਦਾ ਇਹ ਰਵੱਈਆ ਹੈ । ਇਸੇ ਤਰ੍ਹਾਂ ਸਤੀਰ ਵਾਲਾ ਪਿੰਡ ਵਿਚ ਪਿਛਲੀਆਂ 6 ਸਤੰਬਰ ਦੀਆਂ ਬਾਰਸ਼ਾਂ ਨੇ ਇਤਨਾ ਨੁਕਸਾਨ ਕੀਤਾ ਹੈ ਕਿ ਉਹ ਪਿੰਡ ਹੁਣ ਝੀਲ ਬਣਿਆ ਹੋਇਆ ਹੈ ਲੇਕਿਨ ਡੀ. ਸੀ. ਸਾਹਿਬ ਲੋਕਾਂ ਨੂੰ ਕਹਿੰਦੇ ਹਨ ਕਿ ਤੁਹਾਡੀ ਤਾਂ ਮੰਗਣ ਦੀ ਆਦਤ ਹੈ, ਮੈਂ ਕੀ ਕਰਾਂ ? ਮੈਂ ਸਮਝਦਾ ਹਾਂ ਕਿ ਉਨ੍ਹਾਂ ਲੋਕਾਂ ਨੇ ਰੀਲੀਫ ਲਈ ਜਾਇਜ਼ ਮੰਗ ਕੀਤੀ ਹੈ ਪਰ ਮੈਨੂੰ ਉਮੀਦ ਹੈ ਕਿ ਡੀ. ਸੀ. ਸਾਹਿਬ ਨੇ ਉਨ੍ਹਾਂ ਗਰੀਬਾਂ ਦੀ ਕੋਈ ਮਦਦ ਨਹੀਂ ਕਰਨੀ ਹੈ । ਲੇਕਿਨ, ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਸੀ ਕਿ ਸਾਡੀ ਤਾਂ ਹੁਣ ਇਹ ਹਾਲਤ ਹੋ ਗਈ ਹੈ ਕਿ ਸਾਨੂੰ ਹੁਣ ਰੰਜ ਹੁੰਦਾ ਹੀ ਨਹੀਂ ਕਿਉਂਕਿ ਜਿਸ ਤਰ੍ਹਾਂ ਗ਼ਾਲਿਬ ਨੇ ਕਿਹਾ ਹੈ ਕਿ ਅਸੀਂ ਇਤਨੀਆਂ ਤਕਲੀਫਾਂ ਸਹਿ ਚੁਕੇ ਹਾਂ ਕਿ ਹੁਣ ਸਾਨੂੰ ਤਕਲੀਫ ਤਕਲੀਫ ਮਲੂਮ ਨਹੀਂ ਹੁੰਦੀ । ਮੈਂ ਸਰਕਾਰ ਨੂੰ ਕਹਾਂਗਾ ਕਿ ਅੰਮ੍ਰਿਤਸਰ, ਫਿਰੋਜ਼ਪੁਰ, ਕਪੂਰਥਲੇ ਦੇ ਉਨ੍ਹਾਂ ਇਲਾਕਿਆਂ ਨੂੰ ਜਿਥੇ ਸਤਲੁਜ ਬਿਆਸ ਦਾ ਪਾਣੀ ਜਾਂਦਾ ਹੈ ਬਚਾਉ । ਡਰੇਨਾਂ ਨਾਲ ਕੁਝ ਨਹੀਂ ਬਣੇਗਾ, ਉਥੇ ਜਿਸ ਤਰ੍ਹਾਂ ਮੈਂ ਤਜਵੀਜ਼ ਕੀਤਾ ਹੈ ਕੋਈ ਪੱਕਾ ਬੰਦੋਬਸਤ ਕਰੋ । ਜਿਨ੍ਹਾਂ ਪਿੰਡਾਂ ਦਾ ਮੈਂ ਜ਼ਿਕਰ ਕੀਤਾ ਹੈ ਉਥੇ ਲੋਕ ਕਿਸ਼ਤੀਆਂ ਵਿਚ ਨਿਕਲਦੇ ਹਨ ਇਸ ਲਈ ਉਨ੍ਹਾਂ ਦੀ ਮਦਦ ਕਰੋ । ਡੀ. ਸੀ. ਸਾਹਿਬ ਤਾਂ ਕਹਿੰਦੇ ਹਨ ਕਿ ਮੈਂ ਕੁਝ ਨਹੀਂ ਦੇਣਾ । ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**मौलवी अब्दुल ग़नी डार** (नूह) : डिप्टी स्पीकर साहिब, मैं ने आंकड़ों को ग़ौर से पढ़ा है लेकिन इन आंकड़ों को देख कर मैं यह कह सकता हूं —"की मेरे क़त्ल के बाद उस ने जफा से तौबा, हाये उस ज़ूद पशेमां का पशेमां होना ।" पहली प्लान में दो अरब रुपया भाखड़ा पर खर्च हुआ और drainage के लिये एक लाख रुपया खर्च हुआ । अब कहते हैं कि 12 करोड़ रुपया खर्च करने जा रहे हैं लेकिन समझ नहीं आती कि यह मर्ज़ क्यों बढ़ता जा रहा है । मैं नहीं कहता, सरदार दरबारा सिंह कहते हैं कि समझ नहीं आती कि यह मर्ज क्यों बढ़ रहा है । इन का कहना बजा है क्योंकि 1952-53 में 8 लाख एकड़ ज़मीन ऐसी थी जिस पर सेम थी लेकिन 1958-59 में 35 लाख एकड़ हो गई । क्यों हुई ? इस लिये कि drainage का proper इन्तज़ाम नहीं था । ज़िला गुड़गांवां में floods आये तो वहां पर सारा मेवात का इलाका तबाह हो गया । लेकिन कोई खातरख्वाह इन्तज़ाम नहीं हुआ । आखिर में, मैं यह अर्ज़ कर के खत्म करता हूं कि—

"किस किस तरह सताते हैं यह बुत हमें निज़ाम,
हम ऐसे हैं कि जैसे किसी का खुदा न हो ।"

(*At this Stage Mr. Speaker occupied the Chair*)

मैं पंजाबी हूं और पंजाबी होने के नाते कहता हूं कि क्या सरकार ने उस तरफ ध्यान दिया । इन का drainage system इतना नाकारा और खतरनाक है कि ज्यों ज्यों इलाज करते हैं त्यों त्यों मर्ज़ बढ़ता ही जा रहा है । सच कहता हूं कि मेरे बस की बात हो तो मैं इस पर मुकद्दमा चलाऊं । तब मिनिस्टर साहिबान भी नहीं बच सकते । मैं दावे से कह सकता हूं कि इन की आज तक planning ही ग़लत रही है । एक इलाका को बचाने के लिए दूसरे इलाके को बरबाद

[मौलवी अब्दुल ग़नी डार]

कर दिया। रोहतक में जो बरबादी हुई इनकी गलती की वजह से हुई। अगर दिल से चाहते होते तो इस बारे पूरा इन्तज़ाम पहले से ही किया होता। ड्रेन नम्बर 8 का इन्तज़ाम किया होता, और drains बनाई होतीं और रोहतक की दो करोड़ एकड़ से ऊपर ज़मीन सैलाब की ज़द में न आती, फसलें बरबाद न होतीं। ठीक है कि सरकार करोड़ों रुपया खर्च कर रही है, खर्च करने जा रही है मगर इस खर्च का वही हाल होगा जो ड्रेन नम्बर 8 से हुआ है। मैं मोद्बाना मज़ारिश करता हूं कि गंदम बांटना छोड़ दें, कपड़ा तक्सीम करना छोड़ दें बल्कि खुद काम करें और लोगों को काम पर लगाएं। इन अल्फाज़ के साथ मैं आप का शुक्रिया अदा करता हूं।

**श्री गोरखनाथ** (बटाला): स्पीकर साहिब, ज्यादा वक्त न लेता हुआ मैं एक दो points ही आप के ज़रिए गवर्नमैंट के notice में लाना चाहता हूं। जहां तक floods का ताल्लुक है इसमें कोई शक नहीं कि हमारे जिला में drains का काफी अच्छा इन्तज़ाम किया गया है। लेकिन इसमें भी कोई शुबह नहीं कि इस से भी अच्छा काम हो सकता था।

**Mr. Speaker** : Please be brief.

**श्री गोरखनाथ** : अगर engineers ने वक्त पर खुद देखभाल की होती और जहां जहां drains में silt जमा हो गई थी उनको साफ कर लिया गया होता तो यकीनन उस नुक्सान को भी बचाया जा सकता था जो कि हुआ है। मैं समझता हूं कि इस वक्त मसला सिर्फ floods का ही नहीं— flood water दो दिन में नहीं तो चार दिन में drain out हो सकता है लेकिन तजरुबात इस बात के शाहिद हैं कि बावजूद extensive drainage के हमारे जिला में और खास तौर पर तहसील गुरदासपुर और बटाला में सारी की सारी ज़मीन सेम ज़दा हो गई है। आज भी जब कि बिजाई नज़दीक आ रही है, पानी हर जगह पर खड़ा है। आइन्दा रबी की फसल की बिजाई होने का कोई इमकान नहीं। बहुत ज़्यादा न सही, जितनी drains का काम हाथ में लिया हुआ है, वह तो मुकम्मल किया जाना चाहिए। स्पीकर साहिब, इस वक्त flood drains के साथ साथ सेम drains की भी अशद ज़रुरत है। अगर drains को गहरा किया जाए तो सेम को भी बढ़ने से रोका जा सकता है। जब हम महकमा की तवज्जुह इस तरफ दिलाते हैं तो जवाब यह दिया जाता है कि जब तक अमृतसर के ज़िला में जहां से drain शुरु होती है, वहां काम मुकम्मल न हो जाए गुरदासपुर की schemes को कैसे execute किया जा सकता है। अमृतसर District में काम शुरु हुए काफी अर्सा हो चुका है। इसलिए जितनी जल्दी हो सके यहां काम शुरु किया जाना चाहिए। वहां silt up बड़ी तेज़ी से हो रहा है। जितनी जल्दी हो सके हसली नाले को silt से clear किया जाए। मैं सुझाव देता हूं कि सेम drains को ordinary drains से तरजीह दी जाए तभी हम इस problem को meet कर सकेंगे।

**चौधरी सरूप सिंह** (हांसी 'जनरल'): स्पीकर साहिब, पंजाब के अन्दर पिछले दो साल से floods की problem एक major problem बनी हुई है। जैसे अभी अभी मेम्बर साहिबान ने बताया बहुत से इलाके इस अरसे के दौरान floods के

नीचे आ गए हैं। हांसी जो कि मेरा इलाका है, उसकी भी यही हालत है। यह तो हम मानते हैं कि floods को रोकने के लिये सरकार ने इस दो साल के अर्सा में करोड़ों रुपया खर्च किया है। यह भी मानना पड़ेगा कि जो लोग दुःखी हैं, जो floods से घिरे हुए थे उन्हें गांव से बाहर निकालने के लिये पैसा, अनाज, दवाई वगैरह की शक्ल में मौके के मुताबिक काफ़ी मदद दी गई। लेकिन पोज़ीशन यह है कि जहां कहीं सैलाब आए और जो एरिया water-logged है वहां पर अभी तक कोई फसल नहीं बोई जा सकी, कोई पैदावार नहीं हुई। तो अब सवाल यह पैदा होता है कि आया इमदाद का काम इसी तरह से हर साल जारी रहेगा या कि उस का इलाज करने के लिये कोई permanent हल भी सरकार ने सोचा है। ठीक है कि वज़ीर साहिब, इंजीनियर्ज़ और इस महकमा से ताल्लुक रखने वाले ज़िम्मेदार लोग इस से काफी परेशान हैं और काम करते हैं, लेकिन मैं यह समझता हूं कि जो काम होता है वह अन्धाधुन्ध तरीका से होता है, किसी तरतीब से नहीं होता, जिसका नतीजा यह होता है कि वह किसी सिरे नहीं चढ़ता। गवर्नमेंट ने या इंजीनियर्ज़ ने अभी तक लोगों को इस तरह का कोई यकीन नहीं दिलाया कि यह काम दो साल तक, चार साल तक खत्म हो जाएगा और कि इस समस्या पर उस वक्त तक काबू पा लिया जाएगा। ऐसा कोई idea अभी तक लोगों के सामने सरकार ने नहीं रखा। जब हम इतना रुपया हर साल खर्च कर रहे हैं, लोगों की मदद करने की हर तरीका से कोशिश की जाती है और सरकार इस problem को सब से important problem समझती है और सरकार को उन areas का जो कि floods के नीचे आए हुए हैं और water-logged areas हैं सब से पहले ख्याल है तो ज़रूरी है कि एक ऐसा नक्शा हमारे सामने होना चाहिये जिस से यह पता लगे कि इस problem को हल करने का हमारा क्या प्रोग्राम है, कितने सालों के अन्दर यह हल हो जाएगी। यह जानना भी ज़रूरी हो जाता है कि रुपया, जो खर्च किया जाने वाला है वह किस ढंग से खर्च किया जायेगा। कभी तो रोहतक की तरफ ध्यान चला जाता है क्योंकि रोहतक का शहर पानी में घिर जाता है। वहां पर पैसा खर्च किया जाता है। फिर हांसी का इलाका पानी में घिर जाता है। कभी गोहाना और सफीदों का और फिर कभी संगरूर की तरफ ध्यान चला जाता है। (*Interruptions*) करनाल का पानी सफीदों के इलाके में चला गया। वहां नीचे से साईफन बन्द रहता है और इस तरह सारा पानी हांसी में जा पहुंचता है। हांसी के नज़दीक नहर काटनी पड़ती है और गांव के गांव में floods आ जाते हैं। ज़रूरत है कि इस तरह से नुकसान बचाने के लिये पानी साईफंज के जरिये निकाल कर किसी दरिया में डाला जाए। साईफन तो बन्द रहता है और नहर के जरिये पानी एक शहर से दूसरे शहर तक और दूसरे शहर से तीसरे शहर तक पहुंच जाता है। इतना पैसा भी खर्च किया जाता है, ड्रेंज़ भी खुदवाई जाती हैं फिर भी floods आते हैं। इन हालात में मेरी एक ही गुज़ारिश है कि वजीर साहिब खास तौर पर अब इस बात की तरफ तवज्जो दें। उन्हें चाहिये कि बारी बारी एक एक इलाके को ले लें। सारे अमले को वहां पर ले जाएं। वहां पर सारा सर्वे करें और उस इलाके का पूरा नक्शा तैयार करें कि दो साल तक, चार साल तक वहां इस कदर इन्तजाम किया जाएगा कि सैलाब वगैरह से कोई नुक्सान नहीं होने पायेगा। कितना रुपया वहां पर खर्च

[चौधरी सरूप सिंह]
करना है, यह सब बातें वहां जनता के सामने रख दें और बतायें कि इतना काम सरकार ने करना है और इतना काम जनता के सहयोग से करना है । उस के बाद जब फिर floods आयेंगे तो लोगों को पता होगा कि उन के ज़िम्मे कितना काम है । अब तो लोग पानी को देखते ही भाग लेते हैं और शोर मचाना शुरु कर देते हैं कि सरकार कुछ नहीं करती । (घंटी) चूंकि और वक्त नहीं इस लिये इतना ही कह कर बैठ जाता हूं ।

**श्री मंगल सेन** (रोहतक) : अध्यक्ष महोदय, इस समय House के समक्ष बड़ा महत्त्वपूर्ण विषय है । इस के लिये आप ने समय दे कर पीड़ित जनता पर बड़ी कृपा की है । अक्तूबर में इसी सदन में मैंने बाढ़ों के सम्बन्ध में Adjournment Motion पेश की थी और मुझे अवसर मिला था कि मैं सदन को वास्तविक स्थिति से अवगत कराऊं । मैं उन बातों को repeat नहीं करना चाहता । उस वक्त मैंने जो नुक्सान गत वर्ष हुआ था, सदन के सामने रखा था और मुख्य मन्त्री महोदय ने उन बातों का जवाब भी दिया था । इस वर्ष रोहतक ज़िला में Drains Nos. 8 और 6 के कारण बाढ़ आई है, लग-भग 300 ग्राम पानी से घिरे हैं और करीब 80 गांव जल मग्न हो गए हैं । हज़ारों मकानों को नुक्सान पहुंचा है और बहुत सारी भूमि पानी के नीचे आ गई है । सरकारी अनुमान है कि दो करोड़ रुपये की फसलों का नुक्सान हुआ है । पानी इतना फैला हुआ है कि रोहतक से दिल्ली, सोनीपत से रोहतक, गोहाना से रोहतक की सड़कें बन्द हो गई हैं और गोहाना से रोहतक जाने वाली गाड़ी भी 5 दिन बन्द रही और दिल्ली से फिरोज़पुर जाने वाली गाड़ी रात के समय नहीं चला करती थी क्योंकि drain पर जो पुल है वह पानी के नीचे आ गया था । मुझे दुःख है, मेरी गुस्ताखी माफ करें, मन्त्री महोदय ने जो statement दी है, उस में कुछ facts को दबाया है । मैं challenge करता हूं कि उन की जानकारी पूरी नहीं है . . . . . . .

**श्री अध्यक्ष** : Challenge करने की ज़रूरत नहीं । (There is no need to throw a challenge.)

**श्री मंगल सेन** : मेरी submission है कि इन्हों ने जो statement House के सामने दी है वह इस बात का documentary सबूत है कि सरकार इस समस्या को बुरी तरह से deal कर रही है । इस के साथ ही इन्होंने खुद ही confess किया है कि पिछले सालों में जनता का करोड़ों रुपये का नुक्सान हुआ है मगर सरकार हाथ पर हाथ धरे बैठी रही, कुछ न कर सकी । इस साल जो floods आए हैं, उस बारे facts को supperess किया गया है . . .

**श्री अध्यक्ष** : कौन से facts suppress किये गये हैं ? (What facts have been suppressed ?)

**श्री मंगल सेन** : जो train बन्द रही पांच दिन और दूसरे रास्ते बन्द रहे, वह नहीं बताया । अगर यह गलत हो तो आप मुझे जो चाहें सज़ा दें वरना यह जवाबदेह होंगे । पिछली बार राओ साहिब नहीं गए—अब तो वह dismiss ही हो गए हैं—तो मैं ने कहा था कि judicial enquiry होनी चाहिये और Engineers

देखें कि इतना पानी कैसे आया। Drain No. 8 तो पहले से है। 1957 में, 1958, 1959 में तो पानी नहीं आया था, अब क्यों आया है? बजट पर अपनी स्पीच में मैंने request की थी कि बांधों को ठीक करें, ड्रेन को गहरा करें मगर सरकार तो कान में रूई के तुम्बे दिये हुए है, सुनती कुछ नहीं। Upper House में बोलते हुए एक hon. Member ने कहा कि रोहतक शहर बच गया। यह खुशी की बात है मगर यह समझना गलत है कि शहर वाले इस बात से खुश हैं कि वह तो बच गए और देहात डूब गए। देहात वाले शहर वालों के रिश्तेदार ही तो हैं, उन की फसलें बरबाद हो गई हैं। (*interruption*) जनाब, बहादुरगढ़ का industrial area डूब गया। लोगों ने इन्हें तार दिये, इन्होंने परवाह नहीं की। इन्हें कहा gunny bags चाहियें और pumping set ही दिलवा दो मगर कोई परवाह नहीं की गई। वहां से लेकर रोहतक तक पानी ही पानी था। लोग तंग आ कर अपना काम दिल्ली या दूसरी जगह ले जाने को तैयार हैं....

**श्री अध्यक्ष** : चौधरी श्री चन्द जी को मौका मिल जायगा। (Do not give Chaudhri Sri Chand a chance to retort.)

**श्री मंगल सेन** : वह तो रोहतक की ही बात करेंगे और मेरा समर्थन ही करेंगे। बहादुरगढ़ का industrial area डूब गया, लाखों का नुकसान हो गया मगर कोई भला आदमी वहां नहीं पहुंचा। किसी ने मजदूरों को ढारस नहीं बंधाई कि तुम बेकार रहे हो यह compensation ले लो। उद्योगपतियों को भी कुछ नहीं दिया। पिछली बार मन्त्री महोदय ने कहा था कि 20 लाख रुपया loan देंगे। मगर मुझे पता है यह किन हालात में हुआ। सितम्बर में sanction हुआ, 20 मार्च को जा कर कहीं rules बने। तब 31 मार्च तक मैंने दिन रात काम करके, लोगों से 5, 5 *pro formas* भरा २ कर उनके मकान, ज़मीन, इत्यादि रहन रखा रखा कर लोगों को loan दिलवाया। वहां एक टेढ़ी गर्दन वाला Sub-Registrar है, जो बड़ी देर लगाता है।

**श्री अध्यक्ष** : अब खत्म करें। (Please wind up now.)

**श्री मंगल सेन** : इस तरह रात दिन एक करके हम सिर्फ 4 लाख रुपये के loans ही लोगों को दिलवा सके बाकी 16 लाख रुपया lapse हो गया। (*interruption*) यह हालत है इन के काम की। मैं यह कहना चाहता हूं कि जो नुकसान हुआ है उसका compensation लोगों को देना चाहिये। यह जो लोन दिया जा रहा है वह शहर और देहात दोनों जगह के रहने वालों को देना चाहिये। डिप्टी स्पीकर साहब ने मेरी बात का समर्थन किया है क्योंकि उनको सारे हालात का पता है। इस लिये गवर्नमैंट को इस मामले में सजग होकर जहां कहीं गड़-बड़ हो रही है उसको रोकना चाहिये। और उन लोगों को भी ignore नहीं करना चाहिये जो स्वाभिमानी हैं और कैरोंशाही के खिलाफ आवाज उठाते हैं। उनका ख्याल किया जाना चाहिये।

**ਸਿੰਚਾਈ ਅਤੇ ਬਿਜਲੀ ਮੰਤਰੀ** (ਸਰਦਾਰ ਗਿਆਨ ਸਿੰਘ ਰਾੜੇਵਾਲਾ) : ਸ੍ਰੀ ਮਾਨ ਸਪੀਕਰ ਸਾਹਿਬ, flood situation ਦੇ ਮੁਤੱਲਕ ਜਿਹੜਾ statement ਮੈਂ ਹਾਊਸ ਦੇ ਵਿਚ ਪੇਸ਼ ਕੀਤਾ ਸੀ, ਇਸ ਤੇ ਬਹੁਤ ਬਹਿਸ ਹੋਈ ਹੈ ਅਤੇ ਇਸ ਨੂੰ ਮੈਂ ਬੜੇ ਗ਼ੌਰ ਨਾਲ ਸੁਣਿਆ ਹੈ। ਇਨ੍ਹਾਂ ਸਾਰੀਆਂ ਤਕਰੀਰਾਂ ਨੂੰ ਸੁਣ ਕੇ ਮੈਂ ਇਹੋ ਕਹਿ ਸਕਦਾ ਹਾਂ ਕਿ ਹਰ ਇਕ ਨੇ ਆਪਣੇ ਆਪਣੇ ਨੁਕਤਾ ਨਿਗਾਹ ਤੋਂ ਜੋ ਕੁਝ ਵੀ ਉਸ ਨੂੰ ਲੋਕਲ trouble ਹੈ ਉਸ ਦੇ ਮੁਤੱਲਕ ਕਿਹਾ ਹੈ। ਪਰ ਕਿਸੇ ਨੇ ਸਮੁਚੇ ਤੌਰ ਤੇ ਸਾਰੇ ਪੰਜਾਬ ਨੂੰ ਸਾਹਮਣੇ ਰੱਖ ਕੇ ਤਕਰੀਰ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਸਾਰਿਆਂ ਨੇ ਆਪਣੀਆਂ ਜ਼ਰੂਰਤਾਂ ਅਨੁਸਾਰ ਇਹੋ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਗਵਰਮੈਂਟ ਨੇ ਇਹ ਨਹੀਂ ਕੀਤਾ, ਉਹ ਨਹੀਂ ਕੀਤਾ। ਪਰ ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਜਿਥੋਂ ਤੱਕ flood control ਅਤੇ Anti-Waterlogging ਦਾ ਸਵਾਲ ਹੈ, ਪੰਜਾਬ ਨੇ ਸਭ ਤੋਂ ਅੱਗੇ ਵਧ ਕੇ ਕੰਮ ਕੀਤਾ ਹੈ। ਮੈਂ ਮੈਂਬਰ ਸਾਹਿਬਾਨ ਦੀ ਤਵੱਜੋ ਆਪਣੇ ਸੂਬੇ ਦੇ ਜੁਗਰਾਫੀਆਈ ਹਾਲਾਤ ਵਲ ਮਬਜ਼ੂਲ ਕਰਾਉਣੀ ਚਾਹੁੰਦਾ ਹਾਂ। ਇਹ ਇਕ ਮੰਨੀ ਹੋਈ ਗੱਲ ਹੈ ਕਿ ਜਿਤਨੀਆਂ ਪੰਜ ਚਾਰ ਸਾਲ ਤੋਂ ਬਾਰਸ਼ਾਂ ਹੋ ਰਹੀਆਂ ਹਨ ਇਤਨੀਆਂ ਪਹਿਲਾਂ ਕਦੇ ਨਹੀਂ ਹੋਈਆਂ। ਫੇਰ ਜਿਤਨਾ ਵੀ ਪੰਜਾਬ ਵਿਚ ਪਾਣੀ ਆਉਂਦਾ ਹੈ ਇਸ ਦੀ outfall ਨਹੀਂ ਹੈ। ਇਸ ਦੇ ਇਕ ਪਾਸੇ ਪਾਕਿਸਤਾਨ ਹੈ, ਏਧਰ ਦਿਲੀ ਹੈ, ਉਧਰ ਰਾਜਸਥਾਨ ਹੈ ਅਤੇ ਉਧਰ ਯੂ. ਪੀ. ਹੈ। ਹਰ outfall ਦੂਸਰੀ ਰਿਆਸਤ ਵਿਚ ਹੈ। ਪਰ ਇਸ ਖਤਰੇ ਨੂੰ ਕਿਸੇ ਨੇ ਮਹਿਸੂਸ ਨਹੀਂ ਕੀਤਾ। ਸਾਡੇ ਨਜ਼ਦੀਕ ਇਕ ਘਗਰ ਦਰਿਆ ਹੈ ਜਿਹੜਾ ਕਿ ਰਾਜਸਥਾਨ ਵਿਚ ਜਾ ਕੇ ਤਬਾਹੀ ਮਚਾਉਂਦਾ ਹੈ। Floods ਦਾ ਬੜਾ ਭਾਰੀ problem ਹੈ। ਸਾਰਿਆਂ ਨੂੰ ਇਹ ਗਲ ਮਦੇਨਜ਼ਰ ਰੱਖਣੀ ਚਾਹੀਦੀ ਹੈ। ਇਸ ਬਾਰੇ ਇਹ ਵੀ ਕਿਹਾ ਗਿਆ ਹੈ ਕਿ ਕੋਈ ਪਲੈਨ ਨਹੀਂ ਹਨ ਅਤੇ ਨਾ ਹੀ ਕੋਈ ਠੀਕ ਤਰੀਕੇ ਨਾਲ ਗੱਲ ਹੀ ਹੋਈ ਹੈ। ਮੈਂ ਇਨ੍ਹਾਂ ਦੀ ਵਾਕਫੀਅਤ ਵਾਸਤੇ ਅਰਜ਼ ਕਰ ਦੇਵਾਂ ਕਿ ਦੋ master plans ਹਾਊਸ ਦੇ ਸਾਹਮਣੇ ਰਖੀਆਂ ਜਾ ਚੁਕੀਆਂ ਹਨ ਅਤੇ phased programme ਬਣਾਏ ਜਾ ਚੁਕੇ ਹਨ ਜਿਨ੍ਹਾਂ ਦਾ ਕਿ ਮੈਂ ਜ਼ਿਕਰ ਵੀ ਕੀਤਾ ਹੈ। ਬਾਵਜੂਦ ਇਤਨਾ ਹੁੰਦੇ ਹੋਏ ਵੀ ਇਹ ਗੱਲ ਕਹੀ ਜਾਣੀ ਕਿ ਕਿਸੇ plan ਦੇ ਮੁਤਾਬਿਕ ਯਾ ਕਿਸੇ programme ਦੇ ਮੁਤਾਬਿਕ ਕੋਈ ਗੱਲ ਨਹੀਂ ਹੋ ਰਹੀ, ਮੈਂ ਸਮਝਦਾ ਹਾਂ ਠੀਕ ਨਹੀਂ ਹੈ। ਇਸ problem ਨੂੰ with full resources ਹਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। Master Plan ਦੇ ਮੁਤਾਬਿਕ ਵੀ ਇਸ ਦੀ ਪੂਰੀ ਤਰ੍ਹਾਂ execution ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। Third Five-Year Plan ਵਿਚ ਅਸੀਂ ਇਸ ਵਾਸਤੇ ਕਾਫੀ ਖਰਚ ਕਰ ਰਹੇ ਹਾਂ ਅਤੇ ਇਸ ਲਈ ਅਸੀਂ 12 ਕਰੋੜ ਰੁਪਏ ਦੀ provision ਰੱਖੀ ਹੈ। ਇਹ ਇਕ ਬੜਾ ਭਾਰੀ problem ਹੈ, ਇਸ ਵਿਚ ਕੋਈ ਸ਼ਕ ਨਹੀਂ। ਪਰ ਬਦਕਿਸਮਤੀ ਇਸ ਗੱਲ ਦੀ ਹੈ ਕਿ ਕੁਦਰਤ ਸਾਡਾ ਸਾਥ ਨਹੀਂ ਦੇ ਰਹੀ। ਇਸ ਬਾਰੇ ਜੋ ਮੈਂ statement ਪੇਸ਼ ਕੀਤਾ ਸੀ ਉਸ ਵਿਚ ਸਮਝਾਉਣ ਦੀ ਕੋਸ਼ਿਸ਼ ਵੀ ਕੀਤੀ ਹੈ। ਆਏ ਸਾਲ ਬਾਰਸ਼ ਇਤਨੀ ਹੁੰਦੀ ਹੈ ਕਿ ਸਾਰਾ ਸਿਲਸਲਾ ਖਰਾਬ ਹੋ ਜਾਂਦਾ ਹੈ। ਮੈਂ ਇਸ ਗਲ ਦਾ ਇਕਬਾਲ ਕਰਦਾ ਹਾਂ ਕਿ ਰੋਹਤਕ ਵਿਚ ਬੜਾ ਨੁਕਸਾਨ ਹੋਇਆ ਹੈ, ਲੇਕਿਨ ਇਹ ਗੱਲ ਕਹਿਣੀ ਕਿ ਗਵਰਨਮੈਂਟ ਪੰਜਾਬ ਨੇ ਕੁਝ ਨਹੀਂ ਕੀਤਾ, ਸਰਾਸਰ ਗ਼ਲਤੀ ਹੈ। ਪੰਜਾਬ ਸਰਕਾਰ ਵਲੋਂ ਜਿਤਨੇ ਵੀ ਜ਼ਰੂਰੀ

ਇਕਦਾਮਾਤ ਸਨ ਉਹ ਉਠਾਏ ਜਾਂਦੇ ਰਹੇ ਹਨ ਅਤੇ ਹਰ ਪਲੈਨ ਨੂੰ ਚਲਾਉਣ ਦੇ ਯਤਨ ਕੀਤੇ ਜਾਂਦੇ ਰਹੇ ਹਨ।

ਇਕ ਗੱਲ ਇਹ ਵੀ ਕਹੀ ਗਈ ਹੈ ਕਿ ਇਹ ਤਕਾਵੀਆਂ ਜਾਂ relief ਨਹੀਂ ਵੰਡਣਾ ਚਾਹੀਦਾ। ਮੈਂ ਅਰਜ਼ ਕਰਾਂ ਕਿ ਜਦੋਂ ਇਸ ਤਰ੍ਹਾਂ ਦੀ calamity ਆਉਂਦੀ ਹੈ ਤਾਂ ਲੋਕਾਂ ਪਾਸ ਖਾਣ ਨੂੰ ਅਨਾਜ ਨਹੀਂ ਰਹਿੰਦਾ, ਨਾ ਉਨ੍ਹਾਂ ਪਾਸ ਮਵੇਸ਼ੀਆਂ ਨੂੰ ਖਵਾਉਣ ਨੂੰ ਕੁਝ ਰਹਿੰਦਾ ਹੈ। ਐਸੇ ਮੌਕੇ ਗਵਰਨਮੈਂਟ ਦਾ ਫਰਜ਼ ਹੈ ਕਿ ਜ਼ਰੂਰਤਮੰਦਾਂ ਦੀ ਇਮਦਾਦ ਕੀਤੀ ਜਾਵੇ। ਜੇ ਗਰੀਬ ਲੋਕਾਂ ਨੂੰ ਮੌਕੇ ਤੇ ਪਨਾਹ ਨਾ ਦਿਤੀ ਜਾਵੇ ਤਾਂ ਫੇਰ ਦੇਣ ਦਾ ਕੀ ਫਾਇਦਾ ਹੈ। ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ relief ਨਕਦੀ ਵਿਚ ਦੇਣ ਦੀ ਬਜਾਏ labour ਦੀ ਸ਼ਕਲ ਵਿਚ ਦਿਤੀ ਜਾਵੇ। ਇਸ ਦੇ ਜਵਾਬ ਵਿਚ ਮੈਂ ਬਿਲਾ ਖੌਫ ਤਰਦੀਦ ਕਹਿ ਸਕਦਾ ਹਾਂ ਕਿ ਅਸੀਂ ਇਹ ਚੀਜ਼ ਰੋਹਤਕ ਵਿਚ ਅਜ਼ਮਾ ਕੇ ਵੇਖੀ ਹੈ, usually ਉਥੇ trouble ਹੋਈ ਹੈ। ਇਕ ਮੈਂਬਰ ਸਾਹਿਬ ਨੇ ਬਾਹਰਲੇ ਇੰਜਨੀਅਰ ਦੀ ਬਾਬਤ ਕਿਹਾ ਸੀ ਕਿ ਉਨ੍ਹਾਂ ਦੀ ਰਾਏ ਲਈ ਜਾਂਦੀ ਹੈ। ਪੰਜਾਬ ਦੇ ਇੰਜਨੀਅਰਜ਼ ਦੀ ਕਦਰ ਨਹੀਂ ਕੀਤੀ ਜਾਂਦੀ। ਇਸ ਦਾ ਮਤਲਬ ਇਹ ਨਹੀਂ ਹੈ ਕਿ ਸਾਡੇ ਪਾਸ ਕਾਬਲ ਇੰਜਨੀਅਰ ਨਹੀਂ ਹਨ। ਸਾਡੇ ਪਾਸ ਵੀ ਕਾਬਲ ਇੰਜਨੀਅਰਜ਼ ਹਨ। Drain No. 8 ਨੂੰ ਚੌੜਾ ਕਰਨ ਵਿਚ ਇਨ੍ਹਾਂ ਨੇ ਬੜੀ ਕਮਾਲ ਵਿਖਾਈ ਅਤੇ ਇਸ ਰਾਹੀਂ channel ਨੂੰ divert ਕਰ ਕੇ ਸਿੰਚਾਈ ਲਈ ਪਾਣੀ ਲਿਆ ਜਾਵੇਗਾ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਆਖੀਆਂ ਗਈਆਂ ਹਨ ਮੈਂ ਯਕੀਨ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਵਿਚ ਕੋਈ ਸਚਾਈ ਨਹੀਂ। ਏਥੇ ਪ੍ਰੋਫੈਸਰ ਸ਼ੇਰ ਸਿੰਘ ਜੀ ਨੇ ਕਿਹਾ ਹੈ ਕਿ discrimination ਕੀਤੀ ਜਾਂਦੀ ਹੈ। ਮੈਂ ਪੁਰ ਜ਼ੋਰ ਲਫਜ਼ਾਂ ਨਾਲ ਇਸ ਗਲ ਦੀ ਤਰਦੀਦ ਕਰਨੀ ਚਾਹੁੰਦਾ ਹਾਂ ਕਿ ਏਥੇ ਇਸ ਚੀਜ਼ ਦਾ ਕੋਈ ਸਵਾਲ ਪੈਦਾ ਨਹੀਂ ਹੁੰਦਾ। ਇਹ ਇਕ ਰਿਜਨ ਦਾ ਸਵਾਲ ਨਹੀਂ ਹੈ, ਇਹ ਸਮੁਚੇ ਪੰਜਾਬ ਦਾ ਸਵਾਲ ਹੈ। Waterlogging ਦਾ ਜੇ problem ਹੈ ਜੇ ਵੇਖਿਆ ਜਾਵੇ ਤਾਂ ਅਸੀਂ ਇਹ 20% tackle ਕਰ ਚੁਕੇ ਹਾਂ। ਇਸ ਕੰਮ ਲਈ ਅਸੀਂ 110 ਲੱਖ ਰੁਪਿਆ ਖਰਚ ਕੀਤਾ ਹੈ। ਇਹ ਕਹਿਣਾ ਕਿ ਇਥੇ ਕਿਸੇ ਤਰ੍ਹਾਂ ਦੀ discrimination ਹੋਈ ਹੈ, ਬਿਲਕੁਲ ਹੀ ਗਲਤ ਬਾਤ ਹੈ। ਇਕ ਗੱਲ ਇਥੇ ਹੋਰ ਕਹੀ ਗਈ ਹੈ ਕਿ Drain Number 8 ਜਿਹੜੀ ਕੱਢੀ ਗਈ ਹੈ ਕਿਉਂਕਿ ਇਸ ਰਾਹੀਂ ਆਬਪਾਸ਼ੀ ਹੁੰਦੀ ਹੈ ਅਤੇ ਇਸ ਦਾ ਆਬਿਆਨਾ ਲਿਆ ਜਾਂਦਾ ਹੈ ਉਥੇ ਦੇ ਲੋਕਾਂ ਨੂੰ ਇਸ ਦਾ ਮੁਆਵਜ਼ਾ ਦਿਤਾ ਜਾਵੇ। ਮੈਂ ਇਸ ਬਾਰੇ ਅਜੇ ਕੁਝ ਨਹੀਂ ਕਹਿ ਸਕਦਾ ਲੇਕਿਨ ਮੈਂ ਇਸ ਦੇ ਮੁਤਾਲਿਕ ਪੜਤਾਲ ਕਰਾਂਗਾ।

ਸਰਦਾਰ ਰਾਜਿੰਦਰ ਸਿੰਘ ਜੀ ਨੇ ਕਸਬਾ ਧਨੌਲਾ ਦੇ ਮੁਤੱਲਕ ਜ਼ਿਕਰ ਕੀਤਾ ਸੀ। ਮੈਂ ਵੀ ਸਰਦਾਰ ਰਾਜਿੰਦਰ ਸਿੰਘ ਜੀ ਨਾਲ ਜਾ ਕੇ ਮੌਕੇ ਦਾ ਮੁਲਾਹਜ਼ਾ ਕੀਤਾ ਹੈ। ਬਦਕਿਸਮਤੀ ਇਹ ਹੈ ਕਿ ਇਹ ਜਗ੍ਹਾ low-line ਤੇ ਵਾਕਿਆ ਹੈ। ਇਹ ਠੀਕ ਹੈ ਕਿ ਇਸ ਦੇ ਇਰਦ ਗਿਰਦ ਦੇ ਇਲਾਕੇ ਦਾ ਮਸਲਾ ਠੀਕ ਹੋ ਗਿਆ ਹੈ, ਇਸ ਕਸਬੇ ਲਈ ਵੀ ਜਿਹੜੇ ਜ਼ਰੂਰੀ ਇਕਦਾਮ ਉਠਾਏ ਜਾ ਸਕਦੇ ਸੀ ਉਠਾਉਣ ਲਈ ਅਹਿਕਾਮ ਦਿਤੇ ਗਏ ਹਨ। ਇਕ ਚੀਜ਼ link drain ਲਈ relief ਦੇਣ ਵਾਸਤੇ ਕਹੀ ਗਈ ਸੀ ....,

**मौलवी अब्दुल गनी डार :** मेवात के मुताल्लिक आप का क्या ख्याल है ?

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਮੈਂ ਇਸ ਦੇ ਮੁਤੱਲਕ ਵੀ ਅਰਜ਼ ਕਰਦਾ ਹਾਂ । ਇਥੇ ਘੱਗਰ drain ਦੇ ਬਾਰੇ ਜ਼ਿਕਰ ਕੀਤਾ ਗਿਆ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ top priority ਤੇ ਉਸ ਦੇ ਮੁਤੱਲਕ ਗਲ ਬਾਤ ਹੋ ਰਹੀ ਹੈ ਲੇਕਿਨ ਜਦੋਂ U. P. ਇਸ ਗਲ ਲਈ ਤਿਆਰ ਨਾ ਹੋਵੇ ਤਾਂ ਅਸੀਂ ਕੀ ਕਰੀਏ । ਇਸ drain ਦੇ ਅਗੇ ਆਗਰਾ canal ਵੀ ਹਾਇਲ ਹੋਈ ਹੋਈ ਹੈ । ਉਸ syphon ਦਾ ਕੰਮ U. P. ਦੀ ਸਰਕਾਰ ਨੇ ਕਰਨਾ ਹੈ । ਇਸ ਲਈ ਮੈਂ ਫੇਰ ਇਹ ਗਲ ਦੁਹਰਾਉਂਦਾ ਹਾਂ ਕਿ ਪੰਜਾਬ ਸਰਕਾਰ ਨੇ ਇਸ problem ਨੂੰ ਠੀਕ ਕਰਨ ਲਈ top priority ਦਿੱਤੀ ਹੈ ਔਰ ਅਸੀਂ ਖੁਦ ਸਮਝਦੇ ਹਾਂ ਕਿ ਜਦੋਂ ਤਕ ਅਸੀਂ floods ਦੇ ਮਸਲੇ ਤੇ completely ਹਾਵੀ ਨਹੀਂ ਹੋਵਾਂਗੇ ਉਦੋਂ ਤਕ ਪੰਜਾਬ ਬਚ ਨਹੀਂ ਸਕਦਾ । ਇਸ ਲਈ ਮੈਂ ਯਕੀਨ ਦਵਾਉਂਦਾ ਹਾਂ ਕਿ Government ਵਲੋਂ ਹਰ possible ਕਦਮ ਉਠਾਇਆ ਜਾਏਗਾ ।

**ਸ੍ਰੀ ਸਪੀਕਰ :** 15 minutes House extend ਕਰਨ ਦੇ ਬਾਵਜੂਦ ਵੀ ਮੈਨੂੰ ਅਫਸੋਸ ਹੈ ਕਿ ਬਹੁਤ ਸਾਰੇ hon. Members ਦੇ views ਨਹੀਂ ਆ ਸਕੇ । ਜਿਹੜੇ Members ਨੂੰ ਬੋਲਣ ਲਈ ਵਕਤ ਨਹੀਂ ਮਿਲ ਸਕਿਆ ਉਹ ਮਿਹਰਬਾਨੀ ਕਰਕੇ floods ਦੇ ਬਾਰੇ ਆਪਣੇ points ਮੈਨੂੰ ਲਿਖ ਕੇ ਭੇਜ ਦੇਣ ਮੈਂ Official ਤੌਰ ਤੇ ਉਨ੍ਹਾਂ ਨੂੰ Minister-in-Charge ਸਾਹਿਬ ਨੂੰ forward ਕਰ ਦੇਵਾਂਗਾ।

ਮੈਂਬਰ ਸਾਹਿਬਾਨ ਨੇ ਇਹ commitment ਕੀਤੀ ਸੀ ਕਿ ਅਸੀਂ Wednesday ਤਕ ਸਾਰਾ business ਖਤਮ ਕਰ ਦੇਵਾਂਗਾ ਔਰ ਏਸੇ ਹੀ understanding ਤੇ ਮੈਂ Saturday ਨੂੰ off day ਕੀਤਾ ਸੀ । ਪਰ ਮੈਂ ਦੇਖਿਆ ਹੈ ਕਿ ਬਹੁਤ ਸਾਰਾ time unnecessarily waste ਕੀਤਾ ਗਿਆ ਹੈ ਔਰ ਅਜੇ ਕਾਫੀ business ਕਰਨ ਵਾਲਾ ਰਹਿੰਦਾ ਹੈ । ਮੈਨੂੰ ਇਹ ਜਾਪਦਾ ਹੈ ਕਿ ਜਿਹੜੀ ਤੁਸੀਂ commitment ਕੀਤੀ ਸੀ Wednesday ਨੂੰ business ਖਤਮ ਕਰਨ ਦੀ ਉਹ ਪੂਰੀ ਨਹੀਂ ਹੋ ਸਕੇਗੀ । ਕਲ ਨੂੰ ਅਸੀਂ ਸਾਢੇ ਨੌਂ ਬਜੇ ਸੁਬਾ meet ਕਰਾਂਗੇ । ਜੇ ਲੋੜ ਪਈ ਤਾਂ ਦੂਸਰੇ ਵੇਲੇ sitting ਕਰ ਲਵਾਂਗੇ ।

अगर Saturday को meet करते तो काम खत्म हो जाता । इस लिए अब कल को sittings कर के काम खत्म करें ।

(I am sorry that most of the hon. Members have not been able to get time to speak although I extended the sitting of the House for 15 minutes. They may now send their views regarding floods to me in writing. I shall forward them to the Minister-in-Charge officially.

The hon. members had assured me that they would finish the whole business by Wednesday and it was with this understanding that I declared Saturday to be off day. But I regret to point out that most of the time of the House has been wasted unnecessarily as a result of which sufficient business is still pending. I feel that the House will not be able to finish the business in the scheduled time. So we meet tomorrow at 9·30 a. m. and will also sit in the afternoon, if need be.

If we had met on Saturday as well we could finish the business by now. Now we should hold double sitting tomorrow.)

(The House agreed.)

**Mr. Speaker :** The House stands adjourned till 9·30 a. m. tomorrow.

7.45 p.m.

(*The Sabha then adjourned till* 9·30 *a. m. on Wednesday, the* 27*th September*, 1961 )

14951 PVS—345—28-2-62—C., P. & S., Pb., Chandigarh

# Punjab Vidhan Sabha Debates

*27th September, 1961*

(First Sitting)

---

**VOL. II—No. 6**

---

OFFICIAL REPORT

**CONTENTS**

*Wednesday, the 27th September,* 1961



---

**Price : Rs. 2.55 nP.**

*ERRATA*

PUNJAB VIDHAN SABHA DEBATES, VOL. II, NO. 6, DATED THE 27TH SEPTEMBER, 1961 (FIRST SITTING)

| *Read* | *for* | *on page* | *line* |
|---|---|---|---|
| ਪੈਪਸੂ | ਪੈਪਸ | (6)4 | 16 |
| ਸਦੀ | ਸਫੀ | (6)15 | 25 |
| ਪੈਪਸੂ | ਪੈਪਸ | (6)16 | 9 |
| service | services | (6)16 | 3rd from below |
| ਹਨ | ਹਰ | (6)17 | 2 |
| ਗੁਰਬੰਤਾ ਸਿੰਘ | ਗੁਰਬਤਾ ਸਿੰਘ | (6)17 | 22 |
| ਸਾਹਿਬ | ਸਾਹਿਲ | (6)18 | 4th from below |
| Read subordinate services before Selection | | (6)19 | 17 |
| जहां | वहां | (6)25 | 15 |
| बोवी | बीबी | (6)25 | 16 |

# PUNJAB VIDHAN SABHA

*Wednesday, the 27th September,* 1961

*The Vidhan Sabha met in the Assembly Hall, Sector* 10, *Chandigarh, at* 9.30 *a.m. of the Clock. Mr. Speaker (Sardar Gurdial Singh Dhillon) in the Chair.*

## QUESTION HOUR (DISPENSED WITH)

**Chief Parliamentary Secretary** (Shri Hans Raj Sharma) : Sir, I suggest that the Question Hour may be dispensed with today as a lot of business is to be transacted.

**Mr. Speaker :** Is it the pleasure of the House that the Question Hour be dispensed with today ?

**Voices** : Yes.

**Mr. Speaker** : The Question Hour is dispensed with today.—

## POINT OF ORDER

**श्री जगत नारायण चोपड़ा** : On a Point of Order, स्पीकर साहिब, agenda पर बड़े important bills हैं, इस लिए इन्हें इतनी जल्दी rush through नहीं करना चाहिए । (*Interruptions*)

**ਚੌਧਰੀ ਬਲਬੀਰ ਸਿੰਘ** : Upper House 3 ਅਕਤੂਬਰ ਨੂੰ meet ਕਰ ਰਿਹਾ ਹੈ, ਅਸੀਂ ਵੀ ਜ਼ਿਆਦਾ sittings ਕਰ ਸਕਦੇ ਹਾਂ ।

**श्री अध्यक्ष** : Upper House की बात और है । (The position of the Upper House is different.)

**ਚੌਧਰੀ ਬਲਬੀਰ ਸਿੰਘ** : ਫੇਰ ਵੀ, ਸਪੀਕਰ ਸਾਹਿਬ, legislation ਨੂੰ ਇਸ ਤਰ੍ਹਾਂ rush through ਕਰਨਾ ਠੀਕ ਨਹੀਂ ।

**डाक्टर बलदेव प्रकाश**: हमारी humble request है कि चूंकि bills बड़े important हैं इसलिए इन्हें rush through न किया जाए ।

**श्री अध्यक्ष** : Position यह है कि हमारा ख्याल था कि अब तक हमारा वह Hall तैयार हो जाएगा लेकिन चूंकि हमने काफी changes suggest कीं, इसलिए उन्होंने वह हमें तैयार करके नहीं दिया । Upper House तो पहले ही यहां है । (The position is that our Hall was expected to be ready by now but the P.W.D. authorities could not hand it over to us because they were to carry out certain changes which we suggested. So far as the Upper House is concerned, it is already here in this building.)

**श्री जगत नारायण चोपड़ा** : आप भी 3 तारीख को sitting रख लें। इसमें ऐसी कौन सी बात है ?

ਚੌਧਰੀ ਬਲਬੀਰ ਸਿੰਘ : ਸਪੀਕਰ ਸਾਹਿਬ, ਅਸੀਂ ਹਰ ਮਾਮਲੇ ਵਿਚ ਪੂਰੀ co-operation ਦਿੰਦੇ ਹਾਂ ਪਰ ਇਹ ਤਰੀਕਾ ਗਲਤ ਹੈ ਕਿ ਇਸ ਤਰ੍ਹਾਂ non-stop sitting ਕਰਕੇ legislation ਨੂੰ rush through ਕੀਤਾ ਜਾਵੇ। ਦੋ ਯੂਨੀਵਰਸਿਟੀਆਂ ਇਕੋ ਦਿਨ ਵਿਚ ਨਹੀਂ ਬਣਾ ਦੇਣੀਆਂ ਚਾਹੀਦੀਆਂ।

ਸ੍ਰੀ ਸਪੀਕਰ : ਇਕ ਯੂਨੀਵਰਸਟੀ ਤਾਂ ਕਲ ਹੀ ਬਣਾ ਦੇਣੀ ਸੀ ਪਰ ਤੁਹਾਡੀ ਕਿਰਪਾ ਨਾਲ ਨਹੀਂ ਬਣ ਸਕੀ (ਹਾਸਾ)। (The Bill relating to one University would have been passed yesterday but this could not be done due to the hon. Members like him. (*laughter*)

ਚੌਧਰੀ ਬਲਬੀਰ ਸਿੰਘ : ਕਲ ਤਾਂ, ਸਪੀਕਰ ਸਾਹਿਬ, ਬੜਾ ਅਹਿਮ ਬਿਲ ਜਿਹੜਾ ਕਿ ਤਲਵਾੜਾ township ਦੇ ਮੁਤੱਲਕ ਸੀ ਉਸ ਤੇ ਬਹੁਤ ਸਾਰੀਆਂ amendments ਸਨ ਅਤੇ ਕੁਝ ਇਥੇ ਮੰਨੀਆਂ ਵੀ ਗਈਆਂ ਹਨ।

ਸ੍ਰੀ ਸਪੀਕਰ : ਜੇ ਇਹ ਨਹੀਂ ਮੰਨਦੇ ਤਾਂ ਫੇਰ ਪੰਡਤ ਜੀ ਤੁਸੀਂ non-official day ਲੈਣ ਵਾਲੀ ਮੋਸ਼ਨ ਲੈ ਆਉ। (If the members of the opposition do not agree to this proposal then the hon. Minister may bring forward the motion for taking the non-official day for transacting Government business.)

ਮੰਤਰੀ : ਚੰਗਾ ਜੀ।

---

## RESUMPTION OF DISCUSSION ON THE PUNJAB REPEALING BILL.

ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ, ਜਨਰਲ) : ਸਪੀਕਰ ਸਾਹਿਬ, ਕਲ ਪੰਡਤ ਮੋਹਣ ਲਾਲ ਜੀ ਸਾਨੂੰ ਕਹਿੰਦੇ ਸਨ ਕਿ ਇਨ੍ਹਾਂ ਨੂੰ ਸਮਝ ਨਹੀਂ ਹੈ ਅਤੇ ਇਨ੍ਹਾਂ ਨੂੰ ਕੋਈ ਸਮਝਦਾਰੀ ਦੀ ਗੱਲ ਕਰਨੀ ਨਹੀਂ ਆਉਂਦੀ। ਲੇਕਿਨ ਜਿਹੜੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਹਨ ਉਨ੍ਹਾਂ ਤੋਂ ਉਨ੍ਹਾਂ ਦੀ ਸਮਝਦਾਰੀ ਦਾ ਕਾਫ਼ੀ ਸਬੂਤ ਮਿਲ ਗਿਆ ਹੈ ਕਿ ਉਨ੍ਹਾਂ ਨੂੰ ਕਿਤਨੀ ਕੁ ਸਮਝ ਹੈ ਅਤੇ ਉਸ ਤੇ ਜ਼ਿਆਦਾ commentary ਕਰਨ ਦੀ ਲੋੜ ਨਹੀਂ। ਮੈਂ Scheduled Castes ਅਤੇ ਪਛੜੀਆਂ ਜ਼ਾਤਾਂ ਬਾਰੇ ਪੈਪਸੂ ਵਾਲਾ ਐਕਟ ਲਿਆਂਦਾ ਹੈ। ਸਾਡੀ ਅਸੈਂਬਲੀ ਦੀ ਲਾਇਬਰੇਰੀ ਤੋਂ ਤਾਂ ਇਹ ਮਿਲ ਨਹੀਂ ਸਕਿਆ ਹੈ। ਸਾਨੂੰ ਬੜੀ ਮੁਸ਼ਕਿਲ ਹੈ ਕਿਉਂਕਿ ਸਾਨੂੰ ਇਥੇ ਬਹੁਤ ਸਾਰੇ principal Acts available ਨਹੀਂ ਹਨ। ਮੈਂ ਸੈਕਟਰੀ ਸਾਹਿਬ ਨੂੰ ਵੀ ਅਰਜ਼ ਕੀਤੀ ਸੀ ਕਿ ਜੇ ਹੋਰ ਨਹੀਂ ਤਾਂ ਘਟੋ ਘਟ ਜਿਹੜੇ ਕਾਨੂੰਨ ਇਥੇ ਪੇਸ਼ ਹੋਣੇ ਹਨ ਉਨ੍ਹਾਂ ਦੇ principal Acts ਸਾਨੂੰ ਮੁਹੱਈਆ ਕੀਤੇ ਜਾਣ। ਮੈਂ Library ਵੀ ਗਿਆ ਪਰ ਪੈਪਸੂ ਵਾਲਾ ਕਾਨੂੰਨ ਨਹੀਂ ਮਿਲ ਸਕਿਆ।

ਸ੍ਰੀ ਸਪੀਕਰ : ਪੰਜਾਬ ਕੋਡ ਤਾਂ ਮਿਲ ਸਕਦਾ ਹੈ (Punjab Code must be available there).

**ਚੌਧਰੀ ਬਲਬੀਰ ਸਿੰਘ** : ਮੈਂ ਤਾਂ ਉਥੇ ਗਿਆ ਹਾਂ ਪਰ ਉਹ ਕਹਿੰਦੇ ਹਨ ਕਿ ਨਹੀਂ ਹੈ । ਮੈਂ ਕੌਂਸਲ ਦੀ ਲਾਇਬ੍ਰੇਰੀ ਵਿਚ ਵੀ ਗਿਆ ਹਾਂ ਉਥੇ ਵੀ principal Acts ਨਹੀਂ ਮਿਲ ਸਕੇ । ਸਿਰਫ ਇਹ ਪੈਪਸੂ ਦਾ ਹਰੀਜਨਾਂ ਤੇ ਪਛੜੀਆਂ ਸ਼੍ਰੇਣੀਆਂ ਬਾਰੇ reservation ਦਾ Act ਮਿਲ ਸਕਿਆ ਹੈ ਅਤੇ ਮੈਂ ਉਸਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ । ਵਜ਼ੀਰ ਸਾਹਿਬ ਕਹਿੰਦੇ ਸਨ ਕਿ ਇਹ ਬੜੀ ਮਾਮੂਲੀ ਗੱਲ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਇਹ ਬੜੀ ਭਾਰੀ ਗੱਲ ਹੈ । ਸਪੀਕਰ ਸਾਹਿਬ, ਇਸ ਵਿਚ ਇਕ ਕਲਾਜ਼ ਹੈ ਜਿਸ ਵਿਚ ਲਿਖਿਆ ਹੈ—

> "Any officer who contravenes the provisions of any section or sub-section of the Act or any of the Rules made thereunder, shall render himself liable to removal from the post held by him or to fine which may extend to five hundred rupees or with rigorous imprisonment for a period of six months or with all these punishments."

ਸਪੀਕਰ ਸਾਹਿਬ, ਇਹ ਜੋ ਹਰੀਜਨਾਂ ਬਾਰੇ reservation ਕੀਤੀ ਗਈ ਹੈ ਇਸਨੂੰ lightly ਨਹੀਂ ਲੈਣਾ ਚਾਹੀਦਾ ਜਿਸ ਤਰ੍ਹਾਂ ਕਿ ਵਜ਼ੀਰ ਸਾਹਿਬ ਨੇ ਕਲ ਬੜੀ ਸਮਝਦਾਰੀ ਨਾਲ ਸਾਨੂੰ ਬੇਸਮਝ ਕਹਿ ਕੇ ਬੜੇ ਪੋਲੇ ਮੂੰਹ ਨਾਲ ਕਹਿ ਦਿਤਾ ਕਿ ਇਹ ਬੜੀ ਮਾਮੂਲੀ ਗੱਲ ਹੈ ਅਤੇ ਇਸ ਐਕਟ ਦੀ ਲੋੜ ਨਹੀਂ । ਜਦੋਂ ਅਸੀਂ ਪੁਛਦੇ ਹਾਂ ਕਿ ਫਲਾਣੀ post ਲਈ ਹਰੀਜਨਾਂ ਲਈ ਕਿਤਨੀ reservation ਰਖੀ ਤਾਂ ਜਵਾਬ ਦਿੰਦੇ ਹਨ ਕਿ 21 ਫੀਸਦੀ । ਲੇਕਿਨ ਜਦ ਇਹ ਗਲ ਪੁਛੀ ਜਾਂਦੀ ਹੈ ਕਿ ਇਸ ਵਿਚ recruitment ਕਿਤਨੀ ਹੋਈ ਹੈ ਤਾਂ ਕਹਿੰਦੇ ਹਨ ਕਿ 5 ਫੀਸਦੀ । ਫਿਰ ਜਦੋਂ ਪੁਛੀਏ ਕਿ ਬਾਕੀ 16 ਫੀਸਦੀ ਕਿਉਂ ਨਹੀਂ ਲਏ ਤਾਂ ਜਵਾਬ ਮਿਲਦਾ ਹੈ ਕਿ ਹਰੀਜਨ available ਨਹੀਂ ਹਨ । ਮੈਂ ਕਹਿੰਦਾ ਹਾਂ ਕਿ ਇਹ ਐਕਟ ਬਹੁਤ ਜ਼ਰੂਰੀ ਹੈ ਅਤੇ ਇਹ repeal ਨਹੀਂ ਹੋਣਾ ਚਾਹੀਦਾ ਕਿਉਂਕਿ ਇਸ ਐਕਟ ਵਿਚ ਸਾਫ ਤੌਰ ਤੇ ਲਿਖਿਆ ਹੈ ਕਿ ਜਿਤਨੀ ਦੇਰ ਤਕ ਕਿਸੇ post ਵਿਚ ਹਰੀਜਨਾਂ ਦਾ 20 ਫੀਸਦੀ ਦਾ ਕੋਟਾ ਪੂਰਾ ਨਹੀਂ ਹੋ ਜਾਂਦਾ ਉਤਨੀ ਦੇਰ ਤਕ ਦੂਜੀਆਂ ਸ਼੍ਰੇਣੀਆਂ ਦੇ ਲੋਕਾਂ ਦੀ recruitment ਬੰਦ ਰਹੇਗੀ । ਇਹ ਕਿਤਨੀ ਚੰਗੀ ਗੱਲ ਇਸ ਐਕਟ ਵਿਚ ਸੀ ਲੇਕਿਨ ਇਹ ਕਹਿੰਦੇ ਹਨ ਕਿ ਇਸ ਨੂੰ repeal ਕਰ ਦਿਉ । ਜੇਕਰ ਇਨ੍ਹਾਂ ਦੀਆਂ ਗੱਲਾਂ ਸੁਣੋ ਤਾਂ ਬੜਾ ਸ਼ੋਰ ਪਾਉਂਦੇ ਹਨ ਕਿ ਅਸੀਂ ਬੜੇ ਹਰੀਜਨਾਂ ਦੇ ਖੈਰ ਖਾਹ ਹਾਂ ਲੇਕਿਨ ਜਿਹੜੀ ਇਕ ਚੀਜ਼ ਹਰੀਜਨਾਂ ਤੇ backward classes ਲਈ ਚੰਗੀ ਸੀ ਉਸਨੂੰ ਖਤਮ ਕਰ ਰਹੇ ਹਨ (*Interruptions*) ਕੱਲ ਸਰਦਾਰ ਹਰਚੰਦ ਸਿੰਘ ਨੇ ਕਿਹਾ ਸੀ ਕਿ ਹਰੀਜਨ forest guards ਵਿਚ ਕੋਟੇ ਦੇ ਮੁਤਾਬਿਕ ਨਹੀਂ ਲਏ ਜਾਂਦੇ । Forest guards ਲਈ ਕਿਹੜੀਆਂ special qualifications ਹਨ ਜਿਨ੍ਹਾਂ ਨੂੰ ਉਹ ਪੂਰਾ ਨਹੀਂ ਕਰਦੇ । ਕੀ ਹਰੀਜਨਾਂ ਦੇ ਲੜਕਿਆਂ ਦੀ ਸਿਹਤ ਚੰਗੀ ਨਹੀਂ ਅਤੇ ਕੀ ਤੁਹਾਨੂੰ ਮੈਟਰਿਕ ਹਰੀਜਨ ਨਹੀਂ ਮਿਲਦੇ ? ਆਖਰ ਇਸ reservation of seats ਦਾ ਫਿਰ ਮਤਲਬ ਕੀ ਹੈ ਜੇਕਰ ਉਨ੍ਹਾਂ ਨੂੰ ਲੈਣਾ ਹੀ ਨਹੀਂ ?

**Mr. Speaker**: Here it is provided :

> The repeal by this Act of any enactment shall not affect any other enactment in which the repealed enactment has been applied, incorporated or referred to ;

> ......and this Act shall not affect the validity, invalidity, effect or consequences of anything already done or suffered, or any right, title, obligation or liability already acquired, accrued or incurred......

ਚੌਧਰੀ ਬਲਬੀਰ ਸਿੰਘ : ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਪੇਪਸੂ ਸਰਕਾਰ ਦਾ ਜੋ ਬਣਾਇਆ ਹੋਇਆ ਕਾਨੂੰਨ ਹੈ ਉਹ ਚੰਗਾ ਸੀ ਲੇਕਿਨ ਉਸਨੂੰ ਖਤਮ ਕਰ ਰਹੇ ਹਨ.......... ।

**Mr. Speaker**: Everything done in the past has been validated and in future they are going to apply uniformity.

ਚੌਧਰੀ ਬਲਬੀਰ ਸਿੰਘ : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਪੈਪਸੂ ਪੰਜਾਬ ਵਿਚ merge ਹੋ ਗਿਆ ਹੈ ਤਾਂ ਇਸ ਦਾ ਇਹ ਮਤਲਬ ਤਾਂ ਨਹੀਂ ਕਿ ਪੰਜਾਬ ਦੇ ਕਾਨੂੰਨ ਹੀ ਉਨ੍ਹਾਂ ਤੇ ਲਾਗੂ ਕੀਤੇ ਜਾਣ । ਉਹ ਇਥੇ equal ਹਿਸੇਦਾਰ ਦੇ ਤੌਰ ਤੇ ਆਏ ਹਨ ਅਤੇ ਉਨ੍ਹਾਂ ਦੇ ਕਾਨੂੰਨ ਵੀ ਪੰਜਾਬ ਤੇ ਲਾਗੂ ਕੀਤੇ ਜਾਣੇ ਚਾਹੀਦੇ ਹਨ ਜਾਂ ਫਿਰ ਘਟੋ ਘਟ ਇਹ ਕਰੋ ਕਿ ਉਨ੍ਹਾਂ ਤੇ ਉਨ੍ਹਾਂ ਦੇ ਕਾਨੂੰਨ ਹੀ ਲਾਗੂ ਰਹਿਣ ਦਿਉ ।

**Mr. Speaker**: Why should Pepsu be left alone when the State is now one ?

**Chaudhri Balbir Singh**: Why should this Pepsu Act be not enforced in the whole of Punjab and named the Punjab Backward Classes (Reservation of Services) Act ?

Facts ਦਾ ਸਵਾਲ ਆਉਂਦਾ ਹੈ । Tenancy Act ਪੈਪਸੂ ਵਿਚ ਪੈਪਸ ਵਾਲਾ ਲਾਗੂ ਹੈ ਅਤੇ ਪੰਜਾਬ ਵਿਚ ਪੰਜਾਬ ਵਾਲਾ ਲਾਗੂ ਹੈ । ਪੰਜਾਬ ਦੇ ਕੁਛ Act ਪੈਪਸੂ ਦੇ ਇਲਾਕੇ ਤੇ ਲਾਗੂ ਕਰ ਦਿਤੇ ਹਨ । ਏਸੇ ਤਰਾਂ ਪੈਪਸੂ ਦੇ ਕੁਝ Acts ਪੰਜਾਬ ਤੇ ਲਾਗੂ ਕਰ ਦਿਤੇ ਜਾਣ । ਜੇ ਕਿਸੇ ਸੈਕਸ਼ਨ ਨੂੰ ਕੁਝ ਤਾਕਤ ਮਿਲਦੀ ਹੋਵੇ ਤਾਂ why that Act should not be extended to the whole of Punjab ? ਮੇਰੀ submission ਹੈ ਕਿ ਇਹ ਐਕਟ ਸਾਰੇ ਪੰਜਾਬ ਵਿਚ enforce ਕੀਤਾ ਜਾਏ । ਇਹ ਪੰਜਾਬ ਦੇ ਐਕਟ ਪੈਪਸੂ ਤੇ ਲਾਗੂ ਕਰਦੇ ਹਨ । ਇਹ ਬਿਲਕੁਲ ਗ਼ਲਤ ਹੈ । ਅਗਰ ਪੈਪਸੂ ਦੇ ਕੋਈ ਐਕਟਸ ਐਸੇ ਹਨ ਜਿਹੜੇ ਪੰਜਾਬ ਵਿਚ ਨਹੀਂ ਸਨ, ਜਿਨ੍ਹਾਂ ਨਾਲ ਕੁਝ ਲੋਕਾਂ ਨੂੰ protection ਮਿਲੀ ਹੋਈ ਸੀ ਤਾਂ ਉਹ ਪੰਜਾਬ ਤੇ ਵੀ ਲਾਗੂ ਹੋਣੇ ਚਾਹੀਦੇ ਹਨ । ਇਸ ਐਕਟ ਦੇ ਮੁਤਾਬਕ Scheduled Castes ਅਤੇ Backward Classes ਨੂੰ ਕੁਝ ਸਹੂਲਤਾਂ ਮਿਲੀਆਂ ਹੋਈਆਂ ਸਨ ।

ਸ੍ਰੀ ਸਪੀਕਰ : ਪੰਡਤ ਜੀ, ਜੋ ਇਹ ਐਕਟ repeal ਹੋ ਰਿਹਾ ਹੈ ਇਸ ਦੀ ਬਜਾਏ ਪੰਜਾਬ ਦਾ ਐਕਟ ਪੈਪਸੂ ਦੇ ਏਰੀਏ ਤੇ extend ਹੋ ਗਿਆ ਹੈ ? (Addressing the Minister for Industries) (Has the Punjab Act been extended to the area of erstwhile Pepsu State in place of the Pepsu Backward Classes (Reservation of Services) Act, which is being repealed ?)

ਚੌਧਰੀ ਬਲਬੀਰ ਸਿੰਘ : ਇਹ Act Pepsu ਵਿਚ apply ਨਹੀਂ ਕੀਤਾ ਗਿਆ । ਇਸ ਦੇ ਬਣਨ ਤੋਂ ਬਾਅਦ merger ਹੋ ਗਿਆ ।

**उद्योग मन्त्री:** मैं कहता हूं कि merger से पहले यह Act बन चुका था पर इस पर अमल न हो सका। यह सिर्फ एक छोटे से area के लिये था और इस में दर्ज recruitment का तरीका सारी State पर लागू नहीं किया जा सकता था। वहां पर कोई Subordinate Services Selection Board नहीं था और recruitment या तो officers करते थे या Public Service Commission. हमारे हां Subordinate Services Selection Board भी था जो 50 रुपये से ज्यादा तनखाह वालों और 150 रुपये तक तनखाह वाली posts के लिये recruitment करता था। इस तरह हमारे और Pepsu के systems of recruitment में फर्क था लेकिन merger के बाद यह नहीं रखा जा सकता था। इस के अलावा वहां 18 प्रतिशत reservation थी, जबकि हमारे हां 21 प्रतिशत थी। चौधरी साहिब ने कहा कि वहां पर officers को सज़ा हो सकती थी जबकि यहां नहीं हो सकती। उस की वजह यह है कि वहां recruitment करते ही officers थे जबकि यहां तो Board करता था जो कि एक independent agency है। इस तरह से एक ही किस्म की posts के लिये दो systems of recruitment तो एक State में रखे नहीं जा सकते। इस लिये पंजाब के system को सारे सूबे में लागू करना है।

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕੁਝ clarification ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਉਥੋਂ ਅਤੇ ਇਥੋਂ ਦਾ recruitment system ਬੜਾ different ਹੈ, ਉਥੇ officers ਕਰਦੇ ਸਨ, ਇਥੇ ਬੋਰਡ ਕਰਦਾ ਹੈ।

**Mr. Speaker:** No such arguments. Please wind up.

**ਚੌਧਰੀ ਬਲਬੀਰ ਸਿੰਘ :** ਸਪੀਕਰ ਸਾਹਿਬ, ਜਿਹੜਾ ਬੋਰਡ ਹੈ ਕੀ ਉਹ ਅਫਸਰ ਨਹੀਂ ?

**ਸ੍ਰੀ ਸਪੀਕਰ :** ਇਹ ਤਾਂ ਬੜੀ ਸਿਧੀ ਗੱਲ ਹੈ। (This is a very clear matter.)

**ਚੌਧਰੀ ਬਲਬੀਰ ਸਿੰਘ :** ਕੀ ਅਸੀਂ reservation of seats ਦਾ ਕਾਨੂੰਨ ਬੋਰਡ ਨੂੰ ਨਹੀਂ ਭੇਜ ਸਕਦੇ ਕਿ ਇਸ ਦੇ ਮੁਤਾਬਕ ਕਰੋ ?

**Mr. Speaker:** Please advance some other arguments.

**ਚੌਧਰੀ ਬਲਬੀਰ ਸਿੰਘ :** 50 ਰੁਪਏ ਤੋਂ ਉਪਰ ਦੀਆਂ services ਲਈ ਬੋਰਡ ਨੇ ਆਦਮੀ ਰਖਣੇ ਹਨ ਤੇ 50 ਰੁਪਏ ਮਾਹਵਾਰ ਤੋਂ ਹੇਠਾਂ ਦੇ ਨਹੀਂ। 50 ਰੁਪਏ ਮਾਹਵਾਰ ਤੋਂ ਹੇਠਾਂ 50% ਦੇ ਕਰੀਬ services ਆ ਜਾਂਦੀਆਂ ਹਨ ਜਿਹੜੀਆਂ officers fill ਕਰਦੇ ਹਨ। ਇਹ ਇਨ੍ਹਾਂ ਨੇ ਗਪੌੜ ਸੰਖ ਵਾਲੀ ਗਲ ਕੀਤੀ ਹੈ। ਕਿਸੇ ਨੇ ਕਿਹਾ ਕਿ 10 ਰੁਪਏ ਚਾਹੀਦੇ ਹਨ ਤਾਂ ਉਸ ਨੇ ਕਿਹਾ ਕਿ ਸੌ ਰੁਪਏ ਲੈ, ਜੇ ਸੌ ਰੁਪਏ ਮੰਗੇ ਤਾਂ ਕਿਹਾ ਕਿ ਹਜ਼ਾਰ ਲੈ, ਜੇ ਹਜ਼ਾਰ ਮੰਗੇ ਤਾਂ ਕਿਹਾ ਕਿ ਲੱਖ

[ਚੌਧਰੀ ਬਲਬੀਰ ਸਿੰਘ]
ਲੈ । ਏਸੇ ਤਰਾਂ ਇਨ੍ਹਾਂ ਨੇ 20% ਦੀ ਬਜਾਏ 21% reservation ਕਰ ਦਿਤੀ, ਪਰ ਉਸ ਨੂੰ enforce ਨਹੀਂ ਕਰ ਰਹੇ । ਪੈਪਸੂ ਦੇ ਐਕਟ ਨੂੰ enforce ਕਰਨ ਲਈ powers ਦਿਤੀਆਂ ਸਨ, ਕੁਝ penalties ਰਖੀਆਂ ਸਨ । ਜੇ merger ਤੋਂ ਬਾਅਦ ਉਹ ਐਕਟ apply ਨਹੀਂ ਕੀਤਾ ਜਾ ਸਕਿਆ ਤਾਂ ਇਹ ਗੌਰਮੈਂਟ ਦੀ ਕਮਜ਼ੋਰੀ ਦਾ ਨਤੀਜਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ repeal ਨਾ ਕੀਤਾ ਜਾਏ । ਇਸ ਐਕਟ ਨੂੰ ਸਾਰੇ ਪੰਜਾਬ ਤੇ ਲਾਗੂ ਕਰਕੇ ਹਰੀਜਨਾਂ ਨਾਲ ਬੇਇਨਸਾਫੀ ਨੂੰ ਦੂਰ ਕੀਤਾ ਜਾਏ ।

ਸਾਮੂਹਿਕ ਵਿਕਾਸ ਮੰਤ੍ਰੀ (ਸਰਦਾਰ ਗੁਰਬੰਤਾ ਸਿੰਘ) : ਸਪੀਕਰ ਸਾਹਿਬ, ਮੈਂ ਇਸ ਐਕਟ ਦੇ repeal ਹੋਣ ਤੇ ਬੋਲਣਾ ਨਹੀਂ ਚਾਹੁੰਦਾ ਸੀ ਲੇਕਿਨ ਮੇਰੇ ਕੁਝ ਮੈਂਬਰ ਦੋਸਤਾਂ ਨੇ ਇਹ ਦਸਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਥੋਂ ਤਕ ਹਰੀਜਨਾਂ ਦੀ recruitment ਦਾ ਤਅੱਲੁਕ ਹੈ ਉਨ੍ਹਾਂ ਨਾਲ ਕੁਝ ਬੇਇਨਸਾਫੀ ਹੋ ਰਹੀ ਹੈ । ਪੈਪਸੂ ਵਿਚ ਬੇਇਨਸਾਫੀ ਨਹੀਂ ਹੁੰਦੀ ਸੀ ਕਿਉਂਕਿ ਉਥੇ ਇਹ provision ਰਖੀ ਸੀ ਕਿ ਜੇ ਕਿਤੇ ਕੋਈ ਅਫਸਰ ਕੋਤਾਹੀ ਕਰੇ ਤਾਂ ਉਸ ਨੂੰ ਸਜ਼ਾ ਦਿਤੀ ਜਾਵੇ । ਸਪੀਕਰ ਸਾਹਿਬ ਜਿਸ ਤਰ੍ਹਾਂ ਮੇਰੇ ਦੋਸਤ ਪੰਡਤ ਜੀ ਨੇ ਦਸਿਆ ਹੈ ਪੰਜਾਬ ਅਤੇ ਪੈਪਸੂ ਵਿਚ recruitment ਦਾ ਬਿਲਕੁਲ ਵੱਖਰਾ ਤਰੀਕਾ ਸੀ । ਪੰਜਾਬ ਵਿਚ 1952 ਤੋਂ ਪਹਿਲਾਂ ਜਿਹੜੀਆਂ ਪੋਸਟਾਂ ਲਈ Public Service Commission recruitment ਕਰਦਾ ਸੀ ਉਨ੍ਹਾਂ ਤੋਂ ਬਗੈਰ ਜਿੰਨੀਆਂ ਪੋਸਟਾਂ ਸਨ ਸਾਰੀਆਂ ਲਈ ਮੁਤੱਲਿਕਾ ਅਫਸਰ recruitment ਕਰਦੇ ਸਨ । ਕਿਤੇ ਕੋਈ ਕਮਿਸ਼ਨਰ recruit ਕਰਦਾ ਸੀ, ਕਿਤੇ ਕੋਈ ਡਿਪਟੀ ਕਮਿਸ਼ਨਰ ਕਰਦਾ ਸੀ, ਕਿਤੇ ਕੋਈ ਹੋਰ ਸਰਕਾਰੀ Head of the Department recruit ਕਰਦੇ ਸਨ । ਹਿੰਦੁਸਤਾਨ ਵਿਚ ਪੰਜਾਬ ਪਹਿਲਾ ਸੂਬਾ ਹੈ ਜਿਸ ਨੇ ਛੋਟੀਆਂ ਮੁਲਾਜ਼ਮਤਾਂ ਲਈ, ਜਿਨ੍ਹਾਂ ਦੀ ਤਨਖਾਹ 150/- ਰੁਪਏ ਮਾਹਵਾਰ ਤੋਂ ਘਟ ਹੈ, recruitment ਕਰਨ ਲਈ Subordinate Services Selection Board ਬਣਾਇਆ ਹੈ । Subordinate Services Selection Board ਨੂੰ recruitment ਕਰਨ ਲਈ ਜਦ requisition ਭੇਜੀ ਜਾਂਦੀ ਹੈ ਤਾਂ ਉਸ ਦੇ ਵਿਚ ਹਰੀਜਨਾਂ ਦੀ reservation ਭੇਜੀ ਜਾਂਦੀ ਹੈ । ਸਪੀਕਰ ਸਾਹਿਬ, ਮੈਂ ਤੁਹਾਨੂੰ ਯਕੀਨ ਦੁਆਉਣਾ ਚਾਹੁੰਦਾ ਹਾਂ ਅਤੇ ਤੁਹਾਡੀ ਮਾਰਫਤ ਹਾਊਸ ਦੇ ਮੈਂਬਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪੋਸਟਾਂ ਲਈ ਭਰਤੀ ਕਰਦੇ ਹਨ ਮੈਂ ਗਾਹੇ ਬਗਾਹੇ ਮੁਤੱਲਿਕਾ ਮਹਿਕਮਿਆਂ ਤੋਂ ਉਨ੍ਹਾਂ ਦੀਆਂ ਫਾਈਲਾਂ ਮੰਗਵਾਉਂਦਾ ਰਹਿੰਦਾ ਹਾਂ, ਅਤੇ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਸਿਵਾਏ technical ਪੋਸਟਾਂ ਦੇ, ਜਿਸ ਤਰ੍ਹਾਂ ਕਿ ਓਵਰਸੀਅਰ, ਇੰਜਨੀਅਰ ਜਾਂ ਡਾਕਟਰ ਹਨ ਜਾਂ ਹੋਰ technical ਪੋਸਟਾਂ ਹਨ, ਉਨ੍ਹਾਂ ਤੋਂ ਬਗੈਰ ਬਾਕੀ ਜਿੰਨੀਆਂ ਪੋਸਟਾਂ ਹਰੀਜਨਾਂ ਵਾਸਤੇ 21% ਰਿਜ਼ਰਵ ਕੀਤੀਆਂ ਹਨ ਉਹ ਸਾਰੀਆਂ Public Service Commission ਅਤੇ Subordinate Services Selection Board ਪੂਰੀ ਤਰ੍ਹਾਂ ਹਰੀਜਨਾਂ ਨੂੰ ਦਿੰਦੇ ਹਨ । ਸਾਡੇ ਬਲਾਕ ਸਿਸਟਮ ਬਣਿਆ ਹੋਇਆ ਹੈ । ਪਹਿਲੀ ਪੋਸਟ ਬਲਾਕ ਸਿਸਟਮ ਨਾਲ ਹਰੀਜਨ ਨੂੰ ਜਾਂਦੀ ਹੈ । ਫਿਰ 4 ਆਦਮੀ ਦੂਜੇ ਲਏ ਜਾਂਦੇ ਹਨ । ਫੇਰ ਪੰਜਵੀਂ

ਪੋਸਟ ਹਰੀਜਨ ਨੂੰ ਜਾਂਦੀ ਹੈ । ਏਥੋਂ ਤਕ ਕਿ ਜੋ ਕੁਝ ਪੋਸਟਾਂ ਨਿਕਲੀਆਂ ਹਨ ਤੇ ਉਨ੍ਹਾਂ ਤੇ ਹਰੀਜਨ ਨਹੀਂ ਆ ਸਕਦਾ, ਹਰੀਜਨ ਨਹੀਂ ਮਿਲ ਸਕਦਾ ਤਾਂ ਉਨ੍ਹਾਂ ਦੀਆਂ ਪੋਸਟਾਂ ਖਾਲੀ ਰਹਿੰਦੀਆਂ ਹਨ ਅਤੇ ਜਦੋਂ ਯੋਗ ਹਰੀਜਨ ਮਿਲੇ ਉਸ ਨੂੰ ਉਥੇ ਲਾਇਆ ਜਾਂਦਾ ਹੈ । ਚੌਧਰੀ ਸਾਹਿਬ ਨੇ ਕਿਹਾ ਹੈ ਕਿ ਹਰੀਜਨਾਂ ਦੀ ਭਰਤੀ ਨਹੀਂ ਕੀਤੀ ਜਾਂਦੀ । ਇਹ ਠੀਕ ਨਹੀਂ । ਅਸੀਂ ਉਨ੍ਹਾਂ ਦੀ ਭਰਤੀ ਕਰਦੇ ਹਾਂ ਲੇਕਿਨ ਬਲਾਕ ਸਿਸਟਮ ਦੇ ਮੁਤਾਬਕ ਉਹ ਪੋਸਟਾਂ ਅਗਲੇ ਸਾਲ ਤੇ ਲੈ ਜਾਂਦੇ ਹਾਂ । ਜਦੋਂ ਹਰੀਜਨ ਮਿਲ ਜਾਣ ਤਾਂ ਉਨ੍ਹਾਂ ਨੂੰ ਲਾਇਆ ਜਾਂਦਾ ਹੈ । P. C. S. ਦੀਆਂ ਪੋਸਟਾਂ ਵਿਚ ਵੀ ਹਰੀਜਨਾਂ ਨੂੰ ਪੂਰਾ ਹਿੱਸਾ ਦਿਤਾ ਜਾਂਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਦ ਦੀਆਂ ਅਸੀਂ ਪੋਸਟਾਂ ਰਿਜ਼ਰਵ ਕੀਤੀਆਂ ਹਨ, ਜਦ ਦਾ ਬਲਾਕ ਸਿਸਟਮ ਬਣਾਇਆ ਹੈ ਮੈਂ ਬੜੇ ਯਕੀਨ ਨਾਲ ਕਹਿ ਸਕਦਾ ਹਾਂ, ਫਖਰ ਨਾਲ ਕਹਿ ਸਕਦਾ ਹਾਂ ਕਿ ਜਿੰਨੀਆਂ P. C. S. ਦੀਆਂ ਪੋਸਟਾਂ ਹਨ ਉਹ ਹਰੀਜਨਾਂ ਨੂੰ ਠੀਕ ਗਈਆਂ ਹਨ ।

**चौधरी धर्म सिंह राठी :** वहां तो यह एक Act के तहत होता था यहां इन की मर्ज़ी से होता है । यहां appointments under the instructions of the Government होती हैं, वहां एक Act के तहत होती थीं ।

**ਸ੍ਰੀ ਸਪੀਕਰ :** ਪੈਪਸੂ ਵਿਚ ਇਕ ਤਾਂ ਇਹ ਫਰਕ ਹੈ ਕਿ ਉਥੇ recruitment ਅਫਸਰ ਕਰਦੇ ਸਨ ਅਤੇ ਏਥੇ ਬੋਰਡ ਦੇ through ਕਰਦੇ ਹਾਂ । (The one difference between the procedure of recruitment in the Punjab system and Pepsu system is that in the erstwhile Pepsu the officers used to do this work whereas in the Punjab it is done through the S. S. S. Board.)

**ਉਦਯੋਗ ਮੰਤ੍ਰੀ :** ਸਾਡੀ reservation ਦੀ percentage higher ਹੈ ।

**ਸਾਮੂਹਿਕ ਵਿਕਾਸ ਮੰਤ੍ਰੀ :** ਸਪੀਕਰ ਸਾਹਿਬ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਸੀਂ ਇਥੇ Subordinate Services Selection Board ਬਣਾਇਆ ਹੋਇਆ ਹੈ । ਅਸੀਂ ਇਸ ਗੱਲ ਲਈ ਡਰਦੇ ਹਾਂ ਕਿ ਕਿਸੇ ਥਾਂ ਤੇ ਹਰੀਜਨਾਂ ਨਾਲ ਬੇਇਨਸਾਫੀ ਨਾ ਹੋ ਜਾਵੇ । ਇਸ ਲਈ ਅਸੀਂ ਉਸ ਬੋਰਡ ਦਾ ਇਕ ਮੈਂਬਰ ਬੜਾ senior ਆਦਮੀ ਜਿਹੜਾ P. C. S. cadre ਦਾ ਹੈ ਜਿਸ ਦਾ ਨਾਂ ਚੌਧਰੀ ਈਸ਼ਰ ਦਾਸ ਹੈ ਰਖਿਆ ਹੋਇਆ ਹੈ ਜਿਹੜਾ ਕਿ ਹਰੀਜਨ ਹੈ ਔਰ ਉਹ ਇਕ Sessions Judge ਦੀ position ਦਾ ਆਦਮੀ ਹੈ । ਮੈਂ ਤੁਹਾਡੀ ਮਾਰਫਤ ਹਾਊਸ ਨੂੰ ਬੜੇ ਯਕੀਨ ਨਾਲ ਕਹਿ ਸਕਦਾ ਹਾਂ ਕਿ ਜਦੋਂ ਦੀਆਂ ਅਸੀਂ ਇਹ instructions ਜਾਰੀ ਕੀਤੀਆਂ ਹੋਇਆਂ ਹਨ, ਸਿਵਾਏ ਕਿਸੇ technical post ਦੇ ਜਿਨ੍ਹਾਂ ਲਈ ਹਰੀਜਨ ਮੁੰਡੇ ਨਹੀਂ ਲਭਦੇ ਹੋਰ ਸਾਰੀਆਂ ਦੀਆਂ ਸਾਰੀਆਂ reserved posts ਹਰੀਜਨਾਂ ਨੂੰ ਮਿਲੀਆਂ ਹਨ । ਔਰ ਮੈਂ ਇਹ ਗੱਲ challenge ਕਰ ਕੇ ਕਹਿ ਸਕਦਾ ਹਾਂ ਕਿ ਜਿਹੜੀ ਗੱਲ ਮੈਂ ਕਹੀ ਹੈ ਇਸ ਨੂੰ ਕੋਈ ਝੂਠਾ ਸਾਬਤ ਕਰ ਦੇਵੇ........

**ਸ਼੍ਰੀ ਸਪੀਕਰ** : ਮੈਂ ਇਹ ਪੁਛਦਾ ਹਾਂ ਕਿ ਇਹ Subordinate Services Selection Board ਕਿਸ ਕਾਨੂੰਨ ਦੇ ਤਹਿਤ ਬਣਾਇਆ ਹੋਇਆ ਹੈ ? (I would like to know under what law the Subordinate Services Selection Board has been constituted ?)

**ਮੰਤ੍ਰੀ** : ਸਪੀਕਰ ਸਾਹਿਬ, ਇਹ ਇਸ ਕਰਕੇ ਬਣਾਇਆ ਗਿਆ ਸੀ ਤਾ ਕਿ ਲੋਕ ਅਫਸਰਾਂ ਦੇ ਪਿਛੇ ਨਾ ਨਠਦੇ ਫਿਰਦੇ ਰਹਿਣ........

**श्री अध्यक्ष** : Under what procedure यह Subordinate Services Selection Board बनाया है ? (Under what procedure this Subordinate Services Selection Board has been constituted ?)

**ਉਦਯੋਗ ਮੰਤ੍ਰੀ** : ਸਪੀਕਰ ਸਾਹਿਬ, services ਦੀ recruitment ਦਾ ਢੰਗ ਮੁਕਰੱਰ ਕਰਨਾ ਗੌਰਮੈਂਟ ਦਾ ਫਰਜ਼ ਹੈ। ਇਹ ਢੰਗ ਮੁਕਰੱਰ ਕਰਨ ਵਾਸਤੇ ਹੀ ਇਹ board ਬਣਾਇਆ ਗਿਆ ਸੀ.........

**Mr. Speaker** : I want to know under what law has this Subordinate Services Selection Board been constituted ?

**ਉਦਯੋਗ ਮੰਤ੍ਰੀ** : ਸਪੀਕਰ ਸਾਹਿਬ, ਮੈਂ ਇਹੋ ਅਰਜ਼ ਕਰਨ ਲਗਾ ਹਾਂ ਕਿ subordinate services ਦੀ recruitment ਕਰਨੀ ਗੌਰਮੈਂਟ ਦਾ ਫਰਜ਼ ਹੁੰਦਾ ਹੈ ਔਰ ਇਹ ਗੌਰਮੈਂਟ ਨੇ determine ਕਰਨਾ ਹੈ ਕਿ ਆਇਆ ਅਸੀਂ ਕਿਸੇ ਇਕ ਅਫਸਰ ਦੀ ਮਾਰਫਤ ਕਰਨੀ ਹੈ ਜਾਂ ਉਨ੍ਹਾਂ ਦੀ ਕੋਈ ਕਮੇਟੀ ਜਾਂ board ਬਣਾ ਕੇ ਉਨ੍ਹਾਂ ਕੋਲੋਂ recruitment ਕਰਾਉਣੀ ਹੈ।

**Mr. Speaker** : I agree that the Government do not exercise any power. But the Board, in a way, is a department of the Government with the difference that instead of one Officer there are three members to make the selection etc. The members of the Board are appointed by the Government whereas in the case of the Public Service Commissions the members are appointed by the President/Governors. Therefore, I think the objection of the hon. Member is reasonable.

**ਸਾਮੂਹਿਕ ਵਿਕਾਸ ਮੰਤ੍ਰੀ** : ਸਪੀਕਰ ਸਾਹਿਬ, ਇਹ Board ਇਸ ਕਰ ਕੇ ਬਣਾਇਆਂ ਗਿਆ ਹੈ ਕਿਉਂਕਿ ਪਹਿਲੇ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਇਹ ਰਵਾਜ ਸੀ ਕਿ ਸਿਰਫ ਵਡੇ ਵਡੇ ਸਰਦਾਰਾਂ ਤੇ ਖ਼ਾਨ ਸਾਹਿਬਾਂ ਦੇ ਮੁੰਡੇ ਹੀ ਭਰਤੀ ਕਰ ਲਏ ਜਾਂਦੇ ਸਨ ਤੇ ਜਿਹੜੇ ਗਰੀਬ ਲੋਕ ਹੁੰਦੇ ਸਨ ਉਨ੍ਹਾਂ ਨੂੰ ਕੋਈ ਪੁਛਦਾ ਨਹੀਂ ਸੀ........

**Mr. Speaker** : The recruitment of the staff and the appointment of a Member of the Board is at the discretion of the Government.

**ਸਾਮੂਹਿਕ ਵਿਕਾਸ ਮੰਤ੍ਰੀ** : ਮੈਂ ਇਹ ਹੀ ਅਰਜ਼ ਕਰ ਰਿਹਾ ਸਾਂ ਕਿ ਇਸ ਕਰਕੇ ਅਸੀਂ ਇਹ Board ਬਣਾਇਆ ਹੈ ਤਾਕਿ ਇਸ ਤਰ੍ਹਾਂ ਨਾ ਹੋਵੇ ਕਿ ਅੰਮ੍ਰਿਤਸਰ ਦੇ ਜ਼ਿਲੇ ਵਿਚ recruitment ਹੋਰ ਤਰ੍ਹਾਂ ਦੀ ਹੋਵੇ ਤੇ ਅੰਬਾਲੇ ਜਾਂ ਜਲੰਧਰ ਵਿਚ ਵਖ ਵਖ

ਤਰ੍ਹਾਂ ਦੀ ਹੋਵੇ । ਅਸੀਂ ਚਾਹੁੰਦੇ ਹਾਂ ਕਿ ਸਾਰੀ State ਵਿਚ ਇਮਤਿਹਾਨ ਲੈ ਕੇ ਚੰਗੇ ਸੁਲਝੇ ਹੋਏ ਆਦਮੀ ਲੈ ਸਕੀਏ । ਗੌਰਮਿੰਟ ਨੂੰ ਇਹ ਅਖਤਿਆਰ ਹੈ ਔਰ ਤਾਕਤ ਹੈ ਕਿ ਇਹੋ ਜਿਹੀਆਂ ਚੀਜ਼ਾਂ ਨੂੰ ਠੀਕ ਕਰਨ ਲਈ ਉਹ Board ਬਣਾ ਸਕਦੀ ਹੈ । ਮੈਂ ਤੁਹਾਨੂੰ ਅਰਜ਼ ਕਰਦਾ ਹਾਂ ਕਿ ਇਹ ਸਾਰੇ ਹਿੰਦੁਸਤਾਨ ਵਿਚੋਂ ਸਭ ਤੋਂ ਪਹਿਲੀ ਮਿਸਾਲ ਹੈ ਕਿ ਅਸੀਂ ਚੰਗੀਆਂ services recruit ਕਰਨ ਲਈ, ਚੰਗੇ ਆਦਮੀ ਲੈਣ ਲਈ ਇਹ Board constitute ਕੀਤਾ ਹੋਇਆ ਹੈ । ਅਸੀਂ ਕਿਸੇ ਨੂੰ ਸਜ਼ਾ ਕੀ ਦੇਈਏ ਜਦ ਕਿਸੇ post ਲਈ ਹਰੀਜਨ candidate ਹੀ ਨਾ ਆਵੇ । ਸਪੀਕਰ ਸਾਹਿਬ, ਹੋਰ ਕੋਈ ਗੱਲ ਨਹੀਂ ਇਹ ਤਾਂ ਸਿਰਫ ਹਰੀਜਨ ਦਾ ਨਾਂ ਲੈ ਕੇ ਇਹ ਗੱਲ ਕਰ ਰਹੇ ਹਨ ।

**Mr. Speaker :** It is very good that persons with judicial experience have been appointed as members of the Subordinate Services Selection Board, because the working of an institution very much depends upon its personnel.

**ਸਾਮੂਹਿਕ ਵਿਕਾਸ ਮੰਤ੍ਰੀ** : ਸਪੀਕਰ ਸਾਹਿਬ, ਉਸ ਵਿਚ ਬਾਹਰੋਂ ਆਦਮੀ ਵੀ ਜਿਹੜਾ ਲਿਆਂਦੇ ਹਨ ਜਿਨ੍ਹਾਂ ਨੂੰ ਹਰੀਜਨ ਮੁੰਡਿਆਂ ਨਾਲ ਪਿਆਰ ਹੈ, ਉਹ ਸੁਲਝੇ ਹੋਏ ਆਦਮੀ ਹਨ ।

**ਸ੍ਰੀ ਸਪੀਕਰ** : ਸੁਲਝੇ ਹੋਏ ਦੀ ਕੀ definition ਹੈ? (How do you define the words 'suljha hooa'?)

**ਸਾਮੂਹਿਕ ਵਿਕਾਸ ਮੰਤ੍ਰੀ** : ਸਪੀਕਰ ਸਾਹਿਬ, ਸੁਲਝਿਆ ਹੋਇਆ ਉਹ ਹੀ ਹੁੰਦਾ ਹੈ ਜਿਹੜਾ ਤੁਹਾਡੇ ਵਰਗਾ ਇਨਸਾਫ ਕਰਨ ਵਾਲਾ ਹੋਵੇ, ਤੁਹਾਡੇ ਵਰਗਾ ਸਿਆਣਾ ਹੋਵੇ.........(ਹਾਸਾ)

**ਸ੍ਰੀ ਸਪੀਕਰ** : ਪਰ ਮੈਂ ਇਸ sense ਵਿਚ ਸੁਲਝਿਆ ਹੋਇਆ ਨਹੀਂ ਹਾਂ । (ਹਾਸਾ) (But I am not a seasoned man in the sense in which the hon. Minister is trying to explain.(*laughter*)

**ਸਾਮੂਹਿਕ ਵਿਕਾਸ ਮੰਤ੍ਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਤਾਂ ਹਰੀਜਨਾਂ ਦਾ ਨਾਂ ਲੈ ਕੇ ਇਸ ਤਰ੍ਹਾਂ ਗੱਲਾਂ ਕਰ ਰਹੇ ਹਨ ਜਿਸ ਤਰ੍ਹਾਂ ਪੰਜਾਬੀ ਵਿਚ ਕਿਹਾ ਜਾਂਦਾ ਹੈ ਕਿ 'ਟੋਣਾ ਫਲਾਣੇ ਨੂੰ ਤੇ ਨਾਂ ਲੈਕੇ ਫਲਾਣੇ ਦਾ' । ਮੈਂ ਦਸਦਾ ਹਾਂ ਕਿ ਹਰੀਜਨਾਂ ਨੂੰ ਤਾਂ ਕੋਈ ਸ਼ਿਕਾਇਤ ਹੀ ਨਹੀਂ ਕਿਉਂਕਿ ਅਸੀਂ ਉਨ੍ਹਾਂ ਨੂੰ ਠੀਕ ਤਰੀਕੇ ਨਾਲ recruit ਕਰਦੇ ਹਾਂ । ਜਿਥੇ reserved posts ਲਈ ਕੋਈ ਹਰੀਜਨ ਨਹੀਂ ਮਿਲਦੇ ਤਾਂ ਅਸੀਂ ਅਗਲੀ ਵਾਰੀ ਉਤਨੀਆਂ posts ਵਾਧੂ ਉਨ੍ਹਾਂ ਨੂੰ ਦੇ ਦਿੰਦੇ ਹਾਂ । ਔਰ ਉਨ੍ਹਾਂ ਦੀ recruitment ਉਨ੍ਹਾਂ reserved posts ਤੇ ਪੂਰੀ ਕਰ ਦਿੰਦੇ ਹਾਂ । ਮੈਂ ਸਪੀਕਰ ਸਾਹਿਬ, ਤੁਹਾਨੂੰ ਦਸਦਾ ਹਾਂ ਕਿ ਪਿਛਲੇ ਸਾਲ ਮੈਂ ਹਰੀਜਨ gazetted ਅਫਸਰਾਂ ਦੀ meeting ਬੁਲਾਈ ਸੀ ਔਰ 120 ਹਰੀਜਨ ਜਿਹੜੇ gazetted ਅਫਸਰ ਸਨ, ਉਹ ਉਸ meeting ਵਿਚ ਸ਼ਾਮਲ ਹੋਏ ਸੀ ਜਿਸ ਤੋਂ ਇਹ ਮਲੂਮ ਹੁੰਦਾ ਹੈ ਕਿ ਅਸੀਂ ਪੂਰੇ

[ਸਾਮੁਹਿਕ ਵਿਕਾਸ ਮੰਤ੍ਰੀ]
ਤਰੀਕੇ ਨਾਲ ਅਤੇ ਬੜੀ ਕੋਸ਼ਸ਼ ਨਾਲ ਜਿਹੜੀ reservation ਹਰੀਜਨਾਂ ਲਈ ਕੀਤੀ ਹੋਈ ਹੈ ਉਹ ਪੂਰੀ ਕਰਦੇ ਹਾਂ । ਇਸ ਲਈ ਮੈਂ ਕਹਿੰਦਾ ਹਾਂ ਕਿ ਕੋਈ ਕਨੂੰਨ ਦੀ ਲੋੜ ਨਹੀਂ । ਜੇ ਕਿਧਰੇ Public Service Commission ਜਾਂ Subordinate Services Selection Board ਕੋਲੋਂ ਇਸ ਬਾਰੇ ਕੋਈ ਗ਼ਲਤੀ ਹੋ ਜਾਵੇ ਤਾਂ ਮੈਂ Chief Secretary ਕੋਲੋਂ file ਮੰਗਾ ਕੇ ਕਹਿ ਦਿੰਦਾ ਹਾਂ ਕਿ ਫਲਾਣੇ ਦਾ ਵਧ ਹੱਕ ਹੈ, ਇਸ ਨੂੰ ਠੀਕ ਕਰ ਦਿਉ ।

**Mr. Speaker :** I would request the hon. Members not to discuss the Subordinate Selection Board but to discuss the principle of the Bill.

**डाक्टर बल्देव प्रकाश** (अमृतसर शहर, पूर्व): स्पीकर साहिब, यह जो repealing बिल हाउस के अन्दर discuss हो रहा है इस के बारे में main charge गवर्नमैंट पर यह है कि जो protection एक ऐक्ट के द्वारा पैप्सू के हरिजनों को दी गई थी वह इस repealing bill से छीनी जा रही है जब कि गवर्नमैंट यह argue करती है कि हम उन से छीन नहीं रहे हैं। पैप्सू के अन्दर एक कानून था उस के मताहत अगर किसी को इन्साफ नहीं मिलता था तो उस की हाई कोर्ट के अन्दर जा कर सुनवाई हो सकती थी लेकिन गवर्नमैंट का यह कहना कि अब हम ईमानदारी के साथ दे रहे हैं और किसी कानून की ज़रूरत नहीं इस में कोई खास वज़न नहीं है। आज इस बारे में कोई दो राये नहीं कि गवर्नमैंट ने बहुत सी आसामियां कमीशन और बोर्ड के दायरे से निकाल ली हैं । ऐसी 25 किस्म की services हैं जिन की कि direct recruitment हो रही है जब कि किसी को कोई मालूम नहीं कि backward classes के बारे में उन्हें क्या हिदायतें हैं। एक तरफ main Act को repeal किया जा रहा है दूसरी तरफ सरकार की तरफ से कोई गारंटी नहीं है कि उन के rights को कैसे protect किया जाएगा। आज पंजाब की services में धान्धली मची हुई है और recruitment का कोई set procedure नहीं है। इन अल्फाज़ के साथ मैं इस बिल की मुखालिफत करता हूं ।

**उद्योग मन्त्री** (श्री मोहन लाल): स्पीकर साहिब, कोई नई बात नहीं कही गई जिस का मैं जवाब दे सकूं। बात यह है कि पैप्सू में जो services की reservation का ढंग था वह कानून के ज़रिए था और पंजाब में कोई statutory Act नहीं बना हुआ लेकिन इस से कोई नुकसान होने वाला नहीं। अभी अभी मेरे मुअज़िज़ साथी मास्टर गुरबन्ता सिंह ने services के मुताल्लिक जो reservation का सिलसिला है उस के मुताल्लिक बहुत सी बातें कहीं और पूरी तरह से रौशनी डाली कि अगर reservation के मुताबक recruitment में एक साल में कमी रह जाय तो vacancies carry over हो जाती हैं। अब मैं एक बात अर्ज़ करना चाहता हूं कि अगर पब्लिक सर्विस कमीशन के ज़रिए recruitment का ढंग जो पंजाब ने अपना रखा है उसे किसी किस्म की नुक्ताचीनी को मद्देनज़र रखते हुए छोड़ दें और पुराना ढंग अपना लें कि officers की कमेटी के ज़रिए recruitment जारी हो तो आप आसानी से अन्दाज़ा लगा सकते हैं कि उस बात पर कितनी नुक्ताचीनी होगी। आप इसका अन्दाज़ा इसी एक बात से लगा सकते

हैं कि जब कोई post Public Service Commission के purview से निकाली जाती है तो कितनी नुक्ताचीनी होती है। Public Service Commission or Subordinate Selection Board independent agencies हैं जिन पर गवर्नमैंट का किसी किस्म का कोई बराहे रास्त control नहीं और appointments करने में उन का function independent होता है। इस लिए उन के काम के मुताल्लिक किसी किस्म का एतराज़ करना ना इन्साफी है और समझदारी की बात नहीं है। हमारी जो reservation है उस के मुताबक पैप्सू के ऐक्ट से higher percentage है और जितनी भी recruitment हम करते हैं उन को वाजहे तौर पर लिख देते हैं कि इस में इतने per cent reservation है और गवर्नमैंट इस बात को ensure करती हैं कि उतनी percentage पूरी हो। आप जानते हैं कि कुछ services में जैसे पुलिस कांस्टेबल और पटवारी हैं जिन में कि हरिजनों को 50 प्रतिशत percentage दी गई है क्योंकि उन की percentage इन services में बहुत कम थी। इसलिए जैसा कि अभी २ मास्टर गुरबन्ता सिंह जी ने बताया, Scheduled Castes और Backward Classes के हकूक पूरी तरह महफूज़ हैं। गवर्नमैंट इस बात की बहुत मुहतात है कि services में जो उनका हिस्सा है उससे भी ज्यादा नौकरियां वह ले सकें। हम उनमें confidence create करना चाहते हैं, उन्हें ऊपर उठाना चाहते हैं। इसलिए मैं अर्ज़ करूं कि जो Act repeal किया जा रहा है वह सिर्फ इसलिए कि उसका कोई फायदा नहीं। उस पर अमल नहीं हुआ और न हो सकता है, इसी कारण उसे repeal किया जा रहा है। बाकी acts भी इसी तरह के हैं।

**Mr. Speaker :** Question is—

*Delete* the following entries :—

| "Year | | Number | Short title |
|---|---|---|---|
| 1956 | .. | 10 | The Pepsu Backward Classes (Reservation of Services) Act, 1956 |
| 1936 | .. | 1 | The Punjab Criminal Procedure (Election Offences) Amendment Act, 1936". |

After ascertaining the votes of the Members by voices, Mr. Speaker said, "I think the Noes have it". This opinion was challenged and division was claimed. Mr. Speaker after calling upon those Members who were for "Aye" and those who were for "No", respectively, to rise in their places and on a count having been taken, declared that the *motion was lost.*

*The motion was declared lost.*

**Mr. Speaker :** Question is—

That the Schedule stand part of the Bill.

*The motion was carried.*

**Mr. Speaker :** Question is—

That clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Minister for Industries** (Shri Mohan Lal) : Sir, I beg to move—

That the Punjab Repealing Bill be passed.

**Mr. Speaker :** Motion moved—

That the Punjab Repealing Bill be passed.

**मौलवी अब्दुल ग़नी डार:** (नूह) : स्पीकर साहिब, कल मुझे काफी कष्ट हुआ जब आप ने फरमाया कि हाऊस का इतना वक्त क्यों लिया। फिर भी मैं अर्ज़ करूं कि उसकी एक वजह है। हमारे मिनिस्टर साहिब ने कल भी फरमाया था और आज भी उसी बात को दुहराया है कि ठीक है पैप्सू में एक ऐक्ट बना था और उसमें हरिजन भाइयों के लिए कुछ हकूक की हिफाज़ित करने का यत्न किया गया था। उन्होंने फरमाया कि यहां पर उस से भी ज़यादा हिफाज़त का प्रबन्ध कर रखा है। जनाब, हमारे यहां एक फार्मूला बना। मुझे उन की बात को सुन कर हंसी भी आई और कुछ ख्याल हुआ कि क्या जो कुछ वह कह रहे हैं actually mean भी करते हैं। जब मैं ने नतायज की तरफ निगाह की तो नायज बिल्कुल बरअक्स नज़र आए। स्पीकर साहिब, आप को लार्ड कर्ज़न का ज़माना याद होगा। उसके ज़माना में बंगाल सब से ज्यादा इनकलाबी इलाका था। बंगाल सारे देश की political agitation को lead कर रहा था। उसने बंगाल के दो टुकड़े करने का फैसला किया और दो टुक्ड़े करते वक्त इस बात को मद्देनज़र रखा कि मुसलमान सरकार का साथ देंगे क्योंकि उनको मुलाज़मतों में उतनी अक्सरियत हासिल नहीं थी जितनी कि उनको मिलनी चाहिए थी। उस वक्त जनाब सी० आर० दास० जो कि मुल्क के सब से बड़े नेता थे उन्होंने इस चाल को भांपा और फौरन बंगाल के हिन्दू भाइयों को खबरदार करते हुए कहा कि जितनी देर तक मुसलमान भाइयों को उतनी मुलाज़मतें नहीं मिल जातीं जितनी के वह हकदार हैं उतनी देर तक कोई हिन्दू मुलाज़मत में न जाए। नतीजा यह हुआ कि अंग्रेज़ों को शिकस्त हुई।

**श्री अध्यक्ष :** मौलवी साहिब, आप तो राई का पहाड़ बना रहे हैं।

(The hon. Member is making mountain of a mole hill.)

**मौलवी अब्दुल ग़नी डार:** जनाब, अगर आप मौका देंगे तो मैं अर्ज़ करूंगा कि वज़ीर साहिब ने फरमाया था कि अगर कोई बात जो माकूल हो वज़नदार हो, सरकार के दिमाग में बैठ सके वही कहनी चाहिए। स्पीकर साहिब, मैंने पूछा कि 15 अगस्त तक भाखड़ा डैम चीफ इंजीनियर के दफतर में कितने हरिजन हैं तो बताया गया कि उनकी percentage वहां zero है।

**Mr. Speaker** : What was the number of your question

**मौलवी अब्दुल ग़नी डार**: जनाब मेरे सवाल का नम्बर 3594 था और जहां तक पुलिस का ताल्लुक है वहां पर उन की percentage सिर्फ 3.04 प्रतिशत थी। इसलिए मैं अर्ज करता हूं कि जिस ऐक्ट को repeal करना चाहते हैं उसके लिए कुछ न कुछ तो Justification होनी चाहिए।

**Mr. Speaker** : What is provided in it?

**मौलवी अब्दुल ग़नी डार**: जनाब, यह provided है कि कोई कानून नहीं है इस बारे हम इन्हें पकड़ नहीं सकते कोई जांच पड़ताल नहीं कर सकते। पुलिस के बारे में इन्हों ने कहा कि पच्चास फीसदी reservation कर रखी हैं मगर सवाल के जवाब में बताया कि 8.16 फीसदी reservation हैं। यह फारमूला है या तमाशा ? सरदार हरचन्द सिंह इन के whip हैं। उन्होंने ने भी कहा कि हमें तो तबाह कर के रख दिया गया है। जो Subordinate Services Selection Board को लिस्ट जाती है व हीं कबूल कर ली जाती है। मुझे इस से बहस नहीं कि यह ठीक है या गलत है मगर मैं चाहता हूं कि जो खामी हो दूर हो। अगर कानून नहीं है तो बने। फिर Criminal Proceedings (Amendment) Act को repeal कर रहे हैं। अब मैं यह तो नहीं समझता कि क्या वजह है कि इस को repeal करते जा रहे हैं मगर इतना तो बता देते कि इस के बदले में यह चीज है और इस लिये repeal कर रहे हैं। तो बात समझ आ जाती और मैं खुश होता......

**Mr. Speaker** : Please be brief.

**मौलवी अब्दुल ग़नी डार** : जनाब, जब आप फरमाएगें मैं बैठ जाऊंगा। जनाब वज़ीर साहिब ने फरमाया कि यह अक्ल के कोरे हैं तो कल इस से ज़रा तलखी पैदा हो गई थी मगर मैं तो कहूंगा कि (*interruption*) इन की अक्ल का दीवाला निकल गया है।

**Mr. Speaker** : Previously Sardar Gopal Singh Khalsa used to sit here. Once in connection with a motion I asked "What is the sense of the House ?" He said that it is all right on this side but it is lacking on the other side.

**मौलवी अब्दुल ग़नी डार**: जनाब, मास्टर गुरबन्ता सिंह जी ने कहा कि मैं files देखता रहता हूं। मैं ने तो सवाल quote किए हैं 3544 और 3628 जिनके जवाब में सरकार ने खुद माना है कि असलियत कुछ और है। यह पता नहीं files में क्या देखते रहते हैं। यह तो आपको मालूम ही है कि आए दिन Public Service Commission और S.S.S. Board के purview से posts निकलती रहती हैं और 50 रुपये से कम वाली posts पर कोई पाबंदी नहीं है। अगर यह सारी ही Scheduled Castes के लिए reserve कर दें तो मैं कुरबान जाऊं।

**Mr. Speaker** : Please wind up. (interruption)

**मौलवी अब्दुल ग़नी डार**: बहुत अच्छा, जनाब। हम उन से कहते हैं कि यह जिस आने वाले दौर की तैयारी में हैं उस में यह लोगों के सामने आएं कि हम ने हरिजनों के लिये यह किया है और हमारी यह उन के लिये हमदर्दी है।

ਚੌਧਰੀ ਸੁੰਦਰ ਸਿੰਘ (ਗੁਰਦਾਸਪੁਰ, ਰਿਜ਼ਰਵਡ) : ਸਪੀਕਰ ਸਾਹਿਬ, ਮਾਸਟਰ ਗੁਰਬੰਤਾ ਸਿੰਘ ਜੀ ਨੇ ਬੋਰਡ ਅਤੇ ਕਮਿਸ਼ਨ ਬਾਰੇ ਕਾਫੀ ਵਜ਼ਾਹਤ ਨਾਲ ਦਸ ਦਿਤਾ ਹੈ ਕਿ ਹਰੀਜਨਾਂ ਨਾਲ ਕਿਤਨਾ ਇਨਸਾਫ ਹੋ ਰਿਹਾ ਹੈ। ਮੈਂ ਤੁਹਾਡੀ ਮਾਰਫਤ ਦਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਮਿਨਿਸਟਰੀ ਵਿਚ ਸੀ ਉਸ ਵਕਤ 1952 ਵਿਚ ਇਹ ਬੋਰਡ ਵਜੂਦ ਵਿਚ ਆਇਆ ਸੀ। ਉਸ ਵਕਤ ਨੌਕਰੀਆਂ ਦੀ ਭਰਤੀ ਅਫਸਰ ਹੀ ਕਰ ਲੈਂਦੇ ਸਨ ਅਤੇ ਲੋਕਾਂ ਨੂੰ ਇਹ ਇਤਰਾਜ਼ ਸੀ ਕਿ ਹਰੀਜਨਾਂ ਦੇ ਲੜਕੇ ਨਹੀਂ ਲਏ ਜਾਂਦੇ। ਜਿਹੜੇ ਮਹਿਕਮੇ ਮੇਰੇ ਕੋਲ ਸਨ ਉਨ੍ਹਾਂ ਵਿਚ ਤਾਂ ਮੈਂ ਕਸਰ ਪੂਰੀ ਕਰ ਦਿੰਦਾ ਸੀ ਲੇਕਿਨ ਬਾਕੀਆਂ ਵਿਚ ਇਹ ਸ਼ਿਕਾਇਤ ਹੁੰਦੀ ਸੀ ਅਤੇ ਲੋਕ ਸ਼ੋਰ ਪਾਉਂਦੇ ਸਨ। ਇਸ ਦੇ ਪੇਸ਼ੇ ਨਜ਼ਰ ਹੀ ਅਸੀਂ ਇਸ ਬੋਰਡ ਨੂੰ ਬਨਾਉਣ ਦਾ ਫੈਸਲਾ ਕੀਤਾ ਸੀ। ਇਸਦਾ ਅਸਰ ਇਹ ਹੋਇਆ ਕਿ ਜਿਥੇ ਪਹਿਲਾਂ ਹਰੀਜਨਾਂ ਨੂੰ ਨੌਕਰੀ ਨਹੀਂ ਮਿਲਦੀ ਸੀ ਫਿਰ ਨੌਕਰੀਆਂ ਮਿਲਣੀਆਂ ਸ਼ੁਰੂ ਹੋ ਗਈਆਂ। ਅਸੀਂ ਜਿਹੜਾ block system ਕਾਇਮ ਕੀਤਾ ਹੋਇਆ ਹੈ ਉਸ ਦੀ ਵਜ੍ਹਾ ਕਰਕੇ ਜੋ ਅਸੀਂ 21 ਫੀ ਸਦੀ ਦਾ ਕੋਟਾ ਐਕਟ ਵਿਚ ਮੁਕਰਰ ਕੀਤਾ ਹੈ ਉਸ ਦੇ ਮੁਤਾਬਕ ਹਰੀਜਨ ਲੈਣੇ ਹੀ ਪੈਂਦੇ ਹਨ। ਜੇਕਰ ਫਿਰ ਵੀ ਪੂਰੇ ਹਰੀਜਨ ਨਹੀਂ ਆਉਂਦੇ ਹਨ ਤਾਂ ਇਸ ਵਿਚ ਬੋਰਡ ਦਾ ਕੋਈ ਕਸੂਰ ਨਹੀਂ ਹੈ ਕਿਉਂਕਿ ਹਰੀਜਨਾਂ ਦੇ ਪੜ੍ਹੇ ਹੋਏ ਲੜਕੇ ਉਤਨੇ ਮਿਲਦੇ ਹੀ ਨਹੀਂ ਹਨ। ਜੇਕਰ ਯੋਗ ਲੜਕੇ ਹੀ ਨਾਂ ਮਿਲਣ ਤਾਂ ਫੇਰ ਬੋਰਡ ਕੀ ਕਰੇ ? ਕਈ ਮੈਂਬਰਾਂ ਨੇ ਆਪਣੇ ਆਪਣੇ ਜ਼ਿਲੇ ਦੀ ਸ਼ਿਕਾਇਤ ਕੀਤੀ ਹੈ। ਮੇਰਾ ਜ਼ਿਲਾ ਗੁਰਦਾਸਪੁਰ ਵੀ backward ਹੈ ਅਤੇ ਮੈਨੂੰ ਵੀ ਸ਼ਿਕਾਇਤ ਹੈ ਲੇਕਿਨ ਬੋਰਡ ਤਾਂ ਉਨ੍ਹਾਂ ਨੂੰ ਹੀ ਲਵੇਗਾ ਜਿਹੜੇ up to the mark ਹੋਣਗੇ। ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਸਾਡੀ ਮਿਨਿਸਟਰੀ ਨੇ ਇਹ ਐਕਟ ਬਣਾਇਆ ਸੀ ਤਾਂ ਮੇਰਾ ਘਟੋ ਘਟ 2 ਸੇਰ ਖੂਨ ਵਧਿਆ ਸੀ। ਅਗੇ ਦਿਨ ਰਾਤ ਲੋਕ ਮੇਰੇ ਕੋਲ ਆਉਂਦੇ ਰਹਿੰਦੇ ਸਨ ਕਿ ਸਾਨੂੰ ਨੌਕਰੀ ਵਿਚ ਨਹੀਂ ਲੈਂਦੇ....

ਸ੍ਰੀ ਸਪੀਕਰ : ਤੁਸੀਂ ਕਿਹੜੇ ਐਕਟ ਦੀ ਗੱਲ ਕਰ ਰਹੇ ਹੋ ? ਤੁਸੀਂ ਕਿਹੜਾ ਐਕਟ ਬਣਾਇਆ ਸੀ ? (To which Act the hon. Member is referring ? Which act was got passed by him when he was a Minister ?)

ਚੌਧਰੀ ਸੁੰਦਰ ਸਿੰਘ : ਇਹ ਜਿਹੜਾ ਐਕਟ Subordinate Services Selection Board ਬਣਾਉਣ ਬਾਰੇ ਹੈ ਉਸ ਦੀ ਹੀ ਗੱਲ ਕਰ ਰਿਹਾ ਹਾਂ। (ਹਾਸਾ)

ਸ੍ਰੀ ਸਪੀਕਰ : ਵਜ਼ੀਰ ਸਾਹਿਬ ਤਾਂ ਕਹਿ ਰਹੇ ਹਨ ਕਿ ਕੋਈ ਐਕਟ ਹੀ ਇਸ ਬਾਰੇ ਨਹੀਂ ਹੈ ਪਰ ਤੁਸੀਂ ਕਹਿੰਦੇ ਹੋ ਕਿ ਤੁਸੀਂ ਕੋਈ ਐਕਟ ਬਣਾਇਆ ਸੀ (ਹਾਸਾ)

(The hon. Minister says that there is no enactment on this subject but the hon. Member says that he got an Act passed in this connection ) (*Laughter*)

ਚੌਧਰੀ ਸੁੰਦਰ ਸਿੰਘ : ਇਹ ਜੋ ਪੈਪਸੂ ਵਾਲਾ ਐਕਟ ਹੈ ਮੈਂ ਉਸ ਬਾਰੇ ਅਰਜ਼ ਕਰ ਰਿਹਾ ਹਾਂ ਕਿ ਇਹ ਕਹਿੰਦੇ ਹਨ ਕਿ ਇਸ ਨਾਲ ਬੜਾ ਫਾਇਦਾ ਹੋਇਆ ਹੈ ਅਤੇ ਪੰਜਾਬ ਦਾ ਕਾਨੂੰਨ ਠੀਕ ਨਹੀਂ। ਮੈਨੂੰ ਨਹੀਂ ਪਤਾ ਕਿ ਹਰੀਜਨਾਂ ਦੇ ਪੈਪਸੂ ਤੋਂ ਕਿਤਨੇ ਗਜ਼ੇਟਿਡ ਅਫਸਰ ਆਏ ਹਨ।

ਸ੍ਰੀ ਸਪੀਕਰ : ਤੁਸੀਂ ਪਹਿਲਾਂ ਇਹ ਤਾਂ ਦਸੋ ਕਿ ਤੁਸੀ ਕਿਹੜਾ Act ਬਣਾਇਆ ਸੀ ਵਜ਼ੀਰ ਸਾਹਿਬ ਤਾ ਕਹਿੰਦੇ ਹਨ ਕਿ ਕੋਈ ਐਕਟ ਹੀ ਨਹੀਂ ਹੈ। ਉਹ ਐਕਟ ਜਿਹੜਾ ਤੁਸੀਂ ਬਣਾਇਆ ਸੀ ਉਹ ਕਿੱਧਰ ਗਿਆ ? (ਹਾਸਾ) (The hon. Member may please tell me the Act which he got passed? The hon. Minister says that there is no enactment on the subject. Where has that Act gone then?) (*Laughter*)

ਉਦਯੋਗ ਮੰਤਰੀ : ਸਪੀਕਰ ਸਾਹਿਬ, ਜੋ ਚੌਧਰੀ ਸਾਹਿਬ ਦੇ ਫੈਸਲੇ ਕੀਤੇ ਹੋਏ ਹਨ ਅਸੀਂ ਉਨ੍ਹਾਂ ਨੂੰ ਐਕਟਾਂ ਦੀ ਹੀ ਇੱਜ਼ਤ ਦਿੰਦੇ ਹਾਂ (ਹਾਸਾ)

श्री अध्यक्ष : देखिए चौधरी साहिब, इसमें ऐसी कोई बात नहीं। यह एक repealing act है। The method of recruitment of services has been unified through this measure. Chaudhri Sahib, this is not so; this is a repealing Act. The method of recruitment of services has been unified through this measure.)

ਚੌਧਰੀ ਸੁੰਦਰ ਸਿੰਘ : ਪੰਜਾਬ ਵਿਚ ਹਰੀਜਨਾਂ ਭਰਾਵਾਂ ਬਾਰੇ Services ਦੇ ਮੁਤੱਲਕ ਕੋਈ ਕਨੂੰਨ ਨਹੀਂ ਸੀ। ਸਿਰਫ ਇਕ ਬੋਰਡ ਹੈ ਔਰ ਬਲਾਕ ਸਿਸਟਮ ਹੈ ਜਿਸ ਦੇ ਮੁਤੱਲਕ ਮੈਂ ਅਗੇ ਜਾ ਕੇ ਰੋਸ਼ਨੀ ਪਾਵਾਂਗਾ। ਪਰ ਹੁਣ ਜੋ Pepsu ਦੇ ਐਕਟ ਵਿਚ ਤਰਮੀਮ ਹੋ ਰਹੀ ਹੈ ਔਰ ਬਦਲ ਰਿਹਾ ਹੈ ਇਹ ਬਦਲਨਾ ਚਾਹੀਦਾ ਹੈ। ਪੰਜਾਬ ਅਤੇ ਪੈਪਸੂ ਦੇ ਮਿਲ ਜਾਣ ਨਾਲ ਇਸ ਦੀ ਕੋਈ ਜ਼ਰੂਰਤ ਨਹੀਂ ਰਹੀ ਔਰ ਇਸ ਐਕਟ ਨਾਲ ਕੋਈ ਫਾਇਦਾ ਵੀ ਨਹੀਂ ਹੋ ਰਿਹਾ। ਪੰਜਾਬ ਦੇ ਹਰੀਜਨ ਨੌਕਰੀ ਦੇ ਲਿਹਾਜ਼ ਨਾਲ ਅਗੇ ਹਨ। ਮਗਰ ਇਹ ਪੈਪਸੂ ਦਾ ਐਕਟ ਜੋ ਤਰਮੀਮ ਹੋਇਆ ਹੈ ਇਸ ਨੂੰ ਹਰੀਜਨ ਭਰਾਵਾਂ ਲਈ ਹੀ ਕੀਤਾ ਗਿਆ ਹੈ।

श्री अध्यक्ष : अब की है न आपने ठीक बात। (The hon. Member is now on the right track.)

ਚੌਧਰੀ ਸੁੰਦਰ ਸਿੰਘ : ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਬਗੈਰ ਕਿਸੇ ਐਕਟ ਦੇ 50 ਫੀ ਸਦੀ ਦੇ ਕਰੀਬ ਸਰਵਿਸਾਂ ਲਈ ਮੁਕੱਰਰ ਕਰ ਦਿਤਾ ਹੈ ਕਿ Subordinate Services Selection Board ਭਰਤੀ ਕਰੇਗਾ। ਇਸ ਦੇ ਨਾਲ ਬਹੁਤ ਸਾਰੇ ਲੋਕਾਂ ਦੀ ਤਸੱਲੀ ਹੋਈ। ਹਰੀਜਨ ਇਕ ਟੈਸਟ ਪਾਸ ਨਹੀਂ ਕਰ ਸਕਦਾ। ਉਸ ਦੇ ਵਿਚ ਵੀ ਰਿਆਇਤ ਕਰਕੇ ਉਸ ਲਈ ਅਲਹਿਦਾ ਪਰਚਾ ਰਖ ਦਿਤਾ ਗਿਆ ਤਾਕਿ ਉਹ ਟੈਸਟ ਪਾਸ ਕਰ ਸਕਣ। ਉਨ੍ਹਾਂ ਦੀ recruitment ਏਥੇ ਇਸ ਤਰ੍ਹਾਂ ਹੁੰਦੀ ਹੈ। ਪੈਪਸੂ ਦਾ ਐਕਟ repeal ਕਰਕੇ ਜੋ ਏਥੇ Subordinate Services Selection Board ਦੇ ਰਾਹੀਂ ਭਰਤੀ ਕਰਨ ਦਾ ਤਰੀਕਾ ਹੈ ਉਹ ਲਾਗੂ ਕੀਤਾ ਜਾਏ। ਇਹ ਅਛੀ ਬਾਤ ਹੈ। Public Service Commission ਵਿਚ ਹਰੀਜਨਾਂ ਦਾ ਕੋਈ ਆਦਮੀ ਨਹੀਂ ਹੈ। ਇਹ ਸ਼ਕਾਇਤ ਹੈ ਕਿ ਬਹੁਤ ਸਾਰੀਆਂ ਸਰਵਿਸਾਂ ਬਾਕੀਆਂ ਨੂੰ ਦਿਤੀਆਂ ਜਾਂਦੀਆਂ ਹਨ ਅਤੇ ਸਾਨੂੰ ਨਹੀਂ ਦਿਤੀਆਂ ਜਾਂਦੀਆਂ ਕਿਉਂਕਿ ਸਾਡਾ ਅਗੇ ਕੋਈ ਨਹੀਂ। ਰਾਠੀ ਸਾਹਿਬ ਨੇ ਕੋਈ

[ਚੌਧਰੀ ਸੁੰਦਰ ਸਿੰਘ]

ਐਸੀ ਗੱਲ ਨਹੀਂ ਕਹੀ। ਜਿਹੜੀ ਅਸਲ ਗੱਲ ਕਹਿਣੀ ਚਾਹੀਦੀ ਸੀ ਉਹ ਨਹੀਂ ਕਹੀ। ਇਹ ਚੀਜ਼ ਉਨ੍ਹਾਂ ਨੇ cheap popularity ਲੈਣ ਵਾਸਤੇ ਕਿਹਾ ਹੈ। ਉਨ੍ਹਾਂ ਨੇ ਅਸਲ ਚੀਜ਼ ਨਹੀਂ ਕਹੀ। Subordinate Services Selection Board rules ਦੇ ਮੁਤਾਬਕ ਕੰਮ ਕਰਦਾ ਹੈ। ਉਹ ਚੰਗੀ ਤਰ੍ਹਾਂ interview ਕਰਦੇ ਹਨ। ਇਸ ਵਿਚ ਮਿਨਿਸਟਰ ਕੋਈ interference ਨਹੀਂ ਕਰਦੇ। ਬੋਰਡ ਵਿਚ integrity ਦੇ ਆਦਮੀ ਬੈਠੇ ਹਨ। (ਪਰਸ਼ੰਸਾ) ਸਰਕਾਰ ਦੀ ਆਪਣੀ ਮਰਜ਼ੀ ਨਹੀਂ ਚਲਦੀ। ਜੇ Subordinate Services Selection Board ਨਾ ਹੁੰਦਾ ਤਾਂ ਹਰੀਜਨਾਂ ਦਾ ਕੋਈ ਆਦਮੀ ਨਾ ਲਿਆ ਜਾਂਦਾ। ਉਹ ਮਿਨਿਸਟਰਾਂ ਜਾ ਮੈਂਬਰ ਨੂੰ ਨਹੀਂ ਪੁਛਦੇ। Automatically 21% ਹਰੀਜਨ ਭਰਤੀ ਹੁੰਦੇ ਚਲੇ ਜਾਂਦੇ ਹਨ। ਕਹਿੰਦੇ ਹਨ ਕਿ ਪੈਪਸ ਵਾਲੇ ਮਾਰੇ ਗਏ ਜਾਂ ਫਲਾਣੇ ਮਾਰੇ ਗਏ। Public Service Commission ਵਿਚ ਸਾਡਾ ਕੋਈ ਆਦਮੀ ਕਿਉਂ ਨਹੀਂ ਲਿਆ ਗਿਆ ? ਇਹ ਆਪਣੀ cheap popularity ਲਈ ਕਹਿੰਦੇ ਹਨ। ਅਸੀਂ ਤਾਂ ਖੁਸ਼ ਹਾਂ। ਸਪੀਕਰ ਸਾਹਿਬ, ਪੰਜਾਬ ਦੇ ਵਿਚ ਹਰੀਜਨਾਂ ਦੀ ਹਾਲਤ land reforms ਨਾਲ ਐਨੀ ਚੰਗੀ ਨਹੀਂ ਹੋਈ ਜਿੰਨੀ ਸਰਵਿਸਾਂ ਵਿਚ ਆਉਣ ਕਰਕੇ ਹੋਈ ਹੈ। ਸਾਰੇ ਹਿੰਦੁਸਤਾਨ ਵਿਚੋਂ ਅਸੀਂ ਹੀ ਇਹ ਕੰਮ ਚੰਗੀ ਤਰ੍ਹਾਂ ਕੀਤਾ ਹੈ।

ਚੌਧਰੀ ਬਲਬੀਰ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਦੀ ਸਪੀਚ ਸਮਝਣ ਲਈ interpreter ਚਾਹੀਦਾ ਹੈ।

ਚੌਧਰੀ ਸੁੰਦਰ ਸਿੰਘ : ਇਨ੍ਹਾਂ ਸ਼ਬਦਾਂ ਨਾਲ ਮੈਂ ਕਹਿੰਦਾ ਹਾਂ ਕਿ Subordinate Services Selection Board ਬਣਿਆ ਹੋਇਆ ਹੈ, ਇਹ ਬੜਾ ਚੰਗਾ ਹੈ। ਜਿਹੜੇ ਦੂਜੇ ਹਨ ਉਹ ਵੀ ਕਹਿੰਦੇ ਹਨ ਕਿ ਸਾਨੂੰ scheduled caste ਬਣਾਇਆ ਜਾਏ ਤਾਕਿ ਸਾਡੇ ਮੁੰਡੇ ਨੌਕਰ ਹੋ ਜਾਣ। ਮੈਂ ਮਿਨਿਸਟਰ ਇਨਚਾਰਜ ਨੂੰ ਕਹਾਂਗਾ ਕਿ ਸਰਵਿਸਾਂ ਵਿਚ ਕੁਝ ਕਮਜ਼ੋਰੀ ਆਈ ਹੈ। ਸਾਡਾ ਆਦਮੀ Public Service Commission ਵਿਚ ਕਿਉਂ ਨਹੀਂ ਲਿਆ ? ਅੱਜ ਬੋਰਡ ਵਿਚ ਸਰਦਾਰ ਗੁਰਬੰਤਾਂ ਸਿੰਘ ਦੀ ਸਿਫਾਰਸ਼ ਦੀ ਕੋਈ ਜ਼ਰੂਰਤ ਨਹੀਂ। ਸਾਡੇ ਨਾਲ sympathy ਕਰਨੀ ਹੈ ਤਾਂ Public Service Commission ਵਿਚ ਸਾਡਾ ਆਦਮੀ ਲਿਆ ਜਾਏ, ਸਾਰਾ ਕੰਮ ਠੀਕ ਹੋ ਜਾਏਗਾ। Subordinate Services Selection Board ਵਲੋਂ ਜਿਹੜੀਆਂ ਪੋਸਟਾਂ ਨਿਕਲਦੀਆਂ ਹਨ ਉਹ ਸਾਡੇ ਆਦਮੀਆਂ ਵਾਸਤੇ ਵੀ ਪੋਸਟਾਂ ਕਢਦੇ ਹਨ। ਕੋਈ ਵਜਾਹ ਨਹੀਂ ਕਿ Public Service Commission ਵਿਚ ਸਾਡਾ ਆਦਮੀ ਨਾ ਲਿਆ ਜਾਏ। ਇਹ ਚੀਜ਼ ਕਰਨ ਨਾਲ ਸਾਰਾ ਸਿਲਸਿਲਾ ਠੀਕ ਹੋ ਜਾਵੇਗਾ। ਮੈਂ ਮਿਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਡਰਾਈਵਰਾਂ ਅਤੇ ਭਾਖੜਾ ਡੈਮ ਦੇ ਕੁਝ ਛੋਟੇ ਮੁਲਾਜ਼ਮਾਂ ਦੀ ਭਰਤੀ Subordinate Services Selection Board ਦੇ purview ਵਿਚੋਂ ਕਢੀ ਹੈ ਉਨ੍ਹਾਂ ਨੂੰ ਦੁਬਾਰਾ ਬੋਰਡ ਦੇ ਰਾਹੀਂ ਭਰਤੀ ਕਰਨ ਦੀ ਕੋਸ਼ਿਸ਼ ਕਰਨ ਅਤੇ Public Services Commission ਵਿਚ ਸਾਡਾ ਆਦਮੀ ਲੈਣ। ਮੈਂ ਕੰਮ ਕਰਨ ਵਾਲਾ ਆਦਮੀ ਹਾਂ। ਮਿਹਰਬਾਨੀ ਕਰਕੇ ਸਰਵਿਸਾਂ ਨੂੰ ignore ਨਾ ਕਰੋ, ਇਹ ਖਤਮ ਹੋ ਜਾਣਗੀਆਂ ਕੀ ਇਸ ਤਰ੍ਹਾਂ ਕਰਕੇ ਸਾਨੂੰ ਮਾਰਨਾ ਹੈ ? ਮੈਂ ਆਪਣੇ ਖਿਆਲ ਤੇ stand ਕਰਦਾ ਹਾਂ।

ਮੈਂ ਜਾਣਦਾ ਹਾਂ ਕਿ ਜਿਹੜੀ ਸੁਤੰਤਰ ਪਾਰਟੀ ਬਣ ਰਹੀ ਹੈ ਜਾਂ ਕੋਈ ਹੋਰ ਪਾਰਟੀ ਬਣਾ ਰਹੇ ਹਰ, ਉਹ ਹੁਣ ਨਹੀਂ ਆਏਗੀ । ਇਸ ਵਾਸਤੇ ਇਹ ਬਿਲ ਠੀਕ ਹੈ। ਮੈਂ ਆਪਣੇ ਖਿਆਲਾਂ ਤੇ stand ਕਰਦਾ ਹਾਂ। ਮਾਸਟਰ ਗੁਰਬੰਤਾ ਸਿੰਘ ਤਕੜੇ ਹੋ ਕੇ services ਨੂੰ ਠੀਕ ਕਰਨ ਤਾਂ ਸਾਰਾ ਸਿਲਸਲਾ ਠੀਕ ਹੋ ਜਾਏਗਾ। (ਸਰਕਾਰੀ ਪੱਖ ਵਲੋਂ ਪਰਸ਼ੰਸਾ)

**ਸ੍ਰੀ ਸਪੀਕਰ** : ਆਪਣੇ points ਦੋ ਦੋ ਤਿੰਨ ਤਿੰਨ ਮਿੰਟ ਵਿਚ ਦਸ ਦਿਓ, ਮੈਂ motion put ਕਰਨੀ ਹੈ । (The hon. Members may please state their points within two or three minutes each as I have to put the motion).

**ਸਰਦਾਰ ਧਨਾ ਸਿੰਘ ਗੁਲਸ਼ਨ** (ਪੱਕਾ ਕਲਾਂ ਰਿਜ਼ਰਵਡ) ਸਪੀਕਰ ਸਾਹਿਬ, ਜਿਸ ਬਿਲ ਤੇ ਬਹਿਸ ਹੋ ਰਹੀ ਹੈ, ਇਸ ਵਿਚ ਜਿਹੜਾ ਐਕਟ repeal ਹੋ ਰਿਹਾ ਹੈ ਇਹ ਪੈਪਸੂ ਵਿਚ 1956 ਵਿਚ ਬਣਾਇਆ ਗਿਆ ਸੀ । ਜੋ ਹਰੀਜਨ ਮੈਂਬਰ ਸਨ ਉਨ੍ਹਾਂ ਦਾ ਇਤਰਾਜ਼ ਰਹਿੰਦਾ ਸੀ ਕਿ services ਵਿਚ ਹਰੀਜਨਾਂ ਨਾਲ ਬੇਇਨਸਾਫੀ ਹੋ ਰਹੀ ਹੈ, ਜੋ ਉਨ੍ਹਾਂ ਨੂੰ ਨੌਕਰੀਆਂ ਵਿਚ 20 ਫੀ ਸਦੀ ਹਕ ਦਿਤੇ ਗਏ ਹਨ ਉਹ ਪੂਰੇ ਨਹੀਂ ਹੋ ਰਹੇ । ਸਰਕਾਰ ਨੇ ਇਸ ਗਲ ਨੂੰ ਮਹਿਸੂਸ ਕਰਕੇ, 20 ਫੀ ਸਦੀ ਰਾਖਵੇਂ ਹਕ ਦੇਣ ਲਈ 2% backward classes ਅਤੇ 18% Scheduled Castes ਲਈ ਕਾਨੂੰਨ ਬਣਾਇਆ । ਉਹ ਕਾਨੂੰਨ ਉਥੇ ਅਮਲ ਵਿਚ ਨਹੀਂ ਆਇਆ । ਲੇਕਿਨ ਇਹ ਗਲ ਬੜੀ ਵਜ਼ਨਦਾਰ ਸੀ ਕਿ ਸਰਕਾਰ ਨੇ ਉਸ ਵੇਲੇ ਇਹ ਕਾਨੂੰਨ ਬਨਾਉਣ ਵੇਲੇ ਅਫਸਰਾਂ ਤੇ ਬੜੀ ਕੜੀ ਪਾਬੰਦੀ ਲਾਈ ਕਿ ਅਗਰ ਕਿਸੇ ਮਹਿਕਮੇਂ ਵਿਚ ਬੇਇਨਸਾਫੀ ਜ਼ਾਹਰ ਹੋਈ ਤਾਂ ਉਸ ਅਫਸਰ ਨੂੰ ਸਜ਼ਾ ਦਿਤੀ ਜਾਏਗੀ ।

ਤੇ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਬਜਾਏ ਇਸ ਕਨੂੰਨ ਨੂੰ ਪੰਜਾਬ ਦੇ ਕਨੂੰਨਾਂ ਵਿਚ merge ਕਰਨ ਦੇ ਔਰ ਇਸ ਨੂੰ ਇਸ ਤਰ੍ਹਾਂ ਖਤਮ ਕਰ ਦੇਣ ਦੇ ਇਸ ਪੈਪਸੂ ਦੇ ਕਾਨੂੰਨ ਨੂੰ ਸਾਰੇ ਪੰਜਾਬ ਤੇ ਲਾਗੂ ਕੀਤਾ ਜਾਣਾ ਚਾਹੀਦਾ ਸੀ । ਮੇਰੇ ਤੋਂ ਪਹਿਲੇ ਮਾਸਟਰ ਗੁਰਬਤਾ ਸਿੰਘ ਜੀ ਨੇ ਬੜੇ ਹੌਸਲੇ ਨਾਲ, ਬੜੀ ਦਲੇਰੀ ਨਾਲ ਅਤੇ ਬੜੀ ਉੱਚੀ ਅਵਾਜ਼ ਵਿਚ ਇਹ ਦਾਵਾ ਕੀਤਾ ਹੈ ਕਿ ਹਰੀਜਨਾਂ ਨਾਲ ਜਾਂ backward classes ਨਾਲ ਜਾਂ Scheduled castes ਨਾਲ ਕਿਸੇ ਥਾਂ ਤੇ ਕੋਈ ਬੇ-ਇਨਸਾਫੀ ਨਹੀਂ ਹੋਈ। ਮੈਂ ਸਮਝਦਾ ਹਾਂ ਕਿ ਹੋਣੀ ਵੀ ਨਹੀਂ ਚਾਹੀਦੀ ਕਿਉਂਕਿ ਜਦ Scheduled castes ਦੇ ਤਿੰਨ ਮਿਨਿਸਟਰ ਔਰ ਡਿਪਟੀ ਮਨਿਸਟਰ ਇਸ cabinet ਵਿਚ ਹਨ। ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹ ਇਹ ਦਾਵਾ ਕਰ ਕੇ ਆਪਣੀ ਨਾਵਾਕਫੀ ਜ਼ਾਹਰ ਕਰ ਰਹੇ ਹਨ । ਉਹ ਇਸ ਗੱਲ ਦਾ ਦਾਵਾ ਕਰਦੇ ਹਨ ਕਿ ਹਰੀਜਨਾ ਨਾਲ ਕਿਧਰੇ ਵੀ ਬੇਇਨਸਾਫੀ ਨਹੀਂ ਹੁੰਦੀ ਪਰ ਮੈਂ ਇਸ ਸਿਲਸਿਲੇ ਵਿਚ ਤੁਹਾਡੇ notice ਵਿਚ ਇਹ ਚੀਜ਼ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ Session ਵਿਚ ਮੈਨੂੰ ਇਕ question ਦੇ ਜਵਾਬ ਵਿਚ ਦਸਿਆ ਗਿਆ ਸੀ । ਮੈਨੂੰ ਅਫਸੋਸ ਹੈ ਕਿ ਉਹ ਜਵਾਬ ਮੈਂ ਆਪਣੇ ਨਾਲ ਨਹੀਂ ਲਿਆ ਸਕਿਆ..

**Mr. Speaker :** This is the third reading of the Bill. The hon. Member, if he desires, should make suggestions, etc. for the implementation of decisions etc. He should not go into the details now.

[Mr, Speaker]

ਤੁਸੀਂ ਇਸ ਤਰ੍ਹਾਂ ਕੋਸ਼ਿਸ਼ ਕਰੋ ਕਿ to the point ਗੱਲਾਂ ਕਰੋ ਇਹ ਨਹੀਂ ਕਿ ਕਿਉਂਕਿ ਹਰੀਜਨਾਂ ਦੀ ਗੱਲ ਆ ਗਈ ਹੈ ਇਸ ਲਈ ਇਸ ਨੂੰ ਲੈ ਕੇ ਬੈਠ ਜਾਉ।

(The hon. Member should try to be relevant and to the point. He should not try to go into unnecessary details simply because this thing concerns Harijans.)

**ਸਰਦਾਰ ਧਨਾ ਸਿੰਘ ਗੁਲਸ਼ਨ** : ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਇਕ ਸਵਾਲ ਵਿਚ Transport Department ਵਿਚ ਹਰੀਜਨਾਂ ਬਾਰੇ ਔਰ backward classes ਔਰ scheduled castes ਬਾਰੇ ਪੁਛਿਆ ਸੀ..

**ਸ੍ਰੀ ਸਪੀਕਰ** : ਤੁਸੀਂ 1st reading ਵਾਲੀ discussion ਨਾ ਕਰੋ ਜਿਸ ਤਰ੍ਹਾਂ ਚੌਧਰੀ ਸੁੰਦਰ ਸਿੰਘ ਨੇ ਕੀਤਾ ਹੈ। ਤੁਸੀਂ 3rd reading ਵਾਲੀ debate ਕਰੋ।

(The hon. Member while discussing the bill should not take it as its 1st reading as was done by Chaudhri Sunder Singh. He should keep in mind that it is 3rd reading of the bill.)

**ਸਰਦਾਰ ਧਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਬਹੁਤ ਨਹੀਂ ਕਹਿਣਾ। ਮੈਂ ਤਾਂ ਦਸ ਰਿਹਾ ਸੀ ਕਿ ਮੈਂ Transport ਬਾਰੇ ਇਕ ਸਵਾਲ ਪੁਛਿਆ ਸੀ ਕਿ ਉਸ Department ਵਿਚ ਕੁਲ ਕਿਤਨੇ ਮੁਲਾਜ਼ਮ ਹਨ ਔਰ ਉਨ੍ਹਾਂ ਵਿਚ ਹਰੀਜਨ ਕਿਤਨੇ ਹਨ ਔਰ ਕਿਸ ਅਹੁਦੇ ਤੇ ਹਨ। ਤਾਂ ਉਸ ਦਾ ਜੋ ਜਵਾਬ ਦਿੱਤਾ ਗਿਆ ਸੀ ਉਸ ਤੋਂ ਪਤਾ ਲਗਦਾ ਸੀ ਕਿ ਅਵਲ ਤਾਂ ਉਹ ਬਹੁਤ ਥੋੜੇ ਸਨ ਔਰ ਜੋ ਸਨ ਉਹ ਜਾਂ ਤਾਂ ਹਾਕਾਂ ਮਾਰਨ ਵਾਲੇ ਸਨ ਜਾਂ ਚੌਕੀਦਾਰ ਸਨ। ਕੋਈ ਵੀ ਹਰੀਜਨ ਉਤਲੇ ਮੁਲਾਜ਼ਮਾਂ ਵਿਚ ਨਹੀਂ ਸੀ।

ਇਸੇ ਤਰ੍ਹਾਂ ਪੁਲਸ ਦੇ ਮਹਿਕਮੇ ਬਾਰੇ ਵੀ ਸਵਾਲ ਦੇ ਜਵਾਬ ਵਿਚ ਦਸਿਆ ਗਿਆ, ਜਦ ਇਹ ਪੁਛਿਆ ਗਿਆ ਕਿ ਉਸ ਮਹਿਕਮੇ ਵਿਚ ਕਿਤਨੇ ਹਰੀਜਨ ਹਨ—

**ਸ੍ਰੀ ਸਪੀਕਰ** : Order please. 3rd reading ਵਾਲੀ debate ਕਰੋ। (This is 3rd reading of the Bill. While speaking the hon. Member should keep it in mind.)

**ਸਰਦਾਰ ਧਨਾ ਸਿੰਘ ਗੁਲਸ਼ਨ** : ਮੈਂ ਇਹ ਇਸ ਲਈ ਦਸ ਰਿਹਾ ਹਾਂ ਕਿਉਂਕਿ ਮਾਸਟਰ ਜੀ ਨੇ ਦਸਿਆ ਹੈ ਕਿ ਹਰੀਜਨਾਂ ਨਾਲ ਕੋਈ ਬੇ-ਇਨਸਾਫੀ ਨਹੀਂ ਹੋਈ। ਮੈਂ ਥੋੜੇ ਲਫ਼ਜ਼ਾਂ ਵਿਚ ਆਪਣੀ ਗੱਲ ਪੂਰੀ ਕਰ ਦਿਆਂਗਾ। ਮੈਂ ਜ਼ਿਆਦਾ ਵਕਤ ਨਹੀਂ ਲੈਣਾ। ਮੈਂ ਪੁਲਸ ਬਾਰੇ ਦਸ ਰਿਹਾ ਸੀ। ਅਵਲ ਤਾਂ ਇਨ੍ਹਾਂ ਦੇ ਬਹੁਤ ਸਾਰਿਆਂ ਮਹਿਕਮਿਆਂ ਵਿਚੋਂ reports ਨਹੀਂ ਆਈਆਂ, ਸਿਰਫ ਇਕ ਮਹਿਕਮੇ ਵਿਚੋਂ ਆਈ ਹੈ ਜਿਸ ਬਾਰੇ ਦਸਿਆ ਗਿਆ ਸੀ ਕਿ ਕਿਤਨੇ ਕਿਤਨੇ D.S.Ps., Inspectors, Sub-Inspectors, Head Constables ਔਰ Constables ਹਰੀਜਨ ਹਨ। ਲੇਕਿਨ ਸਪੀਕਰ ਸਾਹਿਬ, ਇਸ ਦਾ ਮੈਂ ਇਕ ਨਮੂਨਾ ਦਿੰਦਾ ਹਾਂ। ਮੈਂ ਤੁਹਾਡਾ ਜ਼ਿਆਦਾ ਵਕਤ ਨਹੀਂ ਲੈਣਾ। ਇਨ੍ਹਾਂ ਦਸਿਆ ਹੈ ਕਿ ਜਿਥੇ ਕੁਲ D.S.Ps. 67 ਹਨ ਉਨ੍ਹਾਂ ਵਿਚੋਂ ਹਰੀਜਨ ਕੇਵਲ ਦੋ ਹਨ। ਇੰਸਪੈਕਟਰ 113 ਵਿਚੋਂ 3 ਹਰੀਜਨ, ਸਬ-ਇੰਸਪੈਕਟਰ 917 ਵਿਚੋਂ 16, Assistant

Sub-Inspector 1381 ਵਿਚੋਂ 35 ਹਰੀਜਨ, Head Constable 3565 ਵਿਚੋਂ 160 ਅਤੇ ਕਾਂਸਟੇਬਲ 26624 ਵਿਚੋਂ ਬਹੁਤ ਥੋੜੇ ਹਰੀਜਨ ਲਾਏ ਗਏ ਹਨ। ਇਹ ਹੈ ਨਮੂਨਾ ਇਸ ਗੱਲ ਦਾ ਜਿਹੜੀ ਇਨ੍ਹਾਂ ਇਹ ਕਹੀ ਹੈ ਕਿ ਹਰੀਜਨਾਂ ਨਾਲ ਬੇ-ਇਨਸਾਫੀ ਨਹੀਂ ਹੋ ਰਹੀ। 67 ਵਿਚੋਂ ਸਿਰਫ ਦੋ Scheduled Castes ਦੇ D.S.P. ਹਨ, ਹਾਲਾਂਕਿ ਹਿਸੇ ਨਾਲ ਇਹ 14 ਬਣਦੇ ਹਨ। ਇਸੇ ਤਰ੍ਹਾਂ Inspectors ਹਨ, ਜਿਹੜੇ ਕੁਲ 226 ਹਨ ਔਰ ਉਨ੍ਹਾਂ ਵਿਚੋਂ ਹਰੀਜਨ ਕੇਵਲ ਤਿੰਨ ਹਨ ਹਾਲਾਂਕਿ ਚਾਹੀਦੇ 43 ਹਨ। ਇਸੇ ਤਰ੍ਹਾਂ Sub-Inspectors 900 ਹਨ ਔਰ.....

**Mr. Speaker** : Order Please.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਇਸ ਲਈ ਇਹ ਦਸ ਰਿਹਾ ਹਾਂ ਕਿਉਂਕਿ ਇਨ੍ਹਾਂ ਫਰਮਾਇਆ ਹੈ ਕਿ ਹਰੀਜਨਾਂ ਨਾਲ ਇਨਸਾਫ ਹੋ ਰਿਹਾ ਹੈ।

**Mr. Speaker :** No remarks about the integrity of the members of the Subordinate Services Selection Board should form part of the proceedings of the Sabha. But so far as the question of principle or constitution of the Board is concerned, it is perfectly relevant to the debate.

मैं नहीं चाहता कि Subordinate Services Selection Board की integrity पर कोई discussion हो (I do not like that there should be any discussion on the integrity of the Selection Board.)

**उद्योग मन्त्री** : बिल्कुल ठीक है।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਇਸੇ ਤਰ੍ਹਾਂ ਜੋ ਪਿਛਲੇ ਪੁਰਾਣੇ ਹਰੀਜਨ ਮੁਲਾਜ਼ਮ ਲਗੇ ਹੋਏ ਹਨ, ਉਨ੍ਹਾਂ ਦੀ ਤਰੱਕੀ ਦਾ ਜਦ ਮਾਮਲਾ ਆਉਂਦਾ ਹੈ ਤਾਂ ਉਨ੍ਹਾਂ ਤੇ ਬੜਾ ਭਾਰੀ ਅੜਿਕਾ ਲਗਾ ਦਿੱਤਾ ਜਾਂਦਾ ਹੈ ਔਰ ਕਿਹਾ ਜਾਂਦਾ ਹੈ ਕਿ ਤੁਸੀਂ ਪੁਰਾਣੇ ਲਗੇ ਹੋਏ ਹੋ ਇਸ ਲਈ ਤੁਹਾਨੂੰ ਪੁਰਾਣੇ ਲਿਹਾਜ਼ ਨਾਲ, ਪੁਰਾਣੇ grades ਦੇ ਮੁਤਾਬਕ ਹੀ ਤਰੱਕੀ ਮਿਲਣੀ ਹੈ। ਸਿਰਫ ਇਕ ਮਹਿਕਮੇ ਵਿੱਚ ਹੀ ਨਹੀਂ ਬਲਕਿ ਹਰ ਥਾਂ ਤੇ ਮੈਨੂੰ ਇਸ ਤਰ੍ਹਾਂ ਦਾ ਖਤਰਾ ਨਜ਼ਰ ਆ ਰਿਹਾ ਹੈ। ਇਹ ਕੋਈ ਅਫਵਾਹ ਹੀ ਨਹੀਂ ਬਲਕਿ ਅਖਬਾਰਾਂ ਵਿਚ ਵੀ ਨਿਕਲਿਆ ਹੈ ਕਿ backward classes ਵਿਚ ਇਕ ਹਜ਼ਾਰ ਰੁਪਏ ਸਾਲ ਤੋਂ ਘਟ ਆਮਦਣ ਵਾਲੇ ਸਾਰੇ ਲੋਕਾਂ ਨੂੰ ਸ਼ਾਮਲ ਕਰ ਲਿਆ ਜਾਵੇਗਾ। ਇਸ ਤੋਂ ਜ਼ਾਹਰ ਹੁੰਦਾ ਹੈ ਕਿ backward classes ਵਿਚ ਇਕ ਹਜ਼ਾਰ ਤੋਂ ਘਟ ਆਮਦਣ ਵਾਲਿਆਂ ਲੋਕਾਂ ਨੂੰ ਪਾ ਕੇ ਉਨ੍ਹਾਂ ਨੂੰ ਜਿਹੜੀਆਂ ਰਿਆਇਤਾਂ ਇਸ ਵੇਲੇ ਮਿਲ ਰਹੀਆਂ ਹਨ ਉਹ ਘਟਾ ਦਿਤੀਆਂ ਜਾਣਗੀਆਂ। ਇਸ ਬਾਰੇ ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਹਾਲੇ ਹਰੀਜਨਾਂ ਅਤੇ scheduled castes ਦੀ ਹਾਲਤ ਤਰਸ ਯੋਗ ਹੈ ਔਰ ਇਹ ਗੱਲ ਇਸ ਤੋਂ ਵੀ ਸਾਬਤ ਹੋ ਜਾਂਦੀ ਹੈ ਕਿ ਹੁਣ ਜਿਹੜੀਆਂ ਪੰਚਾਇਤ ਸੰਮਤੀਆਂ ਦੀਆਂ elections ਹੋਈਆਂ ਹਨ ਉਨ੍ਹਾਂ ਵਿਚ ਹਰੀਜਨ ਮੁਸ਼ਕਲ ਨਾਲ ਇਕ ਫੀ ਸਦੀ votes ਦੀ ਰਾਹੀਂ ਚੁਣੇ ਗਏ ਹਨ। ਬਾਕੀ ਸਾਰੇ co-opt ਕੀਤੇ ਗਏ ਹਨ। ਇਸ ਤੋਂ ਜ਼ਾਹਰ ਹੁੰਦਾ ਹੈ ਕਿ scheduled castes ਨਾਲ ਵਿਤਕਰਾ ਹੋ ਰਿਹਾ ਹੈ। ਤੁਸੀਂ ਦੇਖੋ, Deputy

[ਸਰਦਾਰ ਧੰਨਾ ਸਿੰਘ ਗੁਲਸ਼ਨ]

Superintendent, Jails ਵਿਚੋਂ ਇਕੋ ਹੀ scheduled castes ਦਾ ਸਰਦਾਰ ਸ਼ੇਰ ਸਿੰਘ ਸੀ ਜਿਸ ਗਰੀਬ ਨੂੰ ਇਨ੍ਹਾਂ ਫਿਰੋਜ਼ਪੁਰ ਵਿਚ ਖਤਮ ਕਰ ਦਿੱਤਾ ਹੈ। ਇਹੀ ਹਾਲ ਹਰ ਥਾਂ ਤੇ scheduled castes ਦਾ ਹੋ ਰਿਹਾ ਹੈ। ਪਰ ਮਾਸਟਰ ਗੁਰਬੰਤਾ ਸਿੰਘ ਕਹਿੰਦੇ ਹਨ ਕਿ ਹਰ ਥਾਂ ਤੇ ਉਨ੍ਹਾਂ ਨਾਲ ਇਨਸਾਫ ਹੋ ਰਿਹਾ ਹੈ। ਇਹ ਆਪ ਹੀ ਵੇਖ ਲੈਣ, ਜੋ ਸਵਾਲ ਦਾ ਜਵਾਬ ਉਨ੍ਹਾਂ ਦਿੱਤਾ ਹੋਇਆ ਹੈ ਉਸ ਨੂੰ ਵੇਖ ਕੇ ਆਪਣੀ ਰਾਏ ਬਣਾ ਲੈਣ।

**उद्योग मंत्री** (श्री मोहन लाल): स्पीकर साहब, इस के मुतल्लिक कोई नई बात नहीं की गई। श्री धन्ना सिंह गुलशन फरमा रहे थे कि पुलिस की higher services में हरिजनों की percentage कम है। मैं उन्हें बताना चाहता हूं कि higher posts में काफी हिस्सा promotion का होता है और direct recruitment बहुत कम होती है और promotion तभी होती है अगर बुनियाद को पूरा कर पाए इस लिए पुलिस में और पटवारियों में उन की percentage 21 की बजाए 50 कर दी और हमारा यत्न है कि उन के साथ इन्साफ हो।

**Mr. Speaker** : Question is.

That the Punjab Repealing Bill be passed.

The House then divided

Ayes : 47

Noes : 15

*The motion was declared carried.*

AYES

1. Abdul Ghaffar Khan, Khan.
2. Abhai Singh, Shri.
3. Amar Nath Sharma, Shri.
4. Amar Nath Vidyalankar, Shri.
5. Bakhtawar Singh Rai, Gyani.
6. Balwant Rai Tayal, Shri.
7. Balwant Singh, Sardar.
8. Bhag Singh, Chaudhri.
9. Bhag Singh, Sardar.
10. Bhupinder Singh, Sardar.
11. Chanda Singh, Sardar.
12. Dalbir Singh, Shri.
13. Dasondha Singh, Chaudhri.
14. Gorakh Nath, Shri.
15. Gurbachan Singh Bajwa, Sardar.
16. Guran Dass Hans, Bhagat.
17. Gurbanta Singh, Sardar.
18. Harbans Lal, Shri.
19. Harbans Singh, Sardar.
20. Harbhagwan Maudgil, Shri.

21. Hari Ram, Shri.
22. Harnam Singh, Sardar.
23. Harparkash Kaur, Bibi.
24. Jagat Ram, Shri.
25. Krishna Sethi, Shrimati.
26. Kundan Lal, Shri.
27. Mani Ram, Shri.
28. Mihan Singh, Sardar.
29. Multan Singh, Shri.
30. Narinjan Singh, Sardar.
31. Niranjan Singh Talib, Sardar.
32. Parkash Kaur, Shrimati.
33. Parma Nand, Dr.
34. Partap Singh, Bakshi.
35. Paul Singh, Sardar.
36. Rala Ram, Shri.
37. Ram Piara, Shri.
38. Ram Parkash, Shri.
39. Roshan Lal, Shri.
40. Sadhu Singh, Sant.
41. Sant Ram, Shri.
42. Shri Krishan Shastri, Shri.
43. Sneh Lata, Shrimati.
44. Siri Chand, Chaudhri.
45. Suraj Bhan, Shri.
46. Suraj Mal, Chaudhri.
47. Umrao Singh, Shri.

NOES

1. Abdul Ghani Dar, Maulvi.
2. Balbir Singh, Chaudhri.
3. Baldev Prakash, Dr.
4. Balram Das Tandon, Shri.
5. Baru Ram, Chaudhri.
6. Bhala Ram, Shri.
7. Dhanna Singh Gulshan, Sardar.
8. Dharam Singh Rathi, Chaudhri.
9. Inder Singh, Chaudhri.
10. Jagat Narain Chopra, Shri.
11. Mahesh Indra Singh, Col, Raj-adhiraj.
12. Mangal Sein, Shri.
13. Sher Singh, Shri.
14. Teja Singh, Subedar.
15. Udham Singh, Sardar.

## QUESTIONOF PRIVILEGE

**श्री अध्यक्ष** : सरदार ऊधम सिंह की तरफ से एक चीज़ आई है पहले मैं उस को लेना चाहता हूं। उन्हों ने लिखा है : (I have received a letter from Sardar Udham Singh. I want to take up that first. He has written to say :

श्रीमान स्पीकर साहिब,

मैं हिन्द समाचार अखबार मौरखा 21-9-61 में छपे ग़लत अल्फ़ाज़ के खिलाफ़ एक प्रिविलेज का सवाल अर्ज़ करना चाहता हूं जो कि मैं ने बाकायदा आप की खिदमत में लिख कर भेज दिया है।

[श्री अध्यक्ष]

आज चूंकि सवालात का वक्त हटा दिया गया है लिहाजा मुझे यह सवाल अब इस बिल के बाद पेश करने का मौका दिया जाए, या मुझे वक्त दिया जाए कि मैं इस सवाल को कब पेश करूं।

(हस्ताक्षर) ऊधम सिंह,
एम० एल० ए०,
27-9-61

I wish to raise a question of Privilege under Rule 268 of the Assembly Rules in respect of the publication of an incorrect report of the proceedings of the Vidhan Sabha in the daily Hind Samachar, dated 21st September, 1961 regarding the alleged remarks made by the Speaker on the walk-out staged by the members of the Panthic Group on the 20th September, 1961. The said newspaper says that 'they were staging a walk-out on account of their own mistake and बेवकूफी'. The Hon'ble Speaker did not use the word बेवकूफी. All he said was 'were the Panthic Group staging a walk-out against my ruling or on account of their own mistake in drafting.'.

The said Paper in misreporting the proceedings of the House has committed a breach of Privilege and the Hon'ble Speaker is requested to give his consent to the moving of the following motion :—

> "The Hind Samachar in misreporting the proceedings of the Vidhan Sabha in its issue, dated 21st September, 1961, regarding the walk-out staged by the Akali Members has committed a breach of Privilege of the House."

11 a.m.

जब यह सुबह मुझे दी गई तो मैंने कहा था कि आप official report देख लें, उसके साथ compare कर लें। सैक्रेटरी साहिब ने मुझे बताया है कि official record में लफ़ज़ "बेवकूफी" नहीं है। मैं भी बड़ा हैरान था कि कैसे यह बात उस अखबार ने दे दी। समझ नहीं आती कि उन्हों ने क्यों यह misreport की है।

जब इनकी adjournment motion आई थी तो मैंने यह ruling दी थी कि adjournment motion एक single specific matter की होनी चाहिए। इनकी adjournment motion में चार different subjects थे। इसलिए मैंने उसे out of order करार दे दिया था। जब वह walk-out कर गए तो मैंने कहा था कि उन्हों ने अपनी ग़लती की वजह से walk-out किया है, मेरी ruling के खिलाफ़ walk-out नहीं किया। लेकिन "हिन्द समाचार" में "बेवकूफी" का लफ़ज़ उन्हों ने अपने आप add कर दिया। मेरा विचार है कि अगर लाला जी अपने paper में इसे regret कर दें और contradiction issue कर दें तो बेहतर होगा।

(When this matter was brought to my notice in the morning, I had asked that the report in the newspaper be compared with the official report. The Secretary has told me that the word 'बेवकूफी' does not occur in the record. I was surprised as to how the newspaper published such a thing. I wonder why they have misreported it.

When the adjournment motion in question was taken up, I had given my ruling that it should have dealt with a single specific matter. In fact, the adjournment motion dealt with four different matters. Therefore, on that ground I declared it out of order. When the members of the Panthic Group staged a walk-out I remarked that they were doing so because of their own mistake and not against my ruling. But the 'Hind Samachar' has added the word 'बेवकूफी' on its own in the news item. I think it will be better if Lala Ji offers a regret in his paper and issues a *contradiction to this effect.)

**लाला जगत नारायण चोपड़ा** : यह तो जनाब Editor का काम है, वही दे सकता है।

**श्री अध्यक्ष**: तो अगर इसे privilege का issue treat कर लें तो आप को एतराज तो न होगा ? (Then the hon. Member will have no objection if this were treated as a privilege issue?)

**लाला जगत नारायण चोपड़ा**: मैं तो, जनाब, इसमें कुछ कर ही नहीं सकता। जो कुछ करना है Editor ने ही करना है।

**श्री अध्यक्ष** : आप उनको कह दें। (The hon. Member may ask him to do so.)

**लाला जगत नारायण चोपड़ा** : मैं तो इतना ही कर सकता हूं कि जो कुछ आप ने कहा है वह उन्हें convey कर दूँ।

**श्री अध्यक्ष** : एक दो दिन तक इस पर regret करते हुए contradiction कर दें। अगर ऐसा न किया गया तो मैं इस मामले को Privileges Committee के पास भेज दूँगा। (The paper should offer regret over it and publish a contradiction within a day or two failing which I will be obliged to refer this matter to the Committee of Privileges.)

**लाला जगत नारायण चोपड़ा** : मैं उनको कह दूंगा।

**श्री अध्यक्ष** : आप उन्हें फौरन चिटठी लिख दें। जो लफ़ज उस दिन मैं ने use किए वह भी भेज दें और उन्हें कह दें कि regret के साथ contradiction issue कर दें। इस चीज़ को इतना तूल देने की क्या जरूरत है ? (*A letter should immediately be sent to the Editor of the paper. A copy of the observations made by me on that day be also sent to him and he should be asked to contradict the news which has been objected to and also express regret for it. I do not think any useful purpose will be served by stretching this matter.)

---

**Note* : —A contradiction and regret was published in the Paper in its issue, dated 28th September, 1961, and the matter was treated as closed under orders of the Speaker.

THE PUNJAB LAWS (EXTENSION No. 11) BILL, 1961.

**Minister for Industries** (Shri Mohan Lal) : Sir, I beg to introduce the Punjab Laws (Extension No. 11) Bill.

**Minister for Industries** : Sir, I beg to move—

That the Punjab Laws (Extension No. 11) Bill be taken into consideration at once.

**Mr. Speaker** : Motion moved—

That the Punjab Laws (Extension No. 11) Bill be taken into consideration at once.

**श्री मंगल सैन** (रोहतक) : स्पीकर साहिब, मन्त्री महोदय इस बिल के द्वारा कुछ कानून पंजाब के उस इलाका में लागू कराना चाहते हैं जहां पर पहले वह लागू नहीं हैं। इस के द्वारा Punjab Copying Fees Act को erstwhile Pepsu areas में लागू कर रहे हैं। मैं समझता हूं कि वे लोग पहले ही taxes के बोझ तले दबे हुए हैं। वह और taxes देने के समर्थ नहीं हैं। इसलिए अगर Copying fees को न बढ़ाया जाए तो अच्छा है।

इसके साथ ही गवर्नमेंट यह भी चाहती है कि Punjab Town Improvement Act को भी उन इलाकों में लागू किया जाए। स्पीकर साहिब, इस विषय पर पहले भी काफी वाद-विवाद हो चुका है और हो सकता है कि मन्त्री महोदय इस बात पर नाराज़ हों और कहें कि शायद मैंने इस subject को specialize कर लिया है लेकिन फिर भी बड़े अदब से कहता हूं कि Town Improvement के नाम पर पंजाब में पहले ही धान्धली मची हुई है। विचार करने का विषय तो यह है कि आज किन हालात में इसे उन इलाकों पर लागू किया जा रहा है। दरअसल Town Improvement Act वहां लागू किया जाता है जहां गवर्नमैंट ने अपने खास आदमियों को accommodate करना हो। हो सकता है कि वज़ीर साहिब थोड़ा disturb भी हों और कहें कि यह नावाजिब बात है लेकिन अगर ठंडे दिल से अपने गरेबां में मुंह डालकर देखेंगे तो वह खुद इस बात को महसूस करेंगे कि जो मैं कह रहा हूं हालत उससे भी ज्यादा खराब है। हमें इस बात का तलख तजरुबा है कि इन्होंने अपनी पार्टी के कई आदमी Improvement Trust के चेयरमैन लगाए हुए हैं। उन्होंने क्या २ किया ? वे public के लिए सरदर्दी का कारण बने हुए हैं। बजाए इसके कि वह slum areas को साफ करने की स्कीमें बनाते बजाय इसके कि लोगों के लिए साफ और सुथरे मकान बनाने का प्रबन्ध करते, बजाय इसके कि गलियों और नालियों को साफ रखने के लिए यथोचित प्रबन्ध करवाते, उन्होंने ऐसे काम किये हैं जो कि वहां पर झगड़ों के कारण बने हुए हैं। मैं जनाब किस किस की बातें आप के सामने वर्णन करूं ? रोहतक की मिसाल आपके सामने एक ज़िन्दा मिसाल है। वहां वह वह चीज़ें होती हैं जो नहीं होनी चाहिएं। वहां मेहनत करके slum areas को साफ किया जा सकता था, जहां पानी का बन्दोबस्त नहीं वहां पानी का बन्दोबस्त किया जा सकता था, सड़कों का प्रबन्ध किया जा सकता था शहर का सुधार

**Mr. Deputy Speaker** : Order, order.

**ਸਰਦਾਰ ਉਮਰਾਉ ਸਿੰਘ** : ਮੈਂ ਇਹ ਸੱਚੀ ਗੱਲ ਹੀ ਕਰ ਰਿਹਾ ਹਾਂ । ਤੇ ਮੈਂ ਬੇਨਤੀ ਕਰਦਾ ਹਾਂ ਕਿ ਇਹ motion ਹਾਊਸ ਨੂੰ reject ਕਰਨੀ ਚਾਹੀਦੀ ਹੈ ਅਤੇ ਇਸ ਬਿਲ ਨੂੰ ਛੇਤੀ ਤੋਂ ਛੇਤੀ ਪਾਸ ਕਰਨਾ ਚਾਹੀਦਾ ਹੈ । ਇਹ ਠੀਕ ਹੈ ਕਿ ਇਸ ਬਿਲ ਵਿਚ ਕੁਝ defects ਹਨ ਅਤੇ ਮੈਨੂੰ ਵੀ ਕੁਝ ਕਲਾਜ਼ਾਂ ਤੇ ਇਤਰਾਜ਼ਾਤ ਹਨ ਲੇਕਿਨ ਮੈਂ ਇਸ motion ਨੂੰ ਫਿਰ ਵੀ ਠੀਕ ਨਹੀਂ ਸਮਝਦਾ ਕਿਉਂਕਿ ਹੁਣ ਇਸ ਅਸੈਂਬਲੀ ਦੀ ਮਿਆਦ ਖਤਮ ਹੋਣ ਵਾਲੀ ਹੈ ਅਤੇ ਜੇਕਰ ਅਸੀਂ ਇਸ ਵਕਤ ਇਸ ਬਿਲ ਨੂੰ ਪਾਸ ਨਾ ਕੀਤਾ ਤਾਂ ਫਿਰ ਇਹ ਹੋਰ ਦੋ ਸਾਲ ਤਕ ਲਮਕਦਾ ਰਹੇਗਾ । ਹਾਂ ਜੇਕਰ ਇਹ ਬਿਲ ਦੋ ਸਾਲ ਪਹਿਲਾਂ ਆਇਆ ਹੁੰਦਾ ਤਾਂ ਮੈਂ ਵੀ ਇਸ motion ਨੂੰ support ਕਰਦਾ ਅਤੇ ਖੁਦ ਇਸ ਬਿਲ ਨੂੰ Select Committee ਦੇ ਸਪੁਰਦ ਕਰਨ ਦੀ motion ਪੇਸ਼ ਕਰਦਾ ਲੇਕਿਨ ਹੁਣ ਇਹ ਮੌਕਾ ਹਥੋਂ ਨਹੀਂ ਜਾਣ ਦੇਣਾ ਚਾਹੀਦਾ ਵਰਨਾ ਅਸੀਂ ਜਨਤਾ ਨੂੰ ਕੀ ਜਵਾਬ ਦੇਵਾਂਗੇ ਜੋ ਸਾਨੂੰ ਪੁਛੇਗੀ ਕਿ ਇਹ ਸਾਡੀ ਆਵਾਜ਼ ਦੇ ਨਾਲ ਬਿਲ ਆਇਆ ਸੀ ਪਰ ਤੁਸੀਂ ਪਾਸ ਨਹੀਂ ਕੀਤਾ । ਇਸ ਲਈ ਇਸ ਬਿਲ ਨੂੰ ਨਾ Select Committee ਨੂੰ ਅਤੇ ਨਾ public opinion ਲਈ ਭੇਜਣਾ ਚਾਹੀਦਾ ਹੈ । ਜਿਹੜੇ ਇਸ ਵਿਚ ਨੁਕਸ ਰਹਿ ਗਏ ਹਨ ਉਨ੍ਹਾਂ ਨੂੰ ਜਦੋਂ clause by clause discussion ਹੋਵੇਗੀ ਉਸ ਵਕਤ ਦਰੁਸਤ ਕਰਨ ਦਾ ਜਤਨ ਕਰਾਂਗੇ ਅਤੇ ਹੋ ਸਕਦਾ ਹੈ ਵਜ਼ੀਰ ਸਾਹਿਬ ਸਾਡੀਆਂ ਦਲੀਲਾਂ ਨੂੰ ਮੰਨ ਲੈਣ । ਤੇ ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਖੱਟੇ ਪਾਣਾ ਕਿਸਾਨ ਲਈ ਬੜਾ ਭਾਰੀ ਧੱਕਾ ਹੈ । ਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਵਿਚ ਕੁਝ ਅਜਿਹੀਆਂ ਚੀਜ਼ਾਂ ਹਨ ਜਿਨ੍ਹਾਂ ਬਾਰੇ ਵਜ਼ੀਰ ਸਾਹਿਬ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਅਤੇ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਦੀ ਦਰੁਸਤੀ ਹੋ ਸਕਦੀ ਹੈ ਤਾਂ ਕਰਨ । ਇਹ ਜੋ ਯੂਨੀਵਰਸਟੀ ਬਣ ਰਹੀ ਹੈ ਇਸਦੀ constitution ਕਲਾਜ਼ 10 ਵਿਚ ਦਿਤੀ ਗਈ ਹੈ । ਇਸ ਬੋਰਡ ਵਿਚ 3 ਤਾਂ ਗੌਰਮੈਂਟ ਦੇ ਸੈਕਟਰੀ ਮੈਂਬਰ ਹੋਣੇ ਹਨ 6 ਮੈਂਬਰ ਗੌਰਮੈਂਟ ਨੇ ਨਾਮਜ਼ਦ ਕਰਨੇ ਹਨ ਅਤੇ ਦੋ ਮੈਂਬਰ registered graduates ਨੇ ਚੁਣਨੇ ਹਨ । ਇਹ ਜੋ ਬੋਰਡ ਦੀ ਬਣਤਰ ਹੈ ਮੈਨੂੰ ਇਸਤੇ ਇਤਰਾਜ਼ ਹੈ । ਇਹ ਯੂਨੀਵਰਸਟੀ ਵੀ autonomous ਬਾਡੀ ਹੋਵੇਗੀ ਪਰ ਇਸ ਵਿਚ ਨਾਮਜ਼ਦ element ਬਹੁਤ ਜ਼ਿਆਦਾ ਹੈ ਅਤੇ ਇਸ ਵਿਚ ਸਿਰਫ ਦੋ ਮੈਂਬਰ ਹੀ registered graduates ਵਲੋਂ elected ਹੋਣਗੇ ਅਤੇ ਬਾਕੀ ਦੇ ਸਾਰੇ ਜਾਂ ਤਾਂ ਸਰਕਾਰ ਦੇ ਸੈਕਟਰੀ ਹੋਣੇ ਹਨ ਜਾਂ ਸਰਕਾਰ ਦੇ ਨਾਮਜ਼ਦ ਆਦਮੀ । ਕਿਸੇ ਵੀ autonomous ਬਾਡੀ ਦੀ ਤਸ਼ਕੀਲ ਇਸ ਤਰ੍ਹਾਂ ਨਹੀਂ ਹੋਣੀ ਚਾਹੀਦੀ । ਯੂਨੀਵਰਸਟੀ ਦੇ autonomous ਹੋਣ ਕਰਕੇ ਨਾ ਤਾਂ ਇਹ ਗੌਰਮੈਂਟ ਉਨ੍ਹਾਂ ਨੂੰ ਕੁਝ ਕਹਿ ਸਕਦੀ ਹੈ ਤੇ ਦਖਲ ਦੇ ਸਕਦੀ ਹੈ ਅਤੇ ਨਾ ਹੀ ਇਸ ਹਾਊਸ ਨੂੰ ਕੁਝ ਕਹਿਣ ਦਾ ਅਖਤਿਆਰ ਹੈ । ਗੌਰਮੈਂਟ ਦਾ ਤਾਂ ਫਿਰ ਵੀ ਉਸ ਵਿਚ ਨੁਕਤਾਨਿਗਾਹ ਆ ਸਕਦਾ ਹੈ ਲੇਕਿਨ ਇਸ ਹਾਊਸ ਦੀ ਉਸ ਵਿਚ ਕੋਈ ਨੁਮਾਇੰਦਗੀ ਨਹੀਂ ਹੈ । ਮੌਜੂਦਾ ਜੋ ਪੰਜਾਬ ਯੂਨੀਵਰਸਟੀ ਹੈ ਉਸ ਵਿਚ ਦੋ ਮੈਂਬਰ ਅਪਰ ਹਾਊਸ ਦੇ ਤੇ 5 ਮੈਂਬਰ ਸਾਡੇ ਇਸ ਹਾਊਸ ਵਿਚੋਂ ਉਥੇ ਜਾਂਦੇ ਹਨ ਜਿਹੜੇ ਕਿ ਇਸ ਹਾਊਸ ਦੀਆਂ feelings ਉਥੇ ਦਸ ਸਕਦੇ ਹਨ । ਲੇਕਿਨ ਇਹ provision ਇਸ ਬਿਲ ਵਿਚ ਨਹੀਂ ਕੀਤਾ

[ਸਰਦਾਰ ਉਮਰਾਉ ਸਿੰਘ]
ਗਿਆ ਹੈ । ਇਹ ਕਿਤਨੇ ਅਫਸੋਸ ਦੀ ਗੱਲ ਹੈ ਕਿ ਮਹਿਕਮਾ ਜ਼ਰਾਇਤ ਦੇ ਵਜ਼ੀਰ ਜਿਨ੍ਹਾਂ ਨੇ ਕਿ ਇਸ ਮਹਿਕਮੇ ਨੂੰ ਚਲਾਉਣਾ ਹੈ ਅਤੇ ਇਸ ਹਾਊਸ ਦੇ ਮੈਂਬਰ ਜਿਹੜੇ ਖੁਦ ਕਿਸਾਨ ਹਨ ਅਤੇ ਖੇਤੀ ਬਾੜੀ ਸਬੰਧੀ ਮਾਮਲਿਆਂ ਦੇ expert ਹਨ ਉਨ੍ਹਾਂ ਨੂੰ ਵਿਚ ਨਹੀਂ ਰਖਿਆ ਗਿਆ । ਵਜ਼ੀਰ ਮੁਤੱਲਕਾ ਦੀ ਤਾਂ ਸ਼ਾਇਦ ਕਿਸੇ ਹੱਦ ਤਕ ਨੁਮਾਇੰਦਗੀ ਹੋ ਜਾਂਦੀ ਹੈ ਕਿਉਂਕਿ ਮਹਿਕਮੇ ਦੇ ਸੈਕਟਰੀ ਬੋਰਡ ਵਿਚ ਹੋਣਗੇ ਲੇਕਿਨ ਇਸ ਹਾਊਸ ਦੀ ਨੁਮਾਇੰਦਗੀ ਉਸ ਵਿਚ ਕੋਈ ਨਹੀਂ ਰਖੀ ਹੈ । ਇਹ ਠੀਕ ਹੈ ਕਿ ਗੌਰਮੈਂਟ ਦੇ ਸੈਕਟਰੀ ਸਿਆਣੇ ਆਦਮੀ ਹਨ ਅਤੇ I.A.S. ਹਨ ਲੇਕਿਨ ਮੈਂ ਸਮਝਦਾ ਹਾਂ ਕਿ ਜਿਥੋਂ ਤਕ ਜ਼ਰਾਇਤੀ ਯੂਨੀਵਰਸਟੀ ਦੇ Board of management ਦਾ ਤਅਲੁੱਕ ਹੈ ਉਸ ਵਿਚ ਉਹ ਇਤਨੇ useful ਸਾਬਤ ਨਹੀਂ ਹੋ ਸਕਦੇ ਜਿਤਨੇ ਕਿ ਜ਼ਰਾਇਤ ਦੇ ਵਜ਼ੀਰ ਤੇ ਅਸੈਂਬਲੀ ਦੇ ਉਹ ਮੈਂਬਰ ਜੋ ਜ਼ਿਮੀਂਦਾਰੀ ਕਰਦੇ ਹਨ, ਮੁਫੀਦ ਹੋ ਸਕਦੇ ਹਨ । ਇਹ ਠੀਕ ਹੈ ਕਿ ਸੈਕਟਰੀ ਸਾਹਿਬ ਚੰਗੇ ਕਾਲਜਾਂ ਵਿਚ ਪੜ੍ਹੇ ਹੋਏ ਹਨ ਅਤੇ ਚੰਗੀ ਤਾਲੀਮ ਹਾਸਲ ਕੀਤੀ ਹੈ ਲੇਕਿਨ ਉਨ੍ਹਾਂ ਨੇ ਜ਼ਿਮੀਂਦਾਰੀ ਤਾਂ ਨਹੀਂ ਕੀਤੀ । ਵਾਹੀ ਦੇ ਕੰਮਾਂ ਨੂੰ ਤਾਂ ਵਾਹੀ ਕਰਨ ਵਾਲਾ ਹੀ ਚੰਗੀ ਤਰ੍ਹਾਂ ਸਮਝਦਾ ਹੈ । ਇਸ ਲਈ ਮੈਂ ਸਮਝਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਵਜ਼ੀਰ ਜ਼ਰਾਇਤ ਨੂੰ ਜ਼ਰੂਰ ਇਸ ਬੋਰਡ ਵਿਚ ਰਖਣਾ ਚਾਹੀਦਾ ਹੈ ਜਿਸ ਨੇ ਕਿ ਇਸ ਮਹਿਕਮੇ ਨੂੰ ਚਲਾਉਣਾ ਹੈ । ਇਸ ਤੋਂ ਇਲਾਵਾ ਇਸ ਵਿਧਾਨ ਸਭਾ ਵਿਚ ਬਹੁਤ ਸਾਰੇ ਅਜਿਹੇ ਮੈਂਬਰ ਹਨ ਜਿਹੜੇ ਕਿਸਾਨ ਹਨ ਅਤੇ ਖੇਤੀ ਬਾੜੀ ਸਬੰਧੀ ਮਾਮਲਾਤ ਦੇ experts ਹਨ । ਬੋਰਡ ਵਿਚ ਵਿਧਾਨ ਸਭਾ ਨੂੰ ਨੁਮਾਇੰਦਗੀ ਮਿਲਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਮੌਜੂਦਾ ਯੂਨੀਵਰਸਟੀ ਵਿਚ ਹੈ ਅਤੇ ਅਜਿਹੇ ਸਿਆਣੇ ਮੈਂਬਰਾਂ ਨੂੰ ਉਥੇ ਭੇਜਣਾ ਚਾਹੀਦਾ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਬੋਰਡ ਦੀ Constitution ਦਾ ਤਅਲੁਕ ਹੈ ਮੈਨੂੰ ਇਸ ਤੇ ਇਤਰਾਜ਼ ਹੈ ਅਤੇ ਇਸ ਨੂੰ ਬਦਲਣ ਦੀ ਲੋੜ ਹੈ । ਮੇਰਾ ਖਿਆਲ ਹੈ ਕਿ ਵਜ਼ੀਰ ਸਾਹਿਬ ਇਸ ਚੀਜ਼ ਵਲ ਤਵਜੁਹ ਦੇਣਗੇ ।

ਇਸ ਤੋਂ ਇਲਾਵਾ, ਇਸ ਅਸੈਂਬਲੀ ਵਿਚ ਕੋਈ ਅਜਿਹਾ ਬਿਲ ਇਸ ਵਕਤ ਤਕ ਨਹੀਂ ਆਇਆ ਜਿਸਦੇ ਤਹਿਤ rules ਅਤੇ regulations ਤਾਂ ਬਣਨੇ ਹੋਣ ਪਰ ਉਹ ਇਸ ਹਾਊਸ ਵਿਚ approval ਲਈ ਨਾ ਆਉਣ । ਲੇਕਿਨ ਇਹ ਇਕ ਐਸਾ ਬਿਲ ਹੈ ਜਿਸਦੇ ਤਹਿਤ rules ਤਾਂ ਬਣਨੇ ਹਨ ਪਰ ਉਹ ਇਸ ਹਾਊਸ ਦੇ ਸਾਹਮਣੇ ਨਹੀਂ ਪੇਸ਼ ਕੀਤੇ ਜਾਣੇ ।

**Mr. Deputy Speaker**: The House stands adjourned till 2-30 p.m. today.

(*The hon. Member was still on his legs when the House adjourned*)

1. p. m.

*The Sabha then adjourned till 2-30 p. m. for its second sitting the same day i. e. Wednesday, the 27th September, 1961.*

14907 P.V.S.—345—27-2-62 C., P. and S., Punjab, Chandigarh.

# Punjab Vidhan Sabha Debates

*27th September, 1961 (Second Sitting)*

Vol. II—No. 7

**OFFICIAL REPORT**

CONTENTS

**Wednesday, the 27th September, 1961**



**Price : Rs. 4.60 nP.**

## *ERRATA*

**PUNJAB VIDHAN SABHA DEBATES VOL. II, NO. 7 (SECOND SITTING), DATED THE 27th SEPTEMBER, 1961.**

| *Read* | *for* | *on page* | *line* |
|---|---|---|---|
| Question Hour | Qustion Hour | (7)1 | 5 |
| Agriculture | Agricutural | (7)2 | 25 |
| का | को | (7)4 | First |
| ज़रायत | ज़यारत | (7)5 | 4th from below |
| ਵੇਰ ਦੇ ਨਾਲ | ਵੇਰ ਨਾਲ ਦੇ | (7)15 | 6th from below |
| को | का | (7)26 | 11th from below |
| University | Universit | (7)27 | 8th from below |
| delete "कुच्छ" | between "मै" and "जो" | (7)30 | 4th from below |
| ਰਾਵਾਂ | ਰਾਇਆਂ | (7)35 | 2 |
| मेम्बरान | मेस्बरान | (7)36 | 16 |
| supremacy | supermacy | (7)36 | last but one |
| चाहे | चाह | (7)37 | 16 |
| for | fors | (7)38 | 28 |
| one | noe | (7)39 | 8th from below |
| delete 'स' between 'वज़ीर' and महोदय | | (7)40 | 22 |
| लूँगा | लंगा | (7)41 | 16 |
| "one from each Region" | "one" from each Region | (7)41 | 27 |
| working | workin | (7)41 | 9th from below |
| behaviour | bahaviour | (7)47 | 22 |
| Mann | Man | (7)49 | 7 |
| टंडन | टांन | (7)49 | 3rd from below |

| *Read* | *for* | *on page* | *line* |
|---|---|---|---|
| management | mangement | (7)53 | 13 |
| ਚਾਹੀਦੀਆਂ | ਚਾਹੁੰਦੀਆਂ | (7)54 | 20 |
| को | की | (7)55 | 24 |
| The | Th | (7)58 | 6 |
| कहते | करते | (7)65 | 11th from below |
| ਕੁਝ | ਕਝ | (7)71 | 33 |
| ਨੁਮਾਇੰਦਗੀ | ਨੁਮਾਇੰਗੀ | (7)74 | 7 |
| ਭਾਖੜਾ | ਭਾਖੜ | (7)76 | 3 |

# PUNJAB VIDHAN SABHA

**Wednesday, the 27th September, 1961 (Second Sitting)**

*The Vidhan Sabha met in the Assembly Hall, Sector 10, Chandigarh, at 2-30 p. m. of the Clock. Mr. Speaker (Sardar Gurdial Singh Dhillon) in he Chair.*

## QUESTION HOUR (DISPENSED WITH)

**ਚੌਧਰੀ ਬਲਬੀਰ ਸਿੰਘ** : ਇਹ second sitting ਹੈ, Qustion Hour ਹੋਣਾ ਚਾਹੀਦਾ ਹੈ ।

**Mr. Speaker :** The Question Hour is dispensed with.

## ANNOUNCEMENT BY THE SECRETARY

**Secretary :** Sir, under Rule 2 of the Punjab State Legislature (Communications) Rules, 1959, I have to inform the House that the Punjab Appropriation (No. 3) Bill, 1961, and the Punjab Appropriation (No. 4) Bill, 1961, which were passed by the Punjab Vidhan Sabha on the 25th September, 1961, and transmitted to the Punjab Legislative Council have been agreed to by the said Council without any recommendation on the 26th September, 1961.

**ਸ੍ਰੀ ਜਗਤ ਨਾਰਾਇਣ ਚੋਪੜਾ** : ਸਪੀਕਰ ਸਾਹਿਬ, ਇਹ ਦੋਵੇਂ ਬੜੇ ਲੰਮੇ ਬਿਲ ਹਨ, ਇਕ Agricultural University Bill ਹੈ ਅਤੇ ਉਸ ਤੋਂ ਬਾਅਦ Punjabi University Bill ਹੈ । 3 ਅਕਤੂਬਰ ਨੂੰ sitting ਰੱਖ ਲਉ ਤਾਂ ਠੀਕ ਹੈ ।

**ਸ੍ਰੀ ਬਲਰਾਮ ਦਾਸ ਟੰਡਨ** : ਅੱਜ 6 ਵਜੇ ਤਕ ਜਿੰਨਾ ਹੋ ਜਾਏ ਠੀਕ ਹੈ, ਫਿਰ 3 ਅਕਤੂਬਰ ਨੂੰ ਰੱਖ ਲਉ

(*Voices*) : ਕਲ ਸਵੇਰੇ ਵੀ meeting ਕਰ ਲਉ ।

**ਸ੍ਰੀ ਸਪੀਕਰ** : ਇਹ ਕੰਮ ਅੱਜ ਮੁਕਾਉਣਾ ਹੈ । ਅੱਜ ਨਹੀਂ, ਤਾਂ ਕਲ ਸਵੇਰੇ ਹੋਰ ਬੈਠ ਲਵਾਂਗੇ । (The business placed on the order paper has to be transacted to-day. If the whole of it can not be transacted to-day then we will have a sitting tomorrow morning.)

**ਸ੍ਰੀ ਜਗਤ ਨਾਰਾਇਣ ਚੋਪੜਾ** : ਬਹੁਤ ਸਾਰੇ ਮੈਂਬਰ ਚਲੇ ਗਏ ਹਨ । ਮੈਂਬਰਾਂ ਨੂੰ impression ਇਹੀ ਸੀ ਕਿ ਕੱਲ sitting ਨਹੀਂ ਹੋਏਗੀ । ਅਗਰ ਤਿੰਨ ਜਾਂ ਚਾਰ ਅਕਤੂਬਰ ਨੂੰ sitting ਰੱਖ ਲਉ ਤਾਂ ਠੀਕ ਹੈ ।

**ਸ੍ਰੀ ਸਪੀਕਰ** : ਇਕ ਦਫਾ ਜਿਹੜੀ ਗੱਲ ਮੁਕ ਜਾਏ ਤੁਸੀਂ ਉਹੀ point ਬਾਰ ਬਾਰ ਕਿਉਂ raise ਕਰਦੇ ਹੋ ? ਇਸ ਲਈ ਕੋਈ ਖਾਸ reason ਚਾਹੀਦਾ ਹੈ । (Why do the hon. Members raise the same point again and again which had already been decided. There should be some specific reason for that.)

**ਸ੍ਰੀ ਬਲਰਾਮ ਦਾਸ ਟੰਡਨ** : ਇਨ੍ਹਾਂ ਬਿਲਾਂ ਤੇ ਬੋਲਣ ਲਈ ਪੂਰਾ ਟਾਈਮ ਦੇਣਾ ਚਾਹੀਦਾ ਹੈ, ਦੋ ਨਵੀਆਂ ਯੂਨੀਵਰਸਟੀਆਂ ਬਣ ਰਹੀਆਂ ਹਨ ।

**ਸ੍ਰੀ ਸਪੀਕਰ** : ਕੱਲ time ਲਉ । I am not particular ਕਿ ਅੱਜ ਹੀ ਖਤਮ ਕਰਨਾ ਹੈ । ਕੱਲ ਬੈਠ ਜਾਉ, ਕੋਈ ਬਾਤ ਨਹੀਂ । ਕੱਲ non-official day ਦਾ ਝਗੜਾ ਨਾ ਪਾ ਲੈਣਾ, ਨਹੀਂ ਤਾਂ ਮੈਂ ਇਨ੍ਹਾਂ ਨੂੰ ਕਹਿ ਦਿੰਦਾ ਹਾਂ ਕਿ motion ਪਾਸ ਕਰਾ ਲਉ । (The hon. Member can get time to morrow. I am not particular that the entire business must be transacted to-day. Let there be sitting tomorrow as well. It makes no difference. The Members of the Opposition should not raise an objection tomorrow, that Thursday is a non-official day otherwise I ask the Treasury Benches to get a motion passed to this effect.)

## THE PUNJAB AGRICULTURAL UNIVERSITY BILL, 1961 (RESUMPTION OF DISCUSSION)

**ਸਰਦਾਰ** ਉਮਰਾਓ **ਸਿੰਘ** (ਨਕੋਦਰ 'ਜਨਰਲ') : ਸਪੀਕਰ ਸਾਹਿਬ, ਮੈਂ Agricultural University ਦੇ Board of management ਦੇ ਮੁਤੱਲਿਕ ਅਰਜ਼ ਕਰ ਰਿਹਾ ਸੀ । ਜਿਹੜੇ Secretaries ਸਾਹਿਬਾਨ ਗੌਰਮੈਂਟ ਨੇ ਨਾਮਜ਼ਦ ਕਰਨੇ ਹਨ ਉਹ ਯੂਨੀਵਰਸਟੀ ਵਿਚ nominated ਮੈਂਬਰ ਹੋਣੇ ਹਨ । ਇਸ ਕਰਕੇ ਕਹਿਣ ਨੂੰ ਤਾਂ ਕਿਹਾ ਜਾਂਦਾ ਹੈ ਕਿ ਉਹ ex-officio ਮੈਂਬਰ ਹਨ, ਲੇਕਿਨ ਜਿਹੜੇ ਗੌਰਮੈਂਟ ਦੇ ਨਾਮਜ਼ਦ ਮੈਂਬਰ ਹਨ ਉਨ੍ਹਾਂ ਨਾਲ ਇਸ ਤਰ੍ਹਾਂ ਦੀ body ਦਾ autonomous character ਜ਼ਾਇਲ ਹੋ ਜਾਂਦਾ ਹੈ, ਉਹ autonomous ਨਹੀਂ ਰਹਿੰਦੀ । ਉਹ ਮੈਂਬਰ ਗੌਰਮੈਂਟ ਦੇ ਕੰਟਰੋਲ ਥਲੇ ਰਹਿਣਗੇ ਕਿਉਂਕਿ ਉਹ ਗੌਰਮੈਂਟ ਦੇ appointed ਹੋਣਗੇ । ਇਹ ਨਵੀਂ ਕਿਸਮ ਦੀ provision ਹੈ । ਉਹ elected ਨਾ ਹੋਣ ਕਰ ਕੇ ਇਹ body autonomous ਨਹੀਂ ਹੋਵੇਗਾ । ਇਸ ਤੇ ਜ਼ਿਆਦਾਤਰ ਗੌਰਮੈਂਟ ਦਾ ਕੰਟਰੋਲ ਹੋਏਗਾ । ਇਹ ਗੌਰਮੈਂਟ ਦੇ ਕੰਟਰੋਲ ਥਲੇ ਨਹੀਂ ਹੋਣਾ ਚਾਹੀਦਾ । ਇਹ ਨਵੀਂ ਬਣਤਰ ਆਈ ਹੈ ਜਿਸ ਨੂੰ ਮੈਂ ਸਮਝ ਨਹੀਂ ਸਕਿਆ । ਜੋ ਪੰਜਾਬ ਯੂਨੀਵਰਸਟੀ ਦੀ Senate ਹੈ ਉਸ ਦੀ ਬਣਤਰ ਇਸ ਤਰ੍ਹਾਂ ਦੀ ਨਹੀਂ ਅਤੇ ਪੰਜਾਬੀ ਯੂਨੀਵਰਸਟੀ ਬਿਲ ਵਿਚ ਵੀ ਇਸ ਤਰ੍ਹਾਂ ਨਹੀਂ । ਇਸ ਤਰ੍ਹਾਂ ਦੀ ਇਹ ਬਣਤਰ, undemocratic type ਦੀ ਹੈ । ਇਸ ਨੂੰ ਹਟਾ ਕੇ ਇਹ ਬਣਤਰ democratic type ਦੀ ਬਣਾਈ ਜਾਏ ਤਾਂ ਮੈਂ ਸਮਝਦਾ ਹਾਂ ਯੂਨੀਵਰਸਟੀ ਦੀ autonomy ਨੂੰ ਚੰਗੇ ਤੇ ਸੁਚਜੇ ਤਰੀਕੇ ਨਾਲ ਚਲਾਇਆ ਜਾ ਸਕਦਾ ਹੈ ।

ਇਸ ਤੋਂ ਇਲਾਵਾ ਇਸ ਵਿਚ Vice Chancellor ਨੂੰ emergency powers ਦਿਤੀਆਂ ਗਈਆਂ ਹਨ । ਜਿਨ੍ਹਾਂ ਤੇ ਕੋਈ ਕੰਟਰੋਲ ਨਹੀਂ । ਕਿਸੇ ਵੀ authority ਨੂੰ ਜੋ emergency powers ਦਿਤੀਆਂ ਜਾਂਦੀਆਂ ਹਨ । ਉਨ੍ਹਾਂ ਦੀ subsequent ratification ਯਾ approval ਦੀ authority ਕਿਸੇ ਦੂਜੀ authority ਨੂੰ ਹੁੰਦੀ ਹੈ । ਇਸ ਬਿਲ ਵਿਚ ਇਸ ਦਾ ਨਾ ਹੋਣਾ ਬੜਾ ਭਾਰਾ undemocratic provision ਹੈ। Vice Chancellor ਦਾ decision Board of Management ਤੋਂ approve ਹੋਣਾ ਚਾਹੀਦਾ ਹੈ। ਇਸ ਬਿਲ ਵਿਚ ਦੇਖਣ ਵਿਚ ਆਇਆ ਹੈ ਕਿ Agricutural University teaching University ਹੋਏਗੀ। ਜਿਥੋਂ ਤਕ word 'University' ਦਾ ਤਅੱਲੁਕ ਹੈ ਇਹ ਅੰਦਾਜ਼ਾ ਲਾਇਆ ਜਾਂਦਾ ਹੈ ਕਿ primarily University agriculture ਦੀ ਤਾਲੀਮ ਵਾਸਤੇ ਹੋਏਗੀ । ਇਸ ਦੇ ਨਾਲ ਹੋਰ ਦੂਸਰੇ ਢੰਗ ਦੀ ਤਾਲੀਮ ਇਸ ਵਿਚ include ਹੋਣੀ ਚਾਹੀਦੀ ਹੈ । ਇਹ ਚੀਜ਼ ਇਸ ਵਿਚ ਨਹੀਂ । ਮਿਸਾਲ ਦੇ ਤੌਰ ਤੇ ਲੁਧਿਆਣੇ ਵਿਚ ਯੂਨੀਵਰਸਟੀ ਕਾਇਮ ਕੀਤੀ ਜਾਏਗੀ । ਉਥੇ ਜੋ professional colleges ਹਨ, Science ਅਤੇ Art Colleges ਹਨ ਉਨ੍ਹਾਂ ਕਾਲਜਾਂ ਨੂੰ ਇਸ ਯੂਨੀਵਰਸਟੀ ਨਾਲ ਸਬੰਧਤ ਹੋਣ ਦਾ ਅਖਤਿਆਰ ਹੋਣਾ ਚਾਹੀਦਾ ਹੈ ਤਾਕਿ ਯੂਨੀਵਰਸਟੀ ਦੇ local ਹੋਣ ਕਰਕੇ ਉਸ ਨਾਲ affiliate ਹੋ ਸਕਣ । ਇਸ ਯੂਨੀਵਰਸਟੀ ਦਾ ਇਕੋ ਚੀਜ਼ ਨਾਲ ਸਬੰਧ ਨਾ ਹੋਵੇ । ਇਹ local residential University ਦੇ ਤੌਰ ਤੇ ਹਰ ਕਿਸਮ ਦੀ education ਦੇ ਸਕੇ । ਇਸ ਯੂਨੀਵਰਸਟੀ ਦਾ scope wide ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਸ ਵਿਚ ਇਕ ਹੋਰ ਬੜੀ ਵੱਡੀ ਕਮੀ ਹੈ ਔਰ ਉਹ ਇਹ ਹੈ ਕਿ ਇਸ ਦੇ ਥਲੇ ਜੋ statutes ਬੋਰਡ ਨੇ ਬਣਾਉਣੇ ਹਨ, ਉਹ ਪਹਿਲੀ ਵਾਰੀ

ਗੌਰਮਿੰਟ ਨੇ ਬਣਾਉਣੇ ਹਨ ਔਰ ਇਸ ਨੇ ਬਣਾ ਕੇ Assembly ਔਰ Legislative Council ਦੀ Table ਤੇ ਰਖਣੇ ਹਨ। ਇਤਨਾ ਤਾਂ ਇਸ ਵਿਚ provide ਕਰ ਦਿੱਤਾ ਗਿਆ ਹੈ ਕਿ ਪਹਿਲੀ ਵਾਰੀ ਤਾਂ ਕਿਉਂਕਿ ਇਹ statutes ਗੌਰਮਿੰਟ ਨੇ ਬਣਾਉਣੇ ਹਨ ਇਸ ਲਈ ਇਹ State Legislature ਦੇ ਦੋਨਾਂ Houses ਵਿਚ ਰਖੇ ਜਾਣਗੇ ਪਰ ਇਸ ਬਾਰੇ ਕੋਈ provision ਇਸ ਬਿਲ ਵਿਚ ਨਹੀਂ ਕੀਤੀ ਗਈ ਕਿ ਜਦੋਂ ਇਹ University ਬਣ ਜਾਵੇਗੀ ਤਾਂ ਫਿਰ ਜੋ statutes Board amend ਕਰੇਗਾ ਜਾਂ ਹੋਰ ਨਵੇਂ ਬਣਾਏਗਾ ਉਹ ਵੀ ਹਾਊਸ ਵਿਚ ਆਣਗੇ ਕਿ ਨਹੀਂ ਆਣਗੇ। ਚਾਹੀਦਾ ਤਾਂ ਇਹ ਹੈ ਕਿ ਜੋ ਵੀ statute ਬੋਰਡ ਬਣਾਏ ਉਹ ਦੋਹਾਂ Houses ਵਿਚ examination ਲਈ ਰਖੇ ਜਾਣ। ਜੇਕਰ ਇਸ ਵਿਚ ਇਹ provison ਇਸ ਵੇਲੇ ਨਾ ਕੀਤੀ ਗਈ ਤਾਂ ਪੰਜਾਬ University ਦੇ ਅਧਿਕਾਰੀਆਂ ਨੇ ਉਹ ਨਵੇਂ statutes ਇਨ੍ਹਾਂ ਦੋਨਾਂ Houses ਵਿਚ ਰਖਣ ਤੋਂ ਨਾਂਹ ਕਰ ਦੇਣੀ ਹੈ। ਇਸ ਲਈ ਇਹ ਬੜਾ ਜ਼ਰੂਰੀ ਹੈ ਕਿ ਜਿਹੜੇ ਵੀ statutes ਇਸ ਬਿਲ ਦੀ clause 30 ਦੇ ਥਲੇ ਨਵੇਂ ਬਣਾਏ ਜਾਣ, ਜਾਂ amend ਕੀਤੇ ਜਾਣ ਜਾਂ repeal ਕੀਤੇ ਜਾਣ ਉਹ ਸਾਰੇ ਦੇ ਸਾਰੇ ਦੋਨਾਂ Houses ਵਿਚ ਸਾਹਮਣੇ lay ਕਰ ਦਿੱਤੇ ਜਾਣ। ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਚੀਜ਼ ਹੈ ਔਰ ਇਸ ਚੀਜ਼ ਦੇ ਮੁਤੱਲਿਕ ਸਾਡੀ ਜੋ Subordinate Legislation ਕਮੇਟੀ ਹੈ ਉਸ ਨੇ ਵੀ ਆਪਣੀ report ਵਿਚ ਲਿਖਿਆ ਹੈ ਕਿ ਜੋ delegated legislation ਹੋਏ ਉਹ ਜ਼ਰੂਰ ਇਸ ਹਾਊਸ ਦੇ ਸਾਹਮਣੇ ਆਉਣੀ ਚਾਹੀਦੀ ਹੈ। ਇਸ ਵੇਲੇ ਬਿਲ ਦੀ provisions ਤੋਂ ਇਹ ਮਲੂਮ ਹੁੰਦਾ ਹੈ ਕਿ ਜੋ original statutes ਹੋਣਗੇ ਉਹ ਤਾਂ ਇਥੇ ਹਾਊਸ ਵਿਚ ਰਖੇ ਜਾਣਗੇ ਪਰ ਜਿਹੜੇ ਬਾਅਦ ਵਿਚ ਬਣਾਏ ਜਾਣਗੇ ਉਹ ਇਸ House ਦੇ scope ਤੋਂ ਬਾਹਰ ਹੋਣਗੇ। ਇਸ ਲਈ ਮੈਨੂੰ ਆਸ ਹੈ ਕਿ ਇਸ ਬਾਰੇ ਜੋ ਮੈਂ amendment ਦਿੱਤੀ ਹੈ ਉਸ ਨੂੰ ਡਿਪਟੀ ਮਨਿਸਟਰ ਸਾਹਿਬ ਮੰਨਣ ਦੀ ਕੋਸ਼ਿਸ਼ ਕਰਨਗੇ ਤਾਕਿ ਜੋ ਵੀ statutes ਜਾਂ regulations ਬੋਰਡ ਬਣਾਏ ਉਹ ਇਥੇ ਹਾਊਸ ਦੇ ਸਾਹਮਣੇ ਆ ਸਕਣ। ਇਤਨਾ ਕਹਿ ਕੇ ਮੈਂ ਅਰਜ਼ ਕਰਦਾ ਹਾਂ ਕਿ ਸਾਨੂੰ ਇਹ ਬਿਲ ਪਾਸ ਕਰਨਾ ਚਾਹੀਦਾ ਹੈ ਔਰ ਜੋ circulation ਦੀ motion ਚੌਧਰੀ ਧਰਮ ਸਿੰਘ ਰਾਠੀ ਨੇ ਪੇਸ਼ ਕੀਤੀ ਹੈ ਉਹ ਨਾਮਨਜ਼ੂਰ ਕਰਨੀ ਚਾਹੀਦੀ ਹੈ ਕਿਉਂਕਿ ਇਹ ਜੋ university ਬਣਾਈ ਜਾ ਰਹੀ ਹੈ ਇਹ ਸਾਡੇ ਸੂਬੇ ਦੇ ਕਿਸਾਨਾਂ ਦੇ ਭਲੇ ਲਈ ਬਣਾਈ ਜਾ ਰਹੀ ਹੈ। ਇਸ ਨੂੰ autonomous ਔਰ democratic body ਬਨਾਉਣ ਦਾ ਯਤਨ ਕੀਤਾ ਜਾਣਾ ਚਾਹੀਦਾ ਹੈ।

**डाक्टर बलदेव प्रकाश** (अमृतसर शहर, पूर्व) : स्पीकर साहब, जो बिल हाउस के सामने इस वक्त है उस के aims and objects को बताते हुए मिनिस्टर साहिब ने फरमाया कि इस का उद्देश्य agricultural development, agricultural education के अन्दर research का standard raise करना और rural areas में Agricultural Science को extend करना है। स्पीकर साहिब, जहाँ तक पंजाब के अन्दर agriculture के विकास का सम्बन्ध है इस बात में दो रायें नहीं हो सकतीं कि सरकार को हर ऐसा कदम उठाना चाहिये जिस से agriculture की बढ़ौतरी हो। पंजाब एक कृषि प्रधान प्रान्त है और कृषकों की बेहतरी के बारे में कोई भी विरोधी नहीं हो सकता, लेकिन जहां तक उस की development की आड़ ले कर यूनिवर्सिटी

[डाक्टर बलदेव प्रकाश]

बनाने को सवाल है मैं इस का विरोध करने के लिये खड़ा हुआ हूं। स्पीकर साहब, University Education के अन्दर agriculture का as a subject आगे ही स्थान है। अगर एक subject को लेकर university बनाने का विचार हो तो क्या कल सरकार Engineering, Physics और Chemistry की development के इरादे से इन की अलग-अलग Universities बनाएगी। आम-तौर पर universities एक होती है, लेकिन दूसरे subjects की अलग-अलग faculties होती हैं। इस लिये मैं समझता हूं कि एक अलग subject की development के लिये university बनाने की ज़रूरत नहीं। इस subject के लिये post graduates institutes खोल दी गई हैं। आज सरकार की नीति यह है कि जो भी university बने सरकार उसे अपने अधिकार के नीचे लाना चाहती है और जिस तरीके से इस university की रचना की गई है यह यूनिवरसिटी बिल्कुल autonomous body नहीं होगी। इस लिये मैं समझता हूं कि इस का नाम "पंजाब गवर्नमेंट एग्रीकल्चरल यूनिवर्सिटी" होना चाहिये। क्योंकि इस के Board of Management और secretary इत्यादि की nominations सरकार करेगी इस लिये यह university सरकार का department मात्र बन कर रह जायगी और अन्य कोई विशेषता उस यूनिवर्सिटी की नहीं होगी। इसलिये हम इसे university का नाम नहीं दे सकते। मैं कहता हूं कि Agricultural की development हो या न हो, लेकिन election के मौका पर खींच घसीट कर Agricultural University Bill ला कर पंजाब के किसानों को यह impression ज़रूर दिया जा रहा है कि सरकार किसानों के लिये क्या कुछ कर रही है और इस नाते agriculturist के votes की हक-दार कांग्रेस है। इस से बढ़ कर कांग्रेस का कोई और purpose नहीं। सरकार हरियाना की development की बहुत डींग मारती है और रिजनल फार्मूला बनाते वक्त भी यह कहा गया कि रिजनल कमेटियां इस लिये बनाई जा रही हैं कि backward areas भी development हो सके। इस बिल की दफा 10 और 11 पर दो important चीजें हैं। एक College of Agriculture, Ludhiana और एक College of Veterinary Science and Animal Science, Hissar, ये दो कालेज हैं जिन की development का दम सरकार भरती है। मैं समझता हूं कि अगर सरकार ऐसी यूनिवर्सिटी बनाना चाहती है तो यह हिसार के अन्दर ही centralise होनी चाहिये, क्योंकि हिसार ने सब से ज्यादा production करके दिखाई है। जहाँ पर पहले ही बहुत सी Institutions हैं वहाँ पर ही यह सरकार एक और university बना रही है। अगर यह सरकार किसानों के लिये कुछ रुपया खर्च करना चाहती है, कुछ research work करवाना चाहती है या कुछ नये कालेज बनाना चाहती है तो यह university हिसार में बननी चाहिये जहां पर पहले ही इस क्षेत्र में बहुत काम हो रहा है। जो पिछड़े हुए इलाके हैं उन की कुछ डिवेल्पमेंट इस आधार पर भी होनी चाहिये।

एक बात मैं और अर्ज करना चाहता हूं। डिप्टी मिनिस्टर साहिब ने यहां पर यह कहा कि जो Institution हिसार में है वह वहीं पर भी रहेगी। आप सारा बिल पढ़

लीजिए । आप देखेंगे कि यह बात कहीं पर भी नहीं लिखी हुई कि हिसार वाली Institution वहीं पर ही न रहेगी । Statement of Objects and Reasons में एक बात और लिखी हुई है :

'There is an urgent need, therefore, for first class unitary teaching and residential University in the State where the teachers.........

इन्होंने अपने भाषण के अन्दर भी यह कहा कि यह Residential University है । या तो यह डिप्टी मिनिस्टर साहिब की अपनी कल्पना है कि University लुधियाना में होगी और कालेज हिसार में होगा या कोई और बात है । दोनों में एक बात जरूर गलत है । या सरकार की कोई ऐसी commitment होगी जो कि वह यहां पर बताना नहीं चाहती । क्योंकि बनारस Residential University है तो उस के होस्टल वहीं पर होंगे, कालेज वहीं पर होंगे । दिल्ली और बम्बई में नहीं हो सकते । जब university को Residential University का नाम दिया गया हो तो उस के कालेज दूसरे स्थान पर हों, यह बात समझ में नहीं आती । मैं तो कहूंगा कि बहुत हो अच्छा हो अगर हमारी यूनियन में agriculture University के नाम से university कायम हो और जितने भी Agriculure institutions हों वह सब उसी Universities के अन्दर हों न कि अलग २ सूबों में अलग २ subjects की आठ-आठ और दस-दस universities बना दी जाएं । यह बात कोई नहीं कहता कि पंजाब में medical education का standard बहुत नीचा है । अगर हिन्दुस्तान में कुछ States ऐसी हैं जिन में medical education का standard बहुत ऊंचा है तो पंजाब उन में से एक है । यहां पर university बनी हुई है और उस के मातहत कालेज पटियाला में है, अमृतसर में है और लुधियाना में भी हैं । Medical education का Director अलग बनाया गया है, और Research Institutes अलग खुले हुए हैं । इसी प्रकार agriculture की development का काम भी इन्हीं lines पर चलाया जा सकता है । यह नहीं कि उस के लिये एक अलग university बनाई जाए । सारी appointments सरकार ने अपने हाथ में रख ली हैं । यह उचित नहीं है । इस लिये मैं सुझाव देता हूं कि इस बिल को public opinion के लिये भेजा जाना चाहिये और यह मालूम करना चाहिये कि इस से ज़रायत को फायदा होगा या नहीं होगा । उसके बाद इस बिल को पेश करना चाहिये ।

**डाक्टर परमा नन्द** (पानीपत) : स्पीकर साहिब, इस वक्त हाउस के सामने Agricultural University Bill पेश है । इस को लाने के लिये मैं अपनी सरकार को मुबारिकबाद देता हूं । यह बहुत खुशी की बात है । पिछले पाँच साल के अरसे में इस हाउस के बहुत से मेम्बरान ने सरकार के सामने यह ख्याल जाहिर किया था कि यहां पर पंजाब में food production को बढ़ाने के लिये, देहाती आबादी को साइंस के ज़रिये agriculture की तालीम देने के लिये और ज़यारत के बारे में हर प्रकार की वाकफियत बहम पहुंचाने के लिये कुछ effective कदम उठाया जाना चाहिये ताकि यहां से अनाज की कमी दूर हो और देहाती आबादी का standard of living ऊंचा हो । इस के नतीजे के तौर पर आखिर सरकार ने यह university बनाने का फैसला

[डाक्टर परमा नन्द]
किया है। इस से यह भी फायदा होगा कि पंजाब में आज कल जो floods आ रहे हैं उन की रोक-थाम के लिये experts कुछ तरीके सोचेंगे कि इस दिशा में क्या करना चाहिये। Scientific methods के basis पर इन बातों की खोज होगी। इस हाउस में मेम्बरान ने यह भी कहा कि किस तरह से बड़े बड़े ज़मींदार छोटे-छोटे किसानों को हड़प कर रहे हैं। बड़े-बड़े ज़मींदार बड़े-बड़े फार्मज़ बनाते जा रहे हैं लेकिन नाम लिया जाता है छोटे-छोटे ज़मींदारों का। मुझे याद है कि करनाल में बड़े-बड़े ज़मींदारों ने garden colonies बना ली हैं .....

**Mr. Speaker**. How is it relevant ?

**डाक्टर परमानन्द** : जनाब, मैं कहना चाहता हूं कि यह सरकार किसानों की सरकार है और इसी लिये जो कुछ भी करेगी किसानों की भलाई के लिये करेगी। यही वजह है कि सब काम देहात के लिये ही किया गया है। इस गवर्नमैंट ने यह कभी नहीं सोचा कि गरीब शहरी का अगर मकान गिर जाता है तो उस को भी कुछ मदद मिलनी चाहिये। जो loan दिया जाता है, जो तकावियां दी जाती हैं और जो भी मदद दी जाती है वह सब देहातियों के लिये ही दी जा रही हैं। शहर वालों के लिये कुछ नहीं किया गया।

**Mr. Speaker**: The hon. Member should try to be relevant.

**डाक्टर परमानन्द** : मैं अर्ज़ करना चाहता हूं कि इस की ज़रूरत क्यों पड़ी, आखिर गवर्नमैंट इतना अनाज उन को देती है, loans देती है और इतना रुपया खर्च करती है ......

**श्री अध्यक्ष** : डाक्टर साहिब, ज़रा relevant रहने की भी कोशिश कीजिए। Floods और तकावी का इस बिल के साथ क्या ताल्लुक है ? (The hon. Member should try to be relevant. How is a mention of floods and taccavi loans relevant to the Bill ?)

**डाक्टर परमानन्द** : Agriculture University बनाने का मतलब यही है कि किसानों की हालत बेहतर हो। जब floods को रोका जाएगा तभी तो पैदावार ज्यादा होगी।

**श्री अध्यक्ष** : यूं ही अपने point को justify करने की कोशिश न करें। अगर relevant नहीं बोल सकते तो बैठ जाइए-- (The hon. Member should not try to justify his point like this. If he cannot be relevant, then he should resume his seat.)

**डाक्टर परमानन्द** : पंजाब के अन्दर यह यूनिवर्सिटी बनाने की ज़रूरत महसूस की गई इस के लिये मैं सरकार को मुबारिकबाद देता हूं, लेकिन किस basis पर लुधियाने मे बनाई जा रही है ? क्या जिला लुधियाना पंजाब भर में सब से ज्यादा productive area है ? जरई पैदावार के लिहाज से नम्बर 1 पर हिसार आता है और करनाल का ज़िला नम्बर दो पर आता है। लेकिन यूनिवर्सिटी लुधियाने में बनाई जा रही है। सारे का सारा पैसा उसी area में खर्च किया जाएगा। मैं गुजारिश करता हूं

कि हमारे करनाल का इलाका पैदावार के लिहाज़ से बहुत आगे है इसलिये यह Agricultural University उसी इलाके में होनी चाहिये ताकि वहां के किसानों की हिम्मत और हौसला बढ़े । (*Interruptions*)

**श्री अध्यक्ष** : जो-जो provision इस बिल में किये गए हैं क्या आप को उन पर एतराज़ है ? (Has the hon. Member any objection to the provisions contained in the Bill)

**डाक्टर परमानन्द** : कई बातें, जनाब, इस में ऐसी हैं जिन पर इख्तलाफ हो सकता है । मैंने इस बिल को पढ़ा है । यह बिल इसलिए भी बनाया जा रहा है ताकि इससे Agriculture Department को तकवियत मिलेगी । लेकिन अगर आप इस की constitution को पढ़ें तो उससे ऐसा मालूम होता है कि Agriculture Department को कमज़ोर किया जा रहा है । उसकी जो ताकत और powers हैं वह दूसरे Secretaries के हाथ में दी जा रही हैं । Finance Secretary को कैसे वक्त मिलेगा कि वह अपने department का काम छोड़कर इसके लिए time devote करे ? इसी तरह Secretary Community Development Departments की बाबत कहा जा सकता है । देश में तरक्की के दूसरे काम हो रहे हैं । उसका ध्यान उसी तरफ रहना चाहिए बजाए इसके कि वह Agricultural university में वक्त दे । इस लिए मैं समझता हूं कि उन Secretaries को इसमें नहीं लेना चाहिए ताकि दूसरे काम suffer न करें ।

इसके अलावा, स्पीकर साहिब, clause 10(iv) (b) में लिखा है कि सरकार एक farmer भी Board में रखेगी । आज बेशक सरकार nominate करले लेकिन मैं समझता हूं कि किसी न किसी वक्त इसका चुनाव भी हुआ करेगा । आज नहीं तो कुछ अर्सा बाद वह elect होका आया करेगा लेकिन मैं समझता हूँ कि पंजाब के साथ बेइन्साफी होगी कि सिर्फ एक नुमाइंदा ही सारे पंजाब में से आए । अगर वह इस एक इलाके का हुआ तो दूसरे इलाके की खबर भी नहीं लेगा । इसलिए मैं यह सुझाव दंगा कि अम्बाला, पटियाला और जालन्धर तीनों divisions में से एक एक farmer इस Board पर लिया जाए । वरना मुझे अन्देशा है कि जो नुमाइन्दा farmers का सरकार लेगी वह जालन्धर division में से आएगा और हमारे इलाके को बिलकुल ignore कर दिया जाएगा । इसी तरह industrialist की nomination होगी । वह भी लुधियाना से ही लिया जाए गा क्योंकि वहां पर बड़े बड़े industrialists हैं और इस तरह से इस लिहाज़ से भी हमारे इलाके को बिल्कुल ignore किया जाएगा । मैं पंजाबी रिजन या हिन्दी रिजन का नाम नहीं लेता लेकिन अगर जालन्धर division का representative ले लिया गया तो अम्बाला division और पटियाला division representation से महरूम रह जाएगा । इसलिए मैं गवर्नमेंट को suggest करना चाहता हूं कि industrialists के भी तीन नुमाइन्दे लिए जाएं और हर division में से एक एक लिया जाए ।

लाला **जगत नारायण चोपड़ा** (जालन्धर शहर-दक्षिण पश्चिम) : स्पीकर साहिब, मैं राठी साहिब की motion की ताईद करने के लिए खड़ा हुआ हूं । मैं

[लाला जगत नारायण चोपड़ा]

Agricultural University Bill के खिलाफ़ नहीं हूं क्योंकि मैं समझता हूं कि यह यूनिवर्सिटी बननी चाहिए, इसकी पंजाब में ज़रूरत है । लेकिन मैं यह भी महसूस करता हूं कि इस बिल को राए आमा के लिए circulate किया जाना चाहिए ताकि यह लासानी चीज़ बन सके ।

दूसरी बात यह है कि जिस तरह से पंजाबी यूनिवर्सिटी में हैं, इसमें भी elected element ज़रूर होना चाहिए । अगर आप इस में election का अनसर दाखिल कर देंगे तो हरियाणा प्रान्त और पंजाबी सूबा के झगड़े खत्म हो जाएंगे । इसके इलावा Vice-Chancellor की नामज़दगी Chancellor खुद करे, गर्वनमेंट की मर्जी से नहीं होना चाहिए । इस ढंग से अगर सभी चीज़ें ले आएंगे तो यकीनन अच्छी चीज़ बन जाएगी । बस इस वक्त तो मैं इतना ही कहना चाहता हूं ।

**श्री शेर सिंह** (झज्जर, जनरल) : अध्यक्ष महोदय, यह जो Agricultural University बनाने का बिल सरकार की तरफ से पेश किया गया है इसके लिए तो वह निस्सन्देह बधाई की पात्र है ; लेकिन मैं समझता हूं कि यदि बिल बनाने का उदेश्य, जैसा कि अभी अभी डा० बलदेव प्रकाश जी ने कहा, केवल agriculture की तरक्की तक ही सीमित रखा जाता है तब तो यह एक faculty बन जाती है, जो कि यूनिवर्सिटी का एक हिस्सा बन सकता है और उसके लिए अलग यूनिवर्सिटी स्थापित करने की आवश्यकता नहीं रह जाती । अध्यक्ष महोदय, University Grants Commission जो सन् 1948 में भारत सरकार ने नियुक्त किया उसकी report 1949 में छपी । डा० राधाकृष्णन उसके प्रधान थे । उसमें एक Chapter Rural University के बारे है । और उस में इस बात की ओर संकेत किया है कि दुसरे देशों में गांव में बसने वाले लोगों को उन के गांव में हर प्रकार के विकास कार्य के लिए training देने की शिक्षा का ढांचा क्या है । डैनमार्क और स्वीडन के देहाती स्कूलों की तरफ इशारा किया गया है । वहां एक पादरी हुआ जिस ने यह देहाती ढंग के स्कूल स्थापित करके उनमें देहाती जीवन से सम्बंधित subjects को पढ़ाना शुरु किया । एक बात यह भी कही गई है कि अमरीका में भी rural Universities का एक सिलसिला है । मैं समझता हूं कि इस Bill को frame करने से पहले हमारी सरकार उस chapter को गहराई से पढ़ती और उस पर अमल करती तो यह बड़ी अच्छी बात होती । मन्त्री महोदय, ने कहा कि इस University में Sciences खास कर Agriculture और allied subjects की study होगी, research होगी और यह भी कहा कि यह affiliating body नहीं होगी बल्कि residential होगी । मैं यह कहना चाहता हूं कि higher studies एक दम ऊपर से ही नहीं हो जाया करतीं, नीचे से एक network of feeder institutions का होना इस के लिए परमावश्यक है वरना इस background के बिना आप जो graduates निकालेंगे वह बिल्कुल बाबू type के होंगे—

**चौधरी बाल्ू राम** : जनाब, इस समय दो मन्त्री हैं House में, और दोनों सो रहे हैं !

**श्री शेर सिंह** : मैं कह रहा था कि आप जो higher education देना चाहते हैं वह useful साबित न होगी अगर technical background, जिस में हाथ से practical काम कराया गया हो, न हुई । हमारा यह दुर्भाग्य रहा है कि जिस बच्चे ने ज़रा higher training ले ली फिर वह हाथ से काम नहीं करना चाहता ; बाबू बनना चाहता है । दूसरे देशों में agriculture के graduates और Professors खेतों में मज़दूरों की तरह काम करते हैं और साथ पढ़ते और पढ़ाते भी हैं । अगर हम इस University stage की तालीम का पूरा फायदा उठाना चाहते हैं और इसे किसान तक पहुंचाना चाहते हैं तो हमें इसे एकदम नहीं introduce करना चाहिये बल्कि यह lower stage से feeder institution के ज़रिये शुरू होकर University stage तक पहुंचनी चाहिये । जहां जहां ऐसी Universities बनाई गई हैं वहां पर भारी तादाद में feeder institutions भी होते हैं फिर इसका नाम जो Agricultural University रखा गया है यह भी गलत है क्योंकि केवल agriculture से ही तो इस का ताल्लुक न होगा । इसलिए इसका नाम Rural University रखते तो उचित होता । दूसरे यह affiliating University हो ताकि इसके feeder institutions all over the State हों । Secondary stage पर ऐसी पढ़ाई का इन्तजाम किया जाना चाहिये मगर यह सारा काम इस तरह जल्दी में नहीं हो सकता । University Education Commission की report काफी साल पहले हुई थीं । उस से पता चलता है कि हमारे देश के बड़े बड़े आदमियों का दिमाग किस दिशा में काम करता है । उस chapter को देख कर हम सही चीज़ बना सकते थे । यह काम जल्दी में करने का नहीं है इस लिए मैं राठी जी के प्रस्ताव का समर्थन करता हूँ ।

इस के पश्चात मैं अपने विचार उस विषय बारे रखना चाहता हूं जिस के सम्बन्ध में हमारे सदन के कई माननीय सदस्यों ने अपने विचार रखे हैं । लुध्याना में इसका head-quarter रखने की बात समझ नहीं आई । लुध्याना peasant proprietors का ज़िला है और ज़मीन की कमी के लिहाज़ से सारे पंजाब में इस का नम्बर दूसरे या तीसरे नम्बर पर आता है । हमारी सरकार ने कई institutions बनानी हैं, buildings बनानी हैं और खेती बाड़ी के प्रयोगों के लिए भी काफी ज़मीन की आवश्यकता होगी । शहर के अन्दर Agriculture College का बनाना सरकार की ज्यादती है । इस के मुकाबिले में हिसार most suitable place है । Asia का सब से बड़ा live stock farm वहां पर है और सरकार की अपनी बहुत सारी ज़मीन वैसे ही पड़ी है । उसे utilize करने के रास्ते में कोई रुकावट नहीं होगी, और खर्च नहीं पड़ेगा । वहां पर water logging की समस्या भी नहीं । वह स्थान सब तरह से उपयुक्त था । मगर हम देखते हैं कि सरकार किसी बात को merits पर नहीं सोचती । वह तो पंजाब की सीमा अमृतसर से चल कर लुध्याना और पटि-याला तक ही समझती है । उसके बाद आंखें बंद कर लेती है । ऊपर से कहते हैं हमें पंजाबी सूबा नहीं चाहिए मगर साथ ही उस घर को सजाने के लिए सब कुछ दिया जा रहा है । कहीं पंजाबी यूनिवर्सिटी बन रही है, कहीं Agricultural University बन रही

[श्री शेर सिंह]
है और करोड़ों रुपया खर्च हो रहा है । अगर यह merits में जाते तो पाते कि लुध्याना इस काम के लिए कतई उपयुक्त स्थान नहीं है । ये सिर्फ ज़बर्दस्ती वहां कायम की जा रही है । मन्त्री महोदय से पूछा गया कि Veterinary College को तो नहीं वहां ले जाओगे तो उन्होंने कहा नहीं ले जाएंगे । डाक्टर बलदेव प्रकाश जी ने इस की तरफ संकेत किया मगर वह बात को बीच में ही छोड़ गए । Statement of Objects and Reasons में यह दर्ज है :

> "There is an urgent need, therefore, for a first class unitary, teaching and residential University in the State, where the teachers and the students could reside together at a common campus, so that a truly academic atmosphere may be created enabling the students and the teachers to pursue their work of studies, teaching and research in agriculture and allied sciences and also in basic sciences and humanities".

तो इसमें तो बड़ा साफ कर दिया कि एक ही campus में रहना है और साथ मिल कर रहना है । अब सन्देह कहां रह जाएगा । अगर कालेज अमृतसर में हों और hostel दूसरी जगह हों ——

**सिंचाई तथा विद्युत मन्त्री** : वह हिसार का कालेज, प्रौफेसर साहिब, इसी यूनिवर्सिटी के साथ रहेगा ।

**श्री शेर सिंह** : सवाल तो यह है कि हिसार में रहेगा या नहीं ? इस में जो लिखा है कि common campus होगा । All students residing together, इससे तो यह पता चलता है कि हिसार का कालेज रहेगा भी नहीं ।

यहां regional formula बनाया गया है और कहा गया है कि हम हर इलाके को एक सी चीजें देंगे तो फिर ज़रूरी हो जाता है कि एक ही इलाके में Universities concentrate न करें बल्कि distribution equal की जाए ।

सरकार की यह दलील, कि चूंकि Agriculture College लुधियाना में बन गया इसलिए Agriculture University वहां पर ही बननी चाहिए और Veterinary college हिसार में खुल गया है इसलिए इस प्रकार की कोई युनिवर्सिटी वहां नहीं बननी चाहिए, समझ में नहीं आती ।

एक पंजाबी यूनिवर्सिटी पंजाबी रिजन में बना रहे हैं । वह इन्हीं की हुई । और जो कुरुक्षेत्र में यूनिवर्सिटी बनाई उसको भी पंजाबी रिजन में भेजने का सिलसिला चल रहा है । मेरा कहना यह है कि हरियाणे के अन्दर एक भी तो ऐसी यूनिवर्सिटी बनाओ जिसको लोग कह सकें कि यह transfer नहीं होगी ।

Constitution के बारे में जो यह बात कही गई है कि यह और भी ज्यादा democratic बनाया जाए, इससे मैं सहमत हूं । Graduates के लिए सिर्फ दो सीटें रखी हैं, यह उनके साथ बहुत ज्यादती है ! मैं समझता हूं इसमें दो तो सरकार nominate करती और छे सीटों की graduates की तरफ से election होती तो ठीक था । इस बात से मैं पूरा पूरा इत्तफाक करता हूं कि farmers में से, ज़िला परिषदों में से या और दूसरे ज्यादा से ज्यादा interests आ जाएं ।

यह यूनिवर्सिटी बनाते वक्त आपने एक चीज़ को नज़रन्दाज़ कर दिया और वह यह कि देहात में cottage industries को किस प्रकार से सहयोग दिया जाए । उसके लिए अगर कोई institute बना दी जाती तो अच्छा रहता । और जहां industrialists को लाने का provision रखा गया है, वहां यह होना चाहिए था कि वह cottage industries का माहिर होता । एक तरफ तो आप गावों के जीवन को विकसित करने की बात करते हैं, दूसरी तरफ उनके interest को ignore करके सिर्फ industrialists को ही तरजीह देते हैं, यह बात समझ में नहीं आती । मैं समझता हूं कि इसमें आप election का तत्त्व रख दीजिए तो ज्यादा अच्छा रहेगा ।

ज़िला परिषद्, या समितियों के interests भी होने चाहियें । मैं मानता हूं और यह जो legislators यहां बैठे हैं, उन का भी थोड़ा बहुत अधिकार है कि वह भी वहां पर बिठाए जाएं क्योंकि वह देहात से ताल्लुक रखते हैं और शिक्षा की भी जानकारी रखते हैं । जहां तक Vice-chancellors का ताल्लुक है, शुरु में तो चाहे किसी को बना दीजिए लेकिन Vice-chancellors की appointment सरकार अपने हाथ में न रखे । बल्कि तीन साल के बाद syndicate, senate या जो भी management है उनके हाथ में अधिकार दिया जाए और वह जिस आदमी को चाहे Vice-chancellor बना सकें । यह बात इस के अन्दर आ जानी चाहिए । जिस प्रकार डेन्मार्क, स्वीडन, व अमेरिका में institutes बनी हैं उन्हीं के pattern पर आप भी बनाएं । अधूरी चीज़ें ले कर यूनिवर्सिटी नहीं बनानी चाहिए । इन शब्दों के साथ मैं राठी साहिब की इस motion की ताईद करता हूं कि यह बिल जल्दी में पास नहीं करना चाहिए ।

**लोक कार्य मन्त्री** (चौधरी सूरज मल) : स्पीकर साहिब, मुझे अफसोस है कि यह circulation का motion एक ऐसे भाई की तरफ से आया है जो कि agriculture के अन्दर बहुत दिलचस्पी रखते हैं । इस यूनिवर्सिटी बिल को सिवाय एक जनसंघी मेम्बर के सब ने खुशआमदीद किया है । इस बिल की इतनी देर से ज़रूरत थी कि राठी साहब को कहना चाहिए था कि यह बिल बहुत जल्द आना चाहिए था लेकिन वह इसे public opinion के लिए भेज कर और लम्बा डालना चाहते हैं । राठी साहब ने कहा कि यूनिवर्सिटी को लुध्याना के अन्दर locate करके हरियाना के साथ बेइन्साफी की गई है और उन्होंने यह भी कहा कि technical institutions तमाम की तमाम पंजाबी रिजन में हैं और हरियाना के अन्दर कोई नहीं । मैं बताना चाहता हूं कि Third Plan में हरियाना के अन्दर बहुत कुछ किया जा रहा है और किया जाएगा । हमारे सुबे में तीन किस्म की technical education दी जा रही है । इस में शक नहीं कि उस से पहले हरियाना के अन्दर technical education का बड़ा केन्द्र नहीं था लेकिन आप को पता है कि रोहतक के अन्दर medical college पर 2 करोड़ 5 लाख रुपया Third Plan में खर्च किया जायगा और इतनी बड़ी institution होगी कि अमृतसर के कालेज को मात कर जायगी । मेरे भाई ने कहा कि कालेज रोहतक में खुलेगा लेकिन लड़के पटियाला और अमृतसर में पढ़ते हैं । इस से ज्यादा सराहना की बात और क्या हो सकती है कि एक institution की building भी मौजूद न हो लेकिन उस के लिए लड़कों को पटियाला और अमृतसर में

[लोक कार्य मंत्री]
दाखला मिल जाए । इससे आप गवर्नमेंट की seriousness का अन्दाजा लगा सकते हैं । इस के अलावा एक Engineering College हरियाना के क्षेत्र में बनेगा जिसका कि कतई फैसला हो चुका है । Government of India ने लिख दिया है कि यह College कुरुक्षेत्र के अन्दर locate होगा । हिसार में Veterinary College है अब वहां पर Agriculture College खोलने का फैसला हो चुका है और इस साल इस के लिए 50 हज़ार रुपया रख दिया गया है ताकि वह रुपया ज़मीन खरीदने और नक्शे वगैरा बनाने में खर्च हो सके जिस से लोगों को पता लग सके कि किस किस्म का step लिया जा रहा है। जहां तक technical education का सवाल है Polytechnical Institute नीलोखेड़ी में कम से कम 100 लड़के पढ़ते हैं और इस पर 20-25 लाख रुपया खर्च हो चुका है । Ambala में एक Polytechnic institute तैयार है और इस में एक हज़ार लड़के तालीम पा रहे हैं । झज्जर के अन्दर Polytechnical institute पर 26 लाख रुपया खर्च होगा वहां पर अभी तक बिल्डिगं तैयार नहीं हुई थी लेकिन ताकि बच्चे दाखिल हो सकें–यह फैसला हुआ है कि फिलहाल अम्बाला में तालीम दी जाय और बाद में उन लड़कों को transfer कर दिया जाय । सिर्सा में polytechnic Institute पर 26 लाख रुपया खर्च होगा और इसकी बिल्डिगं ज़ेरे तामीर है और अगले साल दाखला खुल जाएगा । इसी तरह सैनिक स्कूल पर 30 लाख रुपया खर्च होगा। यह स्कूल झज्जर में खोला जा रहा है । लेकिन चूंकि बिल्डिगं नहीं थी इस लिए फिलहाल करनाल में खोला गया है । इस से आप अन्दाज़ा लगा सकते हैं कि हरियाना में क्या कुछ हो रहा है । राठी साहब तो चाहते हैं कि यह यूनिवर्सिटी भी करनाल के अन्दर खुलनी चाहिए । दरअसल मेम्बर साहिबान अपनी अपनी Constituency का खयाल तो करते हैं लेकिन तमाम पंजाब का खयाल नहीं रखते । मैं यह कहना चाहता हूं कि लुध्याना सब से Central जगह है । अमृतसर से भी नज़दीक है, चण्डीगढ़ से भी नज़दीक है और हिसार से भी नज़दीक है और वहां पर Agricultural College पहले ही मौजूद है ।

हम यह चाहते हैं कि लोगों को नए नए ढंग सिखा कर छोटे से छोटे बिस्वेदारों से ज्यादा से ज्यादा अनाज पैदा कराएं । इस लिए मैं चाहता हूं कि मेरे भाई निर्पक्ष भाव से इस बात को सोचें तो उनको मालूम हो जाएगा कि गवर्नमेंट का यह फैसला हक बजानब है। वह सेंट्रल जगह है । छोटे छोटे मालिकान वहां पर काम करते हैं । वह जगह सब से ज्यादा मौज़ूं है । हमें चाहिये कि हम सब से पहले अपने देश का भला सोचें न कि अपने इलाकों की भलाई सोचने में संकुचित दृष्टिकोण को अपनाएं । हमें इतना छोटा दिल नहीं रखना चाहिये कि अपने अपने ज़िले में या रिजिन में ही उलझ कर रह जाएं । हमें सोचना चाहिए कि सारे हिन्दोस्तान का भला किस बात में है । तगं दिली को हमें दबाना होगा । मैं तो कहता हूं कि हम मास्टर तारा सिंह जी को ही क्या उलांहबा देंगे हमने खुद अपनी बातों से ज़ाहिर कर दिया है कि हमारे कितने छोटे ख्यालात हैं । इस बिल से सारे देश का भला होगा इस लिए इस को public opinion के लिए न भेज कर जल्दी से जल्दी पास करना चाहिए । इस से सब किसानों का भला होगा, सारे पंजाब का भला होगा ।

**ਸਰਦਾਰ** ਭੁਪਿੰਦਰ **ਸਿੰਘ ਮਾਨ** (ਸਾਮਾਨਾ, 'ਜਨਰਲ) : ਸ੍ਰੀ ਮਾਨ ਜੀ, ਇਹ ਬਿਲ ਜਿਹੜਾ ਕਿ ਜ਼ਰਾਇਤੀ University ਬਨਾਉਣ ਦੇ ਮੁਤੱਲਿਕ ਹੈ ਇਸ ਦੀ ਬੜੇ ਚਿਰਾਂ ਤੋਂ ਉਡੀਕ ਸੀ । ਮੈਨੂੰ ਇਸ ਗੱਲ ਦਾ ਵੀ ਅਫਸੋਸ ਹੈ ਕਿ ਇਸ ਹਾਊਸ ਦੇ ਆਖਰੀ ਸੈਸ਼ਨ ਅਤੇ ਇਸ Session ਦੀ ਆਖਰੀ Sitting ਦੇ ਦਿਨ ਇਹ ਬਿਲ ਲਿਆਂਦਾ ਗਿਆ ਹੈ । ਮੈਂ ਕਹਾਂਗਾ ਕਿ ਜਿਤਨੀ ਇਸ ਦੀ ਮਹੱਤਤਾ ਹੈ ਉਤਨੀ ਇਸ ਨੂੰ ਹਾਸਲ ਨਹੀਂ ਹੋਈ ਔਰ ਸ਼ਾਇਦ ਕਾਹਲੀ ਵਿਚ ਜਿਤਨੀ ਵੀ ਜ਼ਿਆਦਾ ਚਰਚਾ ਪੰਜਾਬ ਅੰਦਰ ਹੋਣੀ ਚਾਹੀਦੀ ਸੀ ਉਤਨੀ ਨਹੀਂ ਹੋ ਸਕੀ । ਕਾਹਲੀ ਵਿਚ ਕੀਤੀ ਹੋਈ ਗੱਲ ਇਕ ਗ਼ੈਰ ਜ਼ਰੂਰੀ ਜੇਹੀ ਮਹਿਸੂਸ ਹੋਵੇਗੀ । ਕਿਉਂ-ਕਿ ਅਜੇ ਇਹ ਪਾਸ ਹੋਣਾ ਹੈ ਇਸ ਲਈ ਮੈਂ ਇਸ ਨੂੰ ਹੁਣ ਵੀ ਖੁਸ਼ਆਮਦੀਦ ਕਹਿੰਦਾ ਹਾਂ ।

ਮੈਨੂੰ ਇਸ ਗਲ ਦਾ ਅਫਸੋਸ ਹੈ ਕਿ ਮੇਰੇ ਦੋਸਤਾਂ ਦੇ ਜਜ਼ਬਾਤ ਭਾਵੇਂ ਕਿਸੇ ਨਾ ਕਿਸੇ ਰੂਪ ਵਿਚ ਨਿਕਲ ਆਉਂਦੇ ਹਨ ਪਰ ਉਹ ਦਲੀਲ ਦੇਣ ਲਗਿਆਂ ਉਸ ਦੀ value ਨੂੰ ਨਹੀਂ ਵੇਖਦੇ। ਡਾਕਟਰ ਬਲਦੇਵ ਪਰਕਾਸ਼ ਨੇ ਦਲੀਲਾਂ ਦਿਤੀਆਂ ਹਨ ਪਰ ਉਨ੍ਹਾਂ ਦੀ ਖਿਚ ਚੌਗਿਰਦੇ ਹੈ ਔਰ ਇਕ ਦਲੀਲ ਦੂਸਰੀ ਨਾਲ ਨਹੀਂ ਮਿਲਦੀ । ਇਨ੍ਹਾਂ ਦੀ ਦਲੀਲ ਦਾ ਕੋਈ ਵਜ਼ਨ ਹੀ ਨਹੀਂ। ਜਿਸ ਤਰੀਕੇ ਨਾਲ ਇਨ੍ਹਾਂ ਨੇ ਆਪਣੇ ਜਜ਼ਬਾਤ ਜ਼ਾਹਰ ਕੀਤੇ ਹਨ ਅਤੇ ਜਿਨ੍ਹਾਂ ਨੂੰ ਇਹ ਛੁਪਾਉਣ ਦੀ ਕੋਸ਼ਿਸ਼ ਕਰਦੇ ਹਨ ਉਹ ਛੁਪਾਇਆਂ ਛੁਪਦੇ ਨਹੀਂ । ਮੇਰਾ ਇਲਜ਼ਾਮ ਇਹ ਹੈ ਕਿ ਮੇਰੇ ਦੋਸਤ ਡਾਕਟਰ ਬਲਦੇਵ ਪਰਕਾਸ਼ ਜਿਨ੍ਹਾਂ ਦੋਸਤਾਂ ਦੀ ਅਗਵਾਈ ਕਰਦੇ ਹਨ, ਉਹ ਨਾਵਾਂ ਤਕ ਵੀ ਬਚ ਕੇ ਗਲ ਕਰਦੇ ਹਨ । ਜਿਥੇ ਉਹ ਦਿਹਾਤੀ ਦਾ ਨਾਉਂ ਸ਼ਹਿਰੀ ਨਾਲ ਜੋੜਦੇ ਨੇ, ਉਥੇ ਦਿਹਾਤੀ ਅਤੇ agriculturist ਦਾ ਨਾਉਂ ਲਾਉਣ ਦੀ ਜ਼ਰੂਰਤ ਮਹਿਸੂਸ ਨਹੀਂ ਕਰਦੇ । ਕੀ ਉਹ ਸਮਝਦੇ ਨਹੀਂ ਕਿ ਉਨ੍ਹਾਂ ਦੀਆਂ ਸਾਰੀਆਂ ਦਲੀਲਾਂ ਜ਼ਰਾਇਤ ਅਤੇ ਦਿਹਾਤੀ ਜੀਵਨ ਦੇ ਖਿਲਾਫ ਜਾਂਦੀਆਂ ਹਨ । ਜਿਸ ਤਰ੍ਹਾਂ ਦੇ ਹਵਾਲੇ ਤੇ ਦਲੀਲਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਇਸ University ਦੀ ਵੀ ਜ਼ਰੂਰਤ ਨਹੀਂ । ਕਿਉਂ ਜ਼ਰੂਰਤ ਨਹੀਂ ਉਹ ਕਹਿੰਦੇ ਹਨ ਕਿ ਕਿਉਂਕਿ Government ਦਾ ਦਖਲ ਬੜਾ ਹੋਵੇਗਾ । ਇਸ ਦੇ ਬਦਲੇ ਤਜਵੀਜ਼ ਕੀ ਰਖਦੇ ਹਨ ਕਿ Government of India ਦੀ ਅਗਵਾਈ ਹੇਠ ਜੋ Research ਹੋ ਰਹੀ ਹੈ, ਉਹ ਹੀ ਕਰੀ ਜਾਣ । ਦੂਸਰੀ ਤਰਫ ਦਲੀਲ ਇਹ ਦਿੰਦੇ ਹਨ ਕਿ Agricultural University ਵਿੱਚ Government ਦਾ ਦਖਲ ਹੋਵੇਗਾ, ਉਨ੍ਹਾਂ ਦੀ autonomy ਨਹੀਂ ਹੋਵੇਗੀ। ਫੇਰ ਕਹਿੰਦੇ ਹਨ ਕਿ Agriculture Department ਹੀ ਕਾਫੀ ਹੈ, ਇਹੋ ਹੀ research ਕਰਦਾ ਚਲਾ ਜਾਵੇ ਇਸ ਨੂੰ ਹੋਰ ਖੁਦ-ਮੁਖਤਿਆਰ ਬਣਾ ਦਿੱਤਾ ਜਾਵੇ ਅਤੇ ਹੋਰ ਮਜ਼ਬੂਤ ਬੁਨਿਆਦਾਂ ਤੇ ਖੜਾ ਕਰ ਦਿੱਤਾ ਜਾਵੇ Agriculture Department ਹੀ ਇਹ ਕੰਮ ਸਾਰ ਦੇਵੇਗਾ, ਇਹੋ ਕਾਫੀ ਹੈ । ਇਸੇ ਨੂੰ ਹੀ ਹੋਰ ਮਜ਼ਬੂਤ ਕਰ ਦਿੱਤਾ ਜਾਵੇ । ਜੇ ਮਜ਼ਬੂਤ ਬੁਨਿਆਦਾਂ ਤੇ ਹੋਵੇਗਾ ਤਾਂ ਆਪਣੇ ਆਪ ਹੀ Agriculture ਵਿਚ ਕਾਮਿਆਬੀ ਹੋਵੇਗੀ । Agricultural University ਦੀ ਲੋੜ ਹੀ ਨਹੀਂ । ਤੁਹਾਡੀ ਇਸ ਤਰ੍ਹਾਂ ਦੀ conception ਕਿਉਂ ਹੈ ? ਜੋ ਵੀ ਹੋਵੇ ਤੁਹਾਨੂੰ ਇਸ ਦੇ ਨਾਲ ਕਤਅਨ ਕੋਈ ਹਮਦਰਦੀ ਨਹੀਂ । ਇਸ ਤਰ੍ਹਾਂ ਦੀਆਂ ਗਲਾਂ ਕਰ ਕੇ ਤੁਸੀਂ ਇਸ ਚੀਜ਼ ਨੂੰ ਛੁਪਾਉਣਾ ਚਾਹੁੰਦੇ ਹੋ । ਮੈਨੂੰ ਆਪਣੇ ਦੋਸਤਾਂ ਦੀ ਜ਼ਹਿਨੀਅਤ ਤੇ ਅਫਸੋਸ ਹੈ ਕਿ ਜਿਸ ਸ਼ਾਖ ਤੇ ਉਹ ਆਲ੍ਹਣਾ ਬਣਾਉਂਦੇ ਹਨ, ਉਹ ਉਸੇ ਸ਼ਾਖ ਨੂੰ ਕੱਟਣ ਲਈ ਤਜਵੀਜ਼ਾਂ ਕਰਦੇ ਹਨ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜ਼ਰਾਇਤ ਦਾ ਮਸਲਾ ਇਨ੍ਹਾਂ ਦੇ ਇਸ ਸੂਬੇ ਦਾ ਮਸਲਾ ਨਹੀਂ। ਇਹ ਸਾਰੇ ਹਿੰਦੁਸਤਾਨ ਦਾ ਮਸਲਾ ਹੈ । ਜ਼ਰਾਇਤ ਦਾ ਬੋਲ ਬਾਲਾ ਤਦ ਹੋਵੇਗਾ ਜੇ ਜ਼ਰਾਇਤ ਪੇਸ਼ ਕਰਨ ਵਾਲਿਆਂ ਦੀ ਹਾਲਤ ਸੁਧਰੇਗੀ । Agriculturist ਦੀ ਬੇਹਤਰੀ ਦੇ ਨਾਲ ਹੀ

[ਸਰਦਾਰ ਭੁਪਿੰਦਰ ਸਿੰਘ ਮਾਨ]
ਸਾਰੇ ਹਿੰਦੁਸਤਾਨ ਦੀ ਬਿਹਤਰੀ ਹੋ । ਸ਼ਹਿਰੀ ਦੀ ਗੱਲ ਕਰਦੇ ਹਨ, ਡਾਕਟਰ ਬਲਦੇਵ ਪ੍ਰਕਾਸ਼ ਜੀ, ਪਰ ਉਹ ਦਿਹਾਤਾਂ ਤੋਂ ਇਤਨੀ ਦੂਰ ਬੈਠੇ ਹੋਏ ਹਨ ਜਿਥੋਂ ਕਿ ਮਜਾਲ ਏ ਉਨ੍ਹਾਂ ਨੂੰ ਇਕ ਕਣਕ ਦਾ ਪੌਦਾ ਵੀ ਨਜ਼ਰ ਪੈ ਜਾਵੇ । ਉਹ ਕਣਕ ਦੇ ਇਕ, ਇਕ ਦਾਣੇ ਲਈ ਦਿਹਾਤੀਆਂ ਦੇ ਮਹਤਾਜ ਹਨ । ਜੋ ਕੁਝ Agriculture ਦੇ ਲਈ ਜ਼ਰਾਇਤ ਦੇ ਲਈ ਕਰਨਾ ਚਾਹੀਦਾ ਹੈ ਉਹ ਕਰਦੇ ਨਹੀਂ । ਜੇ ਥੋੜਾ ਬਹੁਤ ਪੂਰਾ ਕਰਨ ਦਾ ਯਤਨ ਕੀਤਾ ਵੀ ਜਾਂਦਾ ਹੈ ਤਾਂ ਉਨ੍ਹਾਂ ਦੇ ਜਜ਼ਬਾਤ ਨੂੰ ਠੇਸ ਪਹੁੰਚਦੀ ਹੈ । ਪੰਜਾਬ ਦੇ ਅੰਦਰ ਜੇ ਇਸ ਤਰ੍ਹਾਂ ਦੀ ਕੋਈ ਚੀਜ਼ ਹੋ ਰਹੀ ਹੈ ਤਾਂ ਇਸ ਦੇ ਵਿੱਚ ਉਨ੍ਹਾਂ ਦੀ ਆਪਣੀ ਬਿਹਤਰੀ ਹੈ । ਮੇਰੇ ਦੋਸਤਾਂ ਨੂੰ ਸ਼ਾਇਦ ਇਹ ਪਤਾ ਨਹੀਂ ਕਿ ਖੁਦ ਹਾਊਸ ਦੇ ਅੰਦਰ ਉਨ੍ਹਾਂ ਨੇ ਇਸ ਯੂਨੀਵਰਸਟੀ ਦੇ ਬਣ ਜਾਣ ਲਈ, ਇਸ ਗਲ ਨੂੰ ਕਬੂਲਿਆ ਹੈ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਕ ਦਰੀਨਾ ਮੰਗ ਸੀ ਜਿਹੜੀ ਕਿ ਪੂਰੀ ਕੀਤੀ ਗਈ ਹੈ ਅਤੇ ਹੁਣ ਤੱਕ ਜਿਹੜੀਆਂ ਯੂਨੀਵਰਸਟੀਆਂ ਬਣਦੀਆਂ ਚਲੀਆਂ ਆਈਆਂ ਹਨ ਉਹ ਦਿਹਾਤਾਂ ਦੇ ਅੰਦਰ ਨਹੀਂ ਸ਼ਹਿਰਾਂ ਅੰਦਰ ਹੀ ਹਨ । ਅੱਜ ਦਿਹਾਤਾਂ ਨਾਲ ਸਬੰਧ ਰਖਣ ਵਾਲੀਆਂ ਚੀਜ਼ਾਂ ਦੀ Research ਹੁੰਦੀ ਪਈ ਹੈ ਅਤੇ ਇਥੇ ਜੇ ਕੋਈ ਵੀ lacuna ਨਜ਼ਰ ਪਏ ਉਸ ਨੂੰ ਦੂਰ ਕੀਤਾ ਜਾਵੇ, ਇਸ ਬਾਰੇ ਇਹ ਮਹਿਸੂਸ ਕੀਤਾ ਗਿਆ ਹੈ । ਇਹ ਸਿਰਫ ਪੰਜਾਬ ਅੰਦਰ ਹੀ ਨਹੀਂ, ਹੋਰਨਾਂ ਸੂਬਿਆਂ ਵਿੱਚ ਵੀ ਇਸ ਤਰ੍ਹਾਂ ਦੀਆਂ ਯੂਨੀ-ਵਰਸਟੀਆਂ ਦੇ ਬਿਲ ਬਣ ਕੇ ਤਿਆਰ ਹੋ ਚੁਕੇ ਹਨ । U. P. ਵਿੱਚ ਬਣੀਆਂ ਹਨ, West Bengal ਵਿੱਚ ਅਤੇ ਆਂਧਰਾ ਅੰਦਰ ਇਸ ਤਰ੍ਹਾਂ ਦੇ ਬਿਲ ਤਿਆਰ ਹੋ ਚੁਕੇ ਹਨ, ਜਿਥੇ ਕਿ ਛੇਤੀ ਹੀ ਯੂਨੀਵਰਸਟੀਆਂ ਬਣਨ ਵਾਲੀਆਂ ਹਨ । ਪਰ ਇਥੇ ਇਸ ਤਰ੍ਹਾਂ ਦੀਆਂ ਦਲੀਲਾਂ ਦਿੱਤੀਆਂ ਜਾ ਰਹੀਆਂ ਹਨ ਕਿ ਪੰਜਾਬ ਦੇ ਅੰਦਰ ਹਾਲਾਂ ਅਜਿਹੀ ਯੂਨੀਵਰਸਟੀ ਦੀ ਲੋੜ ਨਹੀਂ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀਆਂ ਇਹ ਦਲੀਲਾਂ ਇਥੇ ਢੁਕਦੀਆਂ ਨਹੀਂ । ਇਹ University ਅਜੇ ਵੀ 10 ਸਾਲ late ਬਣਾਈ ਜਾ ਰਹੀ ਹੈ । ਮੈਂ ਵਜ਼ੀਰ ਸਾਹਿਬ ਨੂੰ ਇਹ ਕਹਾਂਗਾ ਕਿ ਇਸ ਦਾ ਤਅੱਲੁਕ ਆਮ ਲੋਕਾਂ ਨਾਲ ਹੈ, ਜੋ research ਹੋਈ ਹੈ ਉਸ ਦਾ ਸਬੰਧ ਦਿਹਾਤੀ ਲੋਕਾਂ ਨਾਲ ਹੈ, ਇਸ ਲਈ ਇਸ ਬਾਰੇ ਜੋ ਵੀ ਦਲੀਲਾਂ ਦਿਹਾਤੀਆਂ ਦੀ ਬਿਹਤਰੀ ਲਈ ਦਿੱਤੀਆਂ ਜਾਣ ਉਹ ਛਿੱਕੇ ਤੇ ਨਹੀਂ ਟੰਗੀਆਂ ਰਹਿਣੀਆਂ ਚਾਹੀਦੀਆਂ ਅਤੇ ਇਹ ਚੀਜ਼ ਮਹਿਜ਼ ਕਾਗਜ਼ਾਂ ਤੇ ਨਹੀਂ ਰਹਿਣੀ ਬਲਕਿ ਸਚਮੁਚ ਅਮਲੀ ਰੂਪ ਵਿਚ ਆਉਣੀ ਚਾਹੀਦੀ ਹੈ । ਇਸ ਵਿਚ ਲਿਖਿਆ ਹੈ :

> "to make provision for instruction in applied fields, research and the dissemination of the findings of research and technical information through an extension education programme."

ਯਾਨੀ [ਜਿਹੜੇ [ਇਸ ਦੇ ਨਤਾਇਜ ਨਿਕਲਣ, ਜਿਹੜੀਆਂ ਨਵੀਆਂ ਚੀਜ਼ਾਂ ਦੀ ਖੋਜ ਕੀਤੀ ਜਾਵੇ, ਉਹ ਸਾਰੀਆਂ ਚੀਜ਼ਾਂ ਪੰਜਾਬ ਦੇ ਦਿਹਾਤਾਂ ਦੇ ਵਿਚ ਵੀ ਪਹੁੰਚਣ ਤਾਕਿ ਪੰਜਾਬ ਦਾ ਅਨਪੜ੍ਹ ਕਿਸਾਨ ਉਨ੍ਹਾਂ ਨੂੰ ਵਰਤ ਕੇ ਫਾਇਦਾ ਉਠਾ ਸਕੇ । ਜੇ ਇਹ ਯੂਨੀਵਰਸਟੀ ਇਥੋਂ ਤਕ ਪਹੁੰਚਣ ਦੇ ਕਾਬਲ ਹੋ ਜਾਵੇ ਤਾਂ ਉਹ ਰੁਪਿਆ ਸਹੀ ਥਾਂ ਤੇ ਲਗਿਆ ਸਮਝਿਆ ਜਾਵੇਗਾ । ਅਜ ਦੂਸਰੇ ਮੁਲਕਾਂ ਦੀ ਨਿਸਬਤ ਹਿੰਦੁਸਤਾਨ ਦੇ ਕਿਸਾਨ ਦੀ ਵਾਕਫੀਅਤ ਬਹੁਤ ਥੋੜੀ ਹੈ । ਜਾਪਾਨ ਦੇ ਵਿਚ ਇਕ ਏਕੜ ਚੋਂ 40 ਮਣ ਚਾਵਲ ਪੈਦਾ ਕੀਤਾ ਜਾਂਦਾ ਹੈ ਮਗਰ ਸਾਡੇ ਇਕ ਏਕੜ ਵਿਚੋਂ ਸਿਰਫ 7 ਮਣ ਦੇ ਕਰੀਬ ਨਿਕਲਦਾ ਹੈ । ਇਸੇ ਤਰ੍ਹਾਂ ਅਮਰੀਕਾ ਦੇ ਵਿਚ ਇਕ ਏਕੜ ਦੀ ਪੈਦਾਵਾਰ 35 ਮਣ ਹੈ ਮਗਰ ਸਾਡੇ ਇਕ ਏਕੜ ਵਿਚੋਂ ਸਿਰਫ਼ 8 ਮਣ ਦੇ ਕਰੀਬ ਕਣਕ ਨਿਕਲਦੀ ਹੈ । ਇਸ

ਤੋਂ ਮਾਲੂਮ ਹੁੰਦਾ ਹੈ ਕਿ ਅਸੀਂ ਅਜੇ ਦੂਸਰੇ ਮੁਲਕਾਂ ਦੇ ਨਾਲੋਂ ਜ਼ਰਾਇਤ ਦੇ ਵਿਚ ਕਿਤਨੇ ਪਿੱਛੇ ਹਾਂ ਔਰ ਇਥੇ ਜ਼ਰਾਇਤੀ ਤਾਲੀਮ ਦੀ ਕਿਤਨੀ ਸਖ਼ਤ ਜ਼ਰੂਰਤ ਹੈ । ਕਿਉਂ ਜੋ ਇਥੇ 7 ਮਣ ਫੀ ਏਕੜ ਚਾਵਲ ਪਦਾ ਹੁੰਦਾ ਹੈ ਇਸ ਵਾਸਤੇ ਡਾਕਟਰ ਬਲਦੇਵ ਪ੍ਰਕਾਸ਼ ਹੋਰਾਂ ਦੀ ਇਹ ਸ਼ਿਕਾਇਤ ਰਹਿੰਦੀ ਹੈ ਕਿ ਅਨਾਜ ਸਸਤੇ ਭਾਉ ਤੇ ਨਹੀਂ ਮਿਲਦਾ । ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਚਾਹੁੰਦੇ ਹੋ ਕਿ ਸਸਤੇ ਭਾਉ ਤੇ ਅਨਾਜ ਮਿਲੇ ਤਾਂ ਇਸ ਤਰ੍ਹਾਂ ਦੇ ਸਾਧਨ ਪੈਦਾ ਕਰੋ ਜਿਸ ਦੇ ਨਾਲ ਅਨਾਜ ਦੀ ਪੈਦਾਵਾਰ ਜ਼ਿਆਦਾ ਤੋਂ ਜ਼ਿਆਦਾ ਹੋਵੇ । ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੰਦੀ ਹੈ ਕਿ ਜੇ ਅਸੀਂ ਕੋਈ ਪੈਦਾਵਾਰ ਵਧਾਉਣ ਦੇ ਸਾਧਨ ਸੋਚਦੇ ਹਾਂ ਤਾਂ ਡਾਕਟਰ ਬਲਦੇਵ ਪ੍ਰਕਾਸ਼ ਹੋਰਾਂ ਨੂੰ ਤਕਲੀਫ ਪੈਦਾ ਹੁੰਦੀ ਹੈ । ਮੈਂ ਹਾਊਸ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਬਾਹਰਲੇ ਮੁਲਕਾਂ ਦੇ ਵਿਚ ਕਿਸਾਨਾਂ ਨੂੰ ਬਿਲਾ ਸੂਦ ਰੁਪਿਆ ਵੰਡਿਆ ਜਾਂਦਾ ਹੈ, ਉਨ੍ਹਾਂ ਨੂੰ ਟ੍ਰੈਕਟਰ ਮੁਫਤ ਦਿੱਤੇ ਜਾਂਦੇ ਹਨ ਔਰ ਹੋਰ ਕਈ ਕਿਸਮ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ । ਇਹੋ ਕਾਰਨ ਹੈ ਕਿ ਉਨ੍ਹਾਂ ਨੇ ਆਪਣੀ ਪੈਦਾਵਾਰ ਬਹੁਤ ਜ਼ਿਆਦਾ ਵਧਾ ਲਈ ਹੈ । ਇਸ ਕਰਕੇ ਜੇ ਤੁਸੀਂ ਚਾਹੁੰਦੇ ਹੋ ਕਿ ਸਾਡੇ ਦੇਸ਼ ਦੀ ਪੈਦਾਵਾਰ ਵਿਚ ਵੀ ਵਾਧਾ ਹੋਵੇ ਔਰ ਇਥੇ ਅਨਾਜ ਸਸਤਾ ਹੋਵੇ ਤਾਂ ਤੁਹਾਨੂੰ ਵੀ ਉਸ ਕਿਸਮ ਦੀਆਂ ਸਾਰੀਆਂ ਸਹੂਲਤਾਂ ਕਿਸਾਨ ਨੂੰ ਦੇਣੀਆਂ ਪੈਣਗੀਆਂ । ਅਜ ਪੰਜਾਬ ਦਾ ਕਿਸਾਨ ਜਿਸ ਤਰੀਕੇ ਦੇ ਨਾਲ ਜੱਥੇਬੰਦ ਹੋ ਰਿਹਾ ਹੈ ਤੁਹਾਨੂੰ ਉਹ ਇਕ ਦਿਨ ਮਜਬੂਰ ਕਰ ਦੇਵੇਗਾ ਕਿ ਜਿਹੜੀਆਂ ਸਾਡੀਆਂ ਜਾਇਜ਼ ਮੰਗਾਂ ਹਨ ਉਹ ਮਨਜ਼ੂਰ ਕੀਤੀਆਂ ਜਾਣ ਔਰ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਤੁਹਾਨੂੰ ਉਨ੍ਹਾਂ ਮੰਗਾਂ ਨੂੰ ਮਨਜ਼ੂਰ ਕਰਨਾ ਹੀ ਪਏਗਾ। ਉਨ੍ਹਾਂ ਮੰਗਾਂ ਦੇ ਵਿਚੋਂ ਇਕ ਛੋਟੀ ਜਿਹੀ ਮੰਗ ਯੂਨੀਵਰਸਟੀ ਦੀ ਵੀ ਹੈ ਜਿਸ ਦੇ ਨਾਲ ਕਿ ਕਿਸਾਨਾਂ ਦੀਆਂ ਕੁਝ ਲੋੜਾਂ ਪੂਰੀਆਂ ਹੁੰਦੀਆਂ ਹਨ । ਇਸ ਦੇ ਨਾਲ ਨਾਲ Veterinary Science ਵੀ ਠੀਕ ਹੋਣੀ ਚਾਹੀਦੀ ਹੈ । ਸ਼੍ਰੀਮਾਨ ਜੀ, ਤੁਸੀਂ ਅਮਰੀਕਾ ਵਲ ਝਾਤੀ ਮਾਰ ਕੇ ਦੇਖੋ ਉਥੇ ਇਕ ਗਾਂ ਦੋ ਦੋ ਮਣ ਦੁਧ ਦਿੰਦੀ ਹੈ ਮਗਰ ਉਸ ਦੇ ਮੁਕਾਬਲੇ ਵਿਚ ਸਾਡੀਆਂ ਗਾਵਾਂ ਤੋਲਿਆਂ ਦੇ ਹਿਸਾਬ ਨਾਲ ਦੁਧ ਦਿੰਦੀਆਂ ਹਨ । ਡਾਕਟਰ ਬਲਦੇਵ ਪ੍ਰਕਾਸ਼ ਹੋਰੀਂ ਦੁਧ ਵੀ ਪਿੰਡਾਂ ਦੇ ਵਿਚੋਂ ਹੀ ਮੰਗਦੇ ਹਨ । ਜੇ ਇਕ ਦਿਨ ਦੁਧ ਨਾ ਪਹੁੰਚੇ ਤਾਂ ਇਹ ਚਾਹ ਤੋਂ ਵੀ ਤਰਸਦੇ ਹਨ ਲੇਕਿਨ ਜਦੋਂ ਅਸੀਂ ਕਹਿੰਦੇ ਹਾਂ ਕਿ ਪਿੰਡਾਂ ਦੇ ਵਿਚ ਦੁਧ ਜ਼ਿਆਦਾ ਪੈਦਾ ਕਰਨ ਦੇ ਸਾਧਨ ਮੁਹਈਆ ਕੀਤੇ ਜਾਣ ਤਾਂ ਉਨ੍ਹਾਂ ਨੂੰ ਤਕਲੀਫ ਹੁੰਦੀ ਹੈ । ਮੈਂ ਕਹਿੰਦਾ ਹਾਂ ਕਿ ਜ਼ਰਾਇਤ ਦੇ ਨਾਲ ਸਿਰਫ ਕਿਸਾਨਾਂ ਨੂੰ ਹੀ ਫਾਇਦਾ ਨਹੀਂ ਮਗਰ ਉਸ ਦੇ ਨਾਲ ਸਾਰੇ ਹਿੰਦੁਸਤਾਨ ਦੇ ਜੀਵਨ ਦਾ ਸਬੰਧ ਹੈ । ਮੰਡੀਆਂ ਔਰ ਕਿਸਾਨਾਂ ਦਾ ਮੁਫਾਦ ਵੀ ਸਾਂਝਾ ਹੈ । ਇਸੇ ਤਰ੍ਹਾਂ ਐਗਰੀਕਲਚਰ ਔਰ ਇੰਡਸਟਰੀ ਦਾ ਮੁਫਾਦ ਵੀ ਸਾਂਝਾ ਹੈ । ਜਿਹੜੇ ਲੋਕ ਇਨ੍ਹਾਂ ਨੂੰ ਪਾੜ ਕੇ ਵਖਰਾ ਵਖਰਾ ਕਰਨਾ ਚਾਹੁੰਦੇ ਹਨ ਉਹ, ਮੈਂ ਸਮਝਦਾ ਹਾਂ ਕਿ ਦੇਸ਼ ਦੀ ਤਰਕੀ ਦੇ ਵਿਚ ਯਕੀਨ ਨਹੀਂ ਰਖਦੇ । ਜੇ ਕੋਈ ਕਹੇ ਕਿ ਮੈਂ ਲੰਗੜੀ ਲਤ ਨਾਲ ਅਗਾਹਾਂ ਵਧਦਾ ਜਾਵਾਂ ਤਾਂ ਇਹ ਗਲ ਮੈਨੂੰ ਜਚਦੀ ਨਹੀਂ। ਜਿਹੜੀ ਐਗਰੀਕਲਚਰ ਯੂਨੀਵਰਸਟੀ ਹੈ ਉਹ ਇਸ ਤੋਂ ਵੀ ਪਹਿਲਾਂ ਬਣਨੀ ਚਾਹੀਦੀ ਸੀ । ਖੈਰ, ਚਲੋ ਅਗਰ ਇਹ ਦੇਰ ਨਾਲ ਦੇ ਵੀ ਬਣਨ ਲਗੀ ਹੈ ਤਾਂ ਅਸੀਂ ਇਸ ਨੂੰ ਜੀ ਆਇਆਂ ਆਖਦੇ ਹਾਂ । ਜਿਸ ਦੀ ਤਾਲੀਮ ਦੇ ਵਿਚ ਐਸੇ ਸਾਧਨ ਹੋਣੇ ਚਾਹੀਦੇ ਹਨ ਜਿਸ ਦੇ ਨਾਲ ਕਿਸਾਨ ਦਾ ਸਿਧਾ ਫਾਇਦਾ ਹੋਵੇ । ਮੈਂ ਇਹ ਰਾਏ ਦੇਵਾਂਗਾ ਕਿ ਬੀ. ਏ. ਅਤੇ ਐਮ. ਏ. ਦੇ ਮੁੰਡਿਆਂ ਨੂੰ ਤਾਲੀਮ ਦੇਣ ਤੋਂ ਇਲਾਵਾ ਉਥੇ ਕਿਸਾਨਾਂ ਨੂੰ ਵੀ ਸਦ ਕੇ ਕਲਾਸਾਂ ਲਾਈਆਂ ਜਾਣ ਔਰ ਉਨ੍ਹਾਂ ਨੂੰ ਖੇਤੀ ਬਾੜੀ ਦੇ ਬਾਰੇ ਗਲਾਂ ਦਸੀਆਂ ਜਾਣ ।

ਸਪੀਕਰ ਸਾਹਿਬ, ਮੇਰੇ ਦਿਲ ਦੇ ਵਿਚ ਚੰਦ ਏਕ ਸ਼ਕੂਕ ਵੀ ਹਨ ਜਿਨ੍ਹਾਂ ਵਲ ਮੈਂ

[ਸਰਦਾਰ ਭੁਪਿੰਦਰ ਸਿੰਘ ਮਾਨ]
ਡਿਪਟੀ ਵਜ਼ੀਰ ਸਾਹਿਬ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ । ਜਿਹੜਾ financial memorandum ਹੈ ਇਸ ਨੂੰ ਪੜ੍ਹ ਕੇ ਮਾਲੂਮ ਹੁੰਦਾ ਹੈ ਕਿ ਜਿਤਨੀ ਇਸ ਯੂਨੀਵਰਸਟੀ ਦੀ ਇਮਦਾਦ ਹੋਣੀ ਚਾਹੀਦੀ ਸੀ ਉਤਨੀ ਤੁਸੀਂ ਨਹੀਂ ਕਰ ਰਹੇ । ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਇਸ ਨੂੰ ਉਪਜਾਉ ਯੂਨੀਵਰਸਟੀ ਬਣਾਉਣਾ ਹੈ ਤਾਂ ਤੁਹਾਨੂੰ ਦੂਸਰੀਆਂ ਯੂਨੀਵਰਸਟੀਆਂ ਨਾਲੋਂ ਇਸ ਯੂਨੀਵਰਸਟੀ ਨੂੰ ਵਧ ਰੁਪਿਆ ਦੇਣਾ ਚਾਹੀਦਾ ਹੈ । Memorandum ਦੇ ਵਿਚ ਤੁਸੀਂ ਜਿਹੜੀ ਤਸਵੀਰ ਦਿੱਤੀ ਹੈ ਉਹ ਬੜੀ ਮਾਯੂਸਕੁਨ ਹੈ । ਉਸ ਦੇ ਵਿਚ ਕਿਹਾ ਗਿਆ ਹੈ ਕਿ ਸੈਂਟਰ ਦੀ ਸਰਕਾਰ ਨੇ ਰੁਪਿਆ ਦੇਣ ਦਾ ਵਾਅਦਾ ਕੀਤਾ ਹੈ ਔਰ ਪੰਜਾਬ ਗੌਰਮੈਂਟ ਨੇ ਕੁਝ ਰੁਪਏ ਰਖੇ ਹਨ । ਇਸ memorandum ਦੇ ਵਿਚ ਅਗੇ ਲਿਖਿਆ ਹੈ ਕਿ ਅਸੀਂ ਉਮੀਦ ਕਰਦੇ ਹਾਂ ਕਿ ਐਗਰੀਕਲਚਰ ਡੀਪਾਰਟਮੈਂਟ ਲਈ ਜਿਹੜਾ ਰੁਪਿਆ ਰਖਿਆ ਹੋਇਆ ਹੈ ਉਸ ਦੇ ਵਿਚੋਂ ਬਚਤਾਂ ਕਰ ਕੇ ਯੂਨੀਵਰਸਟੀ ਤੇ ਉਹ ਰੁਪਿਆ ਖਰਚ ਕੀਤਾ ਜਾਵੇਗਾ । ਇਸ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਐਗਰੀਕਲਚਰ ਡੀਪਾਰਟਮੈਂਟ ਦਾ ਪੈਸਾ ਛੀਨ ਕੇ ਤੁਸੀਂ ਯੂਨੀਵਰਸਟੀ ਤੇ ਖਰਚ ਕਰੋਗੇ। ਇਸ ਤੋਂ ਇਲਾਵਾ ਇਹ ਕਹਿੰਦੇ ਹਨ ਕਿ ਐਗਰੀਕਲਚਰ ਕਾਲਜ ਲਈ ਰੁਪਿਆ ਇਨ੍ਹਾਂ ਨੇ ਪਿਛਲੇ Plan period ਵਿਚ ਰਖਿਆ ਸੀ ਉਸ ਨੂੰ ਮੁੰਤਕਿਲ ਕਰ ਦਿਆਂਗੇ । ਫੇਰ ਇਨ੍ਹਾਂ ਨੇ ਕਿਹਾ ਹੈ ਕਿ 10 ਲੱਖ ਰੁਪਿਆ ਹਿਸਾਰ ਵੈਟਰਨਰੀ ਕਾਲਜ ਲਈ ਰਖਿਆ ਹੈ ਉਹ ਇਧਰ transfer ਕਰ ਦੇਵਾਂਗੇ । ਫੇਰ ਜਿਹੜਾ ਕਿਤੇ research ਲਈ ਰੁਪਿਆ ਹੈ ਉਹ ਵੀ ਇਹ ਕਹਿੰਦੇ ਹਨ ਇਸ ਪਾਸੇ ਲਾ ਦੇਵਾਂਗੇ । ਇਸ ਦਾ ਮਤਲਬ ਇਹ ਹੈ ਕਿ ਹਿਸਾਰ ਦਾ Veterinary College ਮੁੰਤਕਿਲ ਕਰ ਦਿੱਤਾ ਜਾਵੇਗਾ, ਲੁਧਿਆਣੇ ਦਾ ਕਾਲਜ ਮੁੰਤਕਿਲ ਕਰ ਦਿੱਤਾ ਜਾਵੇਗਾ ਔਰ Research Station ਜਿਹੜੇ already in existence ਹਨ ਉਹ ਵੀ ਮੁੰਤਕਿਲ ਕਰ ਦਿਤੇ ਜਾਣਗੇ । ਰੁਪਏ ਬਾਰੇ ਉਹ ਕਹਿੰਦੇ ਹਨ ਕਿ ਉਮੀਦ ਲਾਈ ਹੋਈ ਹੈ ਕਿ ਸ਼ਾਇਦ ਸੈਂਟਰ ਦੀ ਸਰਕਾਰ ਦੇ ਦੇਵੇ । ਮੈਂ ਸਮਝਦਾ ਹਾਂ ਕਿ ਇਹ ਜਿਹੜੀ ਤਸਵੀਰ ਦਿਖਾਈ ਗਈ ਹੈ ਇਹ ਕਿਸੇ ਤਰ੍ਹਾਂ ਨਾਲ ਹੌਸਲਾਅਫਜ਼ਾਈ ਵਾਲੀ ਨਜ਼ਰ ਨਹੀਂ ਆਉਂਦੀ।

ਇਸ ਤੋਂ ਇਲਾਵਾ ਕਈ ਸਾਹਿਬਾਨ ਦੀ ਤਰਫੋਂ ਇਹ ਕਿਹਾ ਗਿਆ ਹੈ ਕਿ ਐਗਰੀਕਲਚਰਲ ਯੂਨੀਵਰਸਟੀ ਲੁਧਿਆਣੇ ਨਹੀਂ ਹੋਣੀ ਚਾਹੀਦੀ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਇਸ ਯੂਨੀਵਰਸਟੀ ਵਾਸਤੇ ਜ਼ਰੂਰੀ nucleus ਹੈ ਉਹ ਲੁਧਿਆਣੇ ਦੇ ਵਿਚ ਮੌਜੂਦ ਹੈ । ਇਸ ਤੋਂ ਪਹਿਲਾਂ ਲੁਧਿਆਣੇ ਦੇ ਵਿਚ package programme ਦੇ ਮੁਤਾਬਕ Ford Foundation ਦਾ ਕਰੋੜਾਂ ਦੀ ਗਿਣਤੀ ਵਿਚ ਰੁਪਿਆ ਆਇਆ ਹੋਇਆ ਹੈ । ਉਹ ਸ਼ਾਇਦ 15 ਕਰੋੜ ਦੇ ਕਰੀਬ ਰੁਪਿਆ ਹੈ । ਐਗਰੀਕਲਚਰ ਦੀ ਤਰੱਕੀ ਵਾਸਤੇ ਇਤਨਾ ਰੁਪਿਆ ਅਮਰੀਕਾ ਵਾਲਿਆਂ ਨੇ ਦਿੱਤਾ ਹੈ । ਮਗਰ ਅਫ਼ਸੋਸ ਦੀ ਗਲ ਹੈ ਕਿ ਇਹ ਸਾਡੇ ਵੀਰ ਉਥੇ ਯੂਨੀਵਰਸਟੀ ਬਣਾਉਣ ਦੇ ਹਕ ਵਿਚ ਵੀ ਨਹੀਂ ਹਨ । ਮੈਂ ਕਹਿੰਦਾ ਹਾਂ ਕਿ ਜੋ ਸਹੂਲਤਾਂ ਐਗਰੀਕਲਚਰਲ ਯੂਨੀਵਰਸਟੀ ਲਈ ਲੁਧਿਆਣੇ ਵਿਚ ਮੌਜੂਦ ਹਨ ਉਹ ਹੋਰ ਕਿਤੇ ਨਹੀਂ ਹਨ ਔਰ ਨਾ ਹੀ ਹੋ ਸਕਦੀਆਂ ਹਨ । ਉਥੇ ਇਕ ਐਗਰੀਕਲਚਰ ਕਾਲਜ ਹੈ ਜਿਸ ਵਾਸਤੇ 3 ਲੱਖ ਔਰ 35 ਹਜ਼ਾਰ ਰੁਪਿਆ ਰਖਿਆ ਗਿਆ ਹੈ । ਯੂਨੀਵਰਸਟੀ ਨੂੰ ਕਾਇਮ ਕਰਨ ਲਈ ਜਿਹੜਾ ਮਾਹੌਲ ਚਾਹੀਦਾ ਹੈ ਉਹ

4.00 p.m.

ਲੁਧਿਆਣੇ ਵਿਚ ਮੌਜੂਦ ਹੈ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਤੰਗ ਨਜ਼ਰੀਏ ਵਾਲੇ ਸਵਾਲ ਪੈਦਾ ਕਰਨਾ ਕਿ ਇਹ ਯੂਨੀਵਰਸਟੀ ਪੰਜਾਬੀ ਰਿਜਨ ਵਿਚ ਬਣ ਰਹੀ ਹੈ ਅਤੇ ਹਰਿਆਨਾ ਪਰਾਂਤ ਵਿਚ ਨਹੀਂ ਬਣ ਰਹੀ ਹੈ ਨਿਹਾਇਤ ਬਰੀ ਚੀਜ਼ ਹੈ । ਜੇਕਰ ਅਸੀਂ ਇਸ ਤਰ੍ਹਾਂ ਦੀਆਂ

ਮਨਾਫਰਤ ਵਾਲੀਆਂ ਗੱਲਾਂ regional basis ਤੇ ਜਾਂ communal basis ਤੇ ਕਰਾਂਗੇ ਤਾਂ ਅਸੀਂ ਇਸ ਦੇਸ਼ ਨੂੰ ਅੱਗੇ ਨਹੀਂ ਲੈ ਜਾ ਸਕਾਂਗੇ ਅਤੇ ਤਰੱਕੀ ਦੇ ਮੈਦਾਨ ਵਿਚ ਬਹੁਤ ਪਿਛੇ ਰਹਿ ਜਾਵਾਂਗੇ। ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਅਪੀਲ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਤੰਗ ਨਜ਼ਰੀਏ ਨੂੰ ਬਦਲੋ। ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ। ਇਸ ਲਈ ਮੈਂ ਸਮਝਦਾ ਹਾਂ ਕਿ ਲੁਧਿਆਣਾ ਇਸ ਲਈ ਮਾਕੂਲ ਜਗ੍ਹਾ ਹੈ ਅਤੇ ਇਹ ਯੂਨੀਵਰਸਟੀ ਉਥੇ ਹੀ ਕਾਇਮ ਹੋਣੀ ਚਾਹੀਦੀ ਹੈ।

**Shri Harbhagwan Maudgil** : Sir, I beg to move—

That Question be now put.

**Mr. Speaker** : Question is—

That Question be now put.

*After ascertaining the votes of the Members by voices, Mr. Speaker said "I think the Ayes have it". This opinion was challenged and division was claimed. Mr. Speaker after calling upon those Members who were for "Aye" and those who were for "No", respectively, to rise in their places and on a count having been taken, declared that the motion was carried.*

*The motion was declared carried,*

**Mr. Speaker** : Question is—

That the Punjab Agricultural University Bill, 1961, be circulated for eliciting public opinion thereon by the 30th December, 1961.

*After ascertaining the votes of the Members by voices, Mr. Speaker said "I think the Noes have it". This opinion was challenged and division was claimed. Mr. Speaker after calling upon those Members who were for "Aye" and those who were for "No", respectively, to rise in their places and on a count having been taken, declared that the motion was lost.*

*The motion was declared lost.*

**Mr. Speaker** : Question is—

That the Punjab Agricultural University Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

CLAUSE 2

**Mr. Speaker** : Question is—

That clause 2 stand part of the Bill.

*The motion was carried.*

CLAUSE 3

**Shri Ram Piara** (Karnal) : Sir, I beg to move—

*For* sub-clause (3) *substitute* the following :—

"(3) *The University shall bel ocated at Karnal.*"

**Mr. Speaker** : Please be brief.

**श्री राम प्यारा** : बस जी facts ही पेश करूंगा। जो development कहीं पर होती है, उस की कुछ background होती है। Agricultural University के headquarters की selection इस नुक्ता निगाह से होनी चाहिये कि कहां इस के लिये हालात मौजूं हैं। Partition से पहले करनाल में 30,000 बोरी paddy पैदा होती थी अब वहां कई लाख बोरी paddy पैदा होती है। वह आज पंजाब में नम्बर एक पर है। (*interruption*) पिथाना की बासमती ने डेरादून की बासमती को मात कर दिया है। गेहूं और चने की पैदावार में भी करनाल का record है। (*interruption*) यह दलील देते हैं कि Agriculture College चूंकि लुध्याने में है, इसलिए यह University वहां कायम करनी है। मगर यह असलियत है कि यह College पहले नियामत कोठी करनाल में establish होना करार पाया था मगर political चालों से लुध्याने ले गये। यह कहना कि Package Programme में वह लुधियाने को दिया हुआ है, यह हकीकत नहीं है। वह तो पंजाब को मिला था।

**Mr. Speaker**: Please resume your seat. Your point of view has come that the University should be located at Karnal.

**Mr. Speaker** : Motion moved—

*For* sub-clause (3) *substitute* the following :—

"(3) The University shall be located at Karnal."

**Shri Mangal Sein** (Rohtak) : Sir, I beg to move—

In sub-clause (3), *for* "Ludhiana" *substitute* "Rohtak"..

जनाब, एक आनरेबल मैम्बर ने sermon करते हुए कहा कि रीजन वगैरह की क्या बात लगा रखी है। मैं कहता हूं, जनाब, इस कहने में बदबू आती है और उस बदबू का आधार लुधियाना में बन रही Agriculture University है। वरना अगर भारत की जनता बराबर होती तो क्यों न इसे रोहतक में बना दिया जाता। क्योंकि जनता तो सब जगह की बराबर है। मैं, जनाब, बतला देना चाहता हूं कि इस सरकार की जो पालिसी है उस से साफ ज़ाहिर होता है कि मास्टर तारा सिंह तो बाद में पंजाबी सूबा बनाएंगे यह पहले से ही पंजाबी सूबा बनाना चाहते हैं। खास तौर तर सरदार प्रतापसिंह तो virtually पंजाबी सूबा बनाना चाहते हैं। मैं इस बात को ज़ाहिर करना चाहता था कि इनके कहने में साम्प्रदायिकता झलकती है और विशेष रूप से क्षेत्रीय साम्प्रदायिकता। अंत में मैं यही कहूंगा कि अगर Agriculture University बनानी है तो वह रोहतक में बनानी चाहिए।

ਕਿ ਉਹ ਦੇਸ਼ ਭਗਤ ਬਣ ਜਾਂਦਾ ਹੈ ਔਰ ਦੂਸਰੇ ਦੇਸ਼ਭਗਤ ਨਹੀਂ ਰਹਿੰਦੇ । ਇਹ ਇਕ ਬੜੀ ਭਾਰੀ ਗਲਤਫਹਿਮੀ ਹੈ ਜਿਹੜੀ ਕਿ ਮੇਰੇ ਵੀਰਾਂ ਨੂੰ ਆਪਣੇ ਦਿਲੋਂ ਕਢ ਛੱਡਣੀ ਚਾਹੀਦੀ ਹੈ । ਮੈਂ, ਸਪੀਕਰ ਸਾਹਿਬ, ਆਪ ਦੀ ਰਾਹੀਂ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਹਾਡਾ ਭਾਰਤਪਨ ਦਾ ਜਜ਼ਬਾ ਤਾਂ ਹੀ ਪੂਰਾ ਹੋ ਸਕਦਾ ਹੈ ਜੇ ਤੁਸੀਂ ਪਹਿਲਾਂ ਪੰਜਾਬੀ ਬੋਲੀ ਦੇ ਨਾਲ ਪਿਆਰ ਕਰੋ । ਜੇ ਤੁਸੀਂ ਆਪਣੀ ਮਾਂ ਬੋਲੀ ਪੰਜਾਬੀ ਦੇ ਨਾਲ ਨਫਰਤ ਕਰ ਕੇ ਇਹ ਕਹੋ ਕਿ ਅਸੀਂ ਹਿੰਦੀ ਨੂੰ ਜ਼ਿਆਦਾ ਪਿਆਰ ਕਰਦੇ ਹਾਂ ਤਾਂ ਮੈਂ ਸਮਝਦਾ ਹਾਂ ਕਿ ਇਹ ਮਾਂ ਨੂੰ ਛਡ ਕੇ ਦਾਦੀ ਨਾਲ ਪਿਆਰ ਕਰਨ ਵਾਲੀ ਗਲ ਹੋਵੇਗੀ । ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਦਾਦੀ ਦੇ ਨਾਲ ਪਿਆਰ ਨਾ ਕਰੋ । ਮੈਂ ਤਾਂ ਇਹ ਕਹਿੰਦਾ ਹਾਂ ਕਿ ਮਾਂ ਦਾ ਗਲ ਘੁਟ ਕੇ ਦਾਦੀ ਨਾਲ ਪਿਆਰ ਕਰਨਾ ਕੋਈ ਅਕਲਮੰਦੀ ਦਾ ਸਬੂਤ ਨਹੀਂ ਹੈ । ਮੇਰੇ ਦੋਸਤਾਂ ਨੇ ਕਿਹਾ ਹੈ ਕਿ ਅਕਾਲੀਆਂ ਤੋਂ ਡਰਦਿਆਂ ਹੋਇਆ ਜਾਂ ਕਿਸੇ ਖਾਸ ਫਿਰਕੂ ਸੈਕਸ਼ਨ ਦੀ ਤਸੱਲੀ ਕਰਾਉਣ ਲਈ ਪੰਜਾਬੀ ਯੂਨੀਵਰਸਟੀ ਬਣਾਈ ਜਾ ਰਹੀ ਹੈ । ਲੇਕਿਨ ਉਨ੍ਹਾਂ ਦਾ ਇਹ ਖਿਆਲ ਬਿਲਕੁਲ ਗਲਤ ਹੈ । ਦਰਅਸਲ ਹਕੀਕਤ ਇਹ ਹੈ ਕਿ ਪੰਜਾਬੀ ਬੋਲੀ ਨੂੰ ਜਦੋਂ ਸਾਂਝਾ ਪੰਜਾਬ ਸੀ ਉਸ ਦੇ ਵਿਚ ਜਾਇਜ਼ ਮੁਕਾਮ ਨਹੀਂ ਸੀ ਮਿਲਿਆ ਹੋਇਆ । ਉਦੋਂ ਏਥੇ ਦੋ ਜ਼ਬਾਨਾਂ ਪ੍ਰਧਾਨ ਸਨ। ਇਕ ਤਾਂ ਅੰਗਰੇਜ਼ੀ ਸੀ ਔਰ ਦੂਸਰੀ ਉਰਦੂ ਸੀ । ਜਿੱਥੋਂ ਤਕ ਪੰਜਾਬੀ ਦਾ ਤਅੱਲੁਕ ਹੈ ਇਹ ਘਰਾਂ ਦੇ ਵਿਚ ਬੋਲੀ ਜਾਂਦੀ ਸੀ ਲੇਕਿਨ ਦਫਤਰਾਂ ਔਰ ਅਦਾਲਤਾਂ ਦੇ ਵਿਚ ਲਿਖਤ ਪੜ੍ਹਤ ਦੇ ਵਿਚ ਨਹੀਂ ਸੀ ਆਉਂਦੀ । ਸਕੂਲਾਂ ਦੇ ਵਿਚ ਵੀ ਨਹੀਂ ਸੀ ਪੜ੍ਹਾਈ ਜਾਂਦੀ । ਜਦੋਂ ਮੁਲਕ ਆਜ਼ਾਦ ਹੋਇਆ ਔਰ ਪੰਜਾਬ ਦੀ ਤਕਸੀਮ ਹੋ ਗਈ ਤਾਂ ਏਥੇ ਕੁਦਰਤੀ ਤੌਰ ਤੇ ਪੰਜਾਬੀ ਦੇ ਵਾਸਤੇ ਲੋਕਾਂ ਦੇ ਦਿਲਾਂ ਵਿਚ ਬੜਾ ਜ਼ਬਰਦਸਤ ਜਜ਼ਬਾ ਸੀ ਔਰ ਲੋਕ ਇਹ ਚਾਹੁੰਦੇ ਸਨ ਕਿ ਉਰਦੂ ਦੀ ਥਾਂ ਪੰਜਾਬੀ ਹੋਣੀ ਚਾਹੀਦੀ ਹੈ । ਅਸੀਂ ਉਰਦੂ ਨੂੰ ਮਾੜਾ ਨਹੀਂ ਸਮਝਦੇ ਮਗਰ ਉਰਦੂ ਸਾਡੇ ਸੂਬੇ ਦੀ ਜ਼ਬਾਨ ਨਹੀਂ ਸੀ । ਇਸ ਵਾਸਤੇ ਲਾਜ਼ਮੀ ਤੌਰ ਤੇ ਇਸ ਦੀ ਥਾਂ ਏਥੋਂ ਦੀ ਬੋਲੀ ਨੇ ਲੈਣੀ ਸੀ । ਇਸੇ ਤਰ੍ਹਾਂ ਅੰਗਰੇਜ਼ੀ ਦੀ ਥਾਂ ਹਿੰਦੀ ਨੇ ਲਈ ਹੈ । ਅਜ ਮੈਂ ਹੈਰਾਨ ਹੁੰਦਾ ਹਾਂ ਜਦੋਂ ਮੇਰੇ ਦੋਸਤ ਸਾਨੂੰ ਅੰਗਰੇਜ਼ਾਂ ਦੀਆਂ ਗ਼ੁਲਾਮੀ ਵਾਲੀਆਂ ਹਥਕੜੀਆਂ ਦੇ ਦੋਬਾਰਾ ਜਕੜਨ ਵਾਲੀਆਂ ਗਲਾਂ ਕਰਦੇ ਹਨ । ਉਹ ਪੰਜਾਬੀ ਰੀਜਨ ਦੇ ਵਿਚ ਪੈਦਾ ਹੋ ਕੇ ਏਥੇ ਰਹਿੰਦੇ ਹੋਏ ਵੀ ਆਖਦੇ ਹਨ ਕਿ ਪੰਜਾਬੀ ਪੜ੍ਹਾਉਣ ਦੇ ਨਾਲ emotional integrity ਨੂੰ ਖਤਰਾ ਪੈ ਜਾਏਗਾ । ਮੈਂ ਮਹਿਸੂਸ ਕਰਦਾ ਹਾਂ ਕਿ ਇਸ ਤਰ੍ਹਾਂ ਪੰਜਾਬੀ ਨੂੰ ਜਾਇਜ਼ ਮੁਕਾਮ ਨਾ ਦਿੰਦਿਆਂ ਹੋਇਆਂ ਉਹ ਸਾਡੇ ਉਤੇ ਅੰਧੇਰੀ ਰਾਤ ਹੀ ਰਖਣਾ ਚਾਹੁੰਦੇ ਹਨ ਔਰ ਸਾਨੂੰ ਰੋਸ਼ਨੀ ਦੇਖਣ ਤੋਂ ਮਹਿਰੂਮ ਰਖਣਾ ਚਾਹੁੰਦੇ ਹਨ । ਮੇਰੇ ਸਾਹਮਣੇ ਬੈਠੇ ਵੀਰ ਆਖਦੇ ਹਨ ਕਿ ਇਹ ਇਕ ਫਿਰਕਾ-ਦਾਰਾਨਾ ਮੰਗ ਹੈ । ਮੈਂ ਹੈਰਾਨ ਹਾਂ ਉਨ੍ਹਾਂ ਦੀ ਇਸ ਗਲ ਤੇ । ਕੀ ਇਹ ਹਕੀਕਤ ਨਹੀਂ ਕਿ ਅੰਬਾਲੇ ਤੋਂ ਲੈ ਕੇ ਵਾਘੇ ਤਕ ਇਕ ਜ਼ਬਾਨ ਬੋਲੀ ਜਾਂਦੀ ਹੈ ? ਪੰਜਾਬੀ ਇਕ ਜੀਂਦੀ ਜਾਗਦੀ ਜ਼ਬਾਨ ਹੈ । ਤੁਸੀਂ ਉਸ ਨੂੰ ਜਾਇਜ਼ ਮੁਕਾਮ ਦੇਣ ਤੋਂ ਕਿਉਂ ਘਬਰਾਉਂਦੇ ਹੋ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਅਸੀਂ ਪੁਲੀਟੀਕਲ ਤੌਰ ਤੇ ਤੁਹਾਡੇ ਨਾਲੋਂ ਵਧ ਲੜਾਈ ਲੜਦੇ ਰਹੇ ਹਾਂ । ਲੇਕਿਨ ਹੈਰਾਨੀ ਦੀ ਗਲ ਹੈ ਕਿ ਜਦੋਂ ਕੋਈ ਕਲਚਰਲ ਚੀਜ਼ ਆਵੇ ਤਾਂ ਤੁਸੀਂ ਉਸ ਤੋਂ ਇਨਕਾਰ ਕਰਦੇ ਹੋ । ਜਦੋਂ ਤੁਸੀਂ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹੋ ਤਾਂ ਸਾਨੂੰ ਤੁਹਾਡੀ ਨੀਅਤ ਤੇ ਪੂਰਾ ਪੂਰਾ ਸ਼ੱਕ ਹੁੰਦਾ ਹੈ । ਰੂਸ ਦੇ ਵਿਚ ਸਪੀਕਰ ਸਾਹਿਬ, 60 ਜ਼ਬਾਨਾਂ ਬੋਲੀਆਂ ਜਾਂਦੀਆਂ ਹਨ ਔਰ ਹਰ ਰੀਜਨ ਦੇ ਵਿਚ ਉਨ੍ਹਾਂ ਦੀ ਆਪਣੀ ਆਪਣੀ ਤਾਲੀਮ ਹੈ, ਯੂਨੀਵਰਸਟੀ ਹੈ । ਉਥੇ ਕਿਸੇ ਨੂੰ ਇਹ ਖਿਆਲ ਨਹੀਂ ਪੈਦਾ ਹੁੰਦਾ ਕਿ ਮੇਰੀ mother land ਰੂਸ ਨਹੀਂ ਹੈ।

[ਸਰਦਾਰ ਭੁਪਿੰਦਰ ਸਿੰਘ ਮਾਨ]

ਲੇਕਿਨ ਇਥੇ ਜੇ ਕੋਈ ਪੰਜਾਬੀ ਦਾ ਨਾਮ ਲੈ ਲੈਂਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਇਹ ਹਿੰਦੁਸਤਾਨੀ ਹੀ ਨਹੀਂ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਅਜ ਭਾਰਤੀ ਜਜ਼ਬੇ ਦਾ ਪ੍ਰਚਾਰ ਕਰਦੇ ਹਨ ਇਹ 1947 ਤੋਂ ਪਹਿਲੇ ਕਿਥੇ ਲੁਕੇ ਹੋਏ ਸਨ। ਅਸੀਂ ਇਨ੍ਹਾਂ ਨੂੰ ਕਦੀ ਦੇਖਿਆ ਵੀ ਨਹੀਂ ਸੀ। ਜਿਹੜੇ ਅਜ ਦੇਸ਼ ਭਗਤੀ ਦੇ ਦਾਅਵੇ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਸ ਮੌਕੇ ਤੇ ਇਸ ਤਰ੍ਹਾਂ ਦੇ ਇਤਰਾਜ਼ ਕਰਨਾ ਠੀਕ ਨਹੀਂ ਅਤੇ ਇਹ ਇਤਰਾਜ਼ ਬੜੇ ਕੋਝੇ ਹਨ। ਇਹ ਗੱਲ ਨਹੀਂ ਹੈ ਕਿ ਇਹ ਪੰਜਾਬੀ ਯੂਨੀਵਰਸਟੀ ਪੰਡਤ ਵਿਦਿਆਲੰਕਾਰ ਤੇ ਸਰਦਾਰ ਪਰਤਾਪ ਸਿੰਘ ਨੇ ਇਸ ਲਈ ਬਣਾ ਦਿਤੀ ਹੈ ਕਿਉਂਕਿ ਉਨ੍ਹਾਂ ਤੇ ਫਿਰਕਾਦਾਰਾਨਾ ਨੌਈਅਤ ਦੇ ਹਮਲੇ ਹੁੰਦੇ ਰਹੇ ਹਨ, ਦੂਸ਼ਣ ਲਗਦੇ ਰਹੇ ਅਤੇ ਉਨ੍ਹਾਂ ਫਿਰਕਾਦਾਰਾਨਾ ਇਤਰਾਜ਼ਾਤ ਤੋਂ ਇਹ ਊਬ ਗਏ ਇਸ ਲਈ ਇਹ ਪੰਜਾਬੀ ਯੂਨੀਵਰਸਟੀ ਬਿਲ ਇਥੇ ਲੈ ਆਏ ਹਨ। ਇਹ ਰੀਜਨਲ ਫਾਰਮੂਲਾ 1956 ਵਿਚ ਬਣ ਚੁਕਾ ਹੈ ਅਤੇ ਜਦੋਂ ਇਹ ਬਣਿਆ ਸੀ ਤਾਂ ਉਸ ਵਿਚ ਪੰਡਤ ਨਹਿਰੂ ਅਤੇ ਸਵਰਗਵਾਸੀ ਪੰਡਤ ਪੰਤ ਵਲੋਂ ਇਸ ਦੇ ਬਣਾਏ ਜਾਣ ਦਾ ਵਾਇਦਾ ਹੋਇਆ ਸੀ। ਸਾਨੂੰ ਤਾਂ ਸਗੋਂ ਰੋਸਾ ਇਸ ਗੱਲ ਦਾ ਹੈ ਕਿ ਇਹ ਪੰਜ ਛੇ ਸਾਲ ਬਾਅਦ ਬਣਾਈ ਜਾ ਰਹੀ ਹੈ ...........

**Shri Balram Dass Tandon** : May I know where it is written in the Regional Formula that a Punjabi University will also be established ?

**चौधरी धर्म सिंह राठी** :—हां उन्हों ने वायदा तो ज़रूर किया हुआ है।

( *Interruptions* )

**ਸਰਦਾਰ ਭੁਪਿੰਦਰ ਸਿੰਘ ਮਾਨ** : ਰਾਠੀ ਸਾਹਿਬ ਵੀ ਇਸ ਗੱਲ ਨੂੰ ਮੰਨਦੇ ਹਨ ਕਿ ਵਾਇਦਾ ਤਾਂ ਜ਼ਰੂਰ ਹੋਇਆ ਸੀ। ਇਹ ਸੱਜਣ ਆਪਣੇ ਦੋਸਤ ਕੋਲੋਂ ਹੀ ਪੁਛ ਲੈਣ ਕਿ ਇਹ ਗਲ ਠੀਕ ਹੈ ਜਾਂ ਨਹੀਂ। ਚਲੋ ਮੈਂ ਇਸ ਗੱਲ ਨੂੰ ਇਥੇ ਹੀ ਛਡ ਦਿੰਦਾ ਹਾਂ। ਜਨਾਬ, ਇਥੇ ਇਤਰਾਜ਼ ਹੋਇਆ ਹੈ ਕਿ ਸਰਦਾਰ ਪਰਤਾਪ ਸਿੰਘ ਤਾਂ ਖੁਦ ਪੰਜਾਬੀ ਸੂਬਾ ਬਣਾ ਰਿਹਾ ਹੈ ਕਿਉਂਕਿ ਇਸ ਨੇ ਸੱਚਰ ਫਾਰਮੂਲਾ ਨੂੰ ਵੀ ਅਮਲੀ ਜਾਮਾਂ ਪਹਿਨਾਇਆ ਅਤੇ ਪੈਪਸੂ ਫਾਰਮੂਲੇ ਨੂੰ ਵੀ ਅਮਲੀ ਜਾਮਾਂ ਪਹਿਨਾਇਆ। ਵਿਚਾਰੇ ਸੱਚਰ ਸਾਹਿਬ ਦਾ ਨਾਂ ਤਾਂ ਐਵੇਂ ਹੀ ਲਗ ਰਿਹਾ ਹੈ, ਸੱਚਰ ਫਾਰਮੂਲੇ ਦੇ ਬਣਾਉਣ ਵਾਲੇ ਤਾਂ ਹੋਰ ਸਨ। ਉਸ ਦੇ ਬਣਾਉਣ ਵਾਲੇ ਪਰੋਫੈਸਰ ਸ਼ੇਰ ਸਿੰਘ ਨੂੰ ਇਸ ਚੀਜ਼ ਤੋਂ ਮੁਨਕਰ ਨਹੀਂ ਹੋਣਾ ਚਾਹੀਦਾ। ਜੇਕਰ ਉਹ ਮੁਨਕਰ ਹੋਣ ਦੀ ਕੋਸ਼ਿਸ਼ ਵੀ ਕਰਨ ਤਾਂ ਮੈਂ ਕਹਿ ਸਕਦਾ ਹਾਂ ਕਿ ਜੇਕਰ ਘੋੜਾ ਪਾਣੀ ਪੀਣ ਲਈ ਛਪੜ ਤੇ ਤਾਂ ਚਲਿਆ ਜਾਂਦਾ ਹੈ ਲੇਕਿਨ ਪਾਣੀ ਪੀਣ ਦੀ ਬਜਾਏ ਛੜਾਂ ਮਾਰਦਾ ਹੈ ਤਾਂ ਇਸਦਾ ਕੀ ਇਲਾਜ ਹੈ ਅਤੇ ਇਸ ਵਿਚ ਪਾਣੀ ਦਾ ਕੀ ਕਸੂਰ ਹੈ। ਖੈਰ ਮੈਂ ਇਸ ਗੱਲ ਨੂੰ ਵੀ ਛਡ ਦਿੰਦਾ ਹਾਂ। ਪੈਪਸੂ ਫਾਰਮੂਲੇ ਦਾ ਜਿਥੋਂ ਤਕ ਤੱਲਕ ਹੈ ਉਹ ਪੈਪਸੂ ਵਿਚ ਨਿਹਾਇਤ ਖੁਸ਼ ਅਸਲੂਬੀ ਨਾਲ ਚਲਦਾ ਰਿਹਾ ਅਤੇ ਉਥੇ ਇਸ ਮਾਮਲੇ ਤੇ ਨਾ ਕਦੇ ਕੋਈ ਝਗੜਾ ਹੋਇਆ ਅਤੇ ਨਾ ਕੋਈ ਫਿਰਕਾਦਾਰਾਨਾ ਫਸਾਦ ਹੋਇਆ। ਉਹ ਐਸਾ ਫਾਰਮੂਲਾ ਸੀ ਜਿਹੜਾ ਕਿ ਬੜਾ logical ਹੈ ਕਿ ਪੰਜਾਬੀ ਦੀਆਂ ਹਦਾਂ ਵਿਚ ਰਹਿਣ ਵਾਲੇ ਪੰਜਾਬੀ ਪੜ੍ਹਨ ਅਤੇ ਹਿੰਦੀ ਦੀਆਂ ਹੱਦਾਂ ਵਿਚ ਰਹਿਣ ਵਾਲਾ ਹਰ ਸ਼ਖਸ ਹਿੰਦੀ ਪੜ੍ਹੇ। ਇਹ ਚੀਜ਼ ਉਥੇ ਇਸ ਲਈ ਚਲਦੀ ਰਹੀ ਕਿ ਖੁਸ਼ਕਿਸਮਤੀ ਨਾਲ ਸਾਨੂੰ ਇਨ੍ਹਾਂ ਦੇਸ਼ ਭਗਤਾਂ ਤੇ ਪੰਜਾਬੀ ਸਪੂਤਾਂ ਨਾਲ ਸਾਨੂੰ ਉਥੇ ਵਾਹ ਨਹੀਂ ਪਿਆ ਉਥੇ ਹਰ ਹਿੰਦੂ, ਸਿਖ, ਮੁਸਲਮਾਨ, ਇਸਾਈ ਨੇ ਇਸ ਫਾਰਮੂਲੇ ਨੂੰ ਖੁਸ਼ ਆਮਦੀਦ ਕਿਹਾ। ਲੇਕਿਨ ਜਦੋਂ ਅਸੀਂ ਇਥੇ ਆ ਗਏ ਤਾਂ ਸਾਨੂੰ ਇਹ ਪੰਜਾਬੀ ਸਪੂਤ ਮਿਲ ਗਏ ਜਿਹੜੇ ਜੰਮਣ ਤੋਂ ਲੈ ਕੇ ਮਰਨ ਤਕ ਤਾਂ ਪੰਜਾਬੀ ਬੋਲਦੇ ਹਨ ਪੰਜਾਬੀ ਨੂੰ ਸਮਝਦੇ ਹਨ ਲੇਕਿਨ ਜਦੋਂ census ਹੁੰਦੀ ਹੈ ਤਾਂ ਕਹਿੰਦੇ ਹਨ ਕਿ ਪੰਜਾਬੀ ਸਾਡੀ ਬੋਲੀ ਨਹੀਂ ਹੈ। ਪੈਪਸੂ ਫਾਰਮੂਲਾ ਬਿਲਾ ਇਤਰਾਜ਼ ਉਥੇ ਚਲਦਾ ਰਿਹਾ ਹੈ। ਇਹ ਪੈਪਸੂ ਫਾਰਮੂਲਾ ਸਾਡੇ

ਸਵਰਗਵਾਸੀ ਲੀਡਰ ਸਰਦਾਰ ਪਟੇਲ ਦੀ ਮਨਜ਼ੂਰੀ ਨਾਲ ਤੇ ਉਨ੍ਹਾਂ ਦੀਆਂ ਸ਼ੁਭ ਇਛਾਵਾਂ ਤੇ ਅਸੀਸਾਂ ਨਾਲ ਬਣਿਆ ਸੀ...........

**ਲਾਲਾ ਜਗਤ ਨਾਰਾਇਣ ਚੋਪੜਾ** : ਸਰਦਾਰ ਪਟੇਲ ਦੀਆਂ ਅਸੀਸਾਂ ਨਾਲ ?

**ਸਰਦਾਰ ਭੁਪਿੰਦਰ ਸਿੰਘ ਮਾਨ** : ਜੀ ਹਾਂ, ਸਰਦਾਰ ਪਟੇਲ ਦੀਆਂ ਸੀਸਾਂ ਤੇ ਸ਼ੁਭ ਇਛਾਵਾਂ ਨਾਲ ਹੀ ਬਣਿਆ ਸੀ ਅਤੇ ਉਨ੍ਹਾਂ ਨੇ ਇਸ ਨੂੰ logical ਮੰਨਿਆ ਸੀ। ਮੈਂ ਸਮਝਦਾ ਹਾਂ ਕਿ ਇਹ ਸਾਰੇ ਜਜ਼ਬਾਤ ਜੋ ਹੁਣ ਕਾਇਮ ਹਨ ਖਤਮ ਹੋ ਜਾਣ ਜੇਕਰ ਤੁਸੀਂ ਸਾਰੇ ਪੰਜਾਬ ਵਿਚ ਇਸ logical ਫਾਰਮੂਲੇ ਨੂੰ, ਪੈਪਸੂ ਫਾਰਮੂਲੇ ਨੂੰ ਕਬੂਲ ਕਰ ਲਉ। ਮੈਂ ਹੁਣ ਇਸ ਗੱਲ ਨੂੰ ਛਡ ਕੇ ਇਕ ਦੋ ਗਲਾਂ ਆਪਣੇ ਵਜ਼ੀਰ ਸਾਹਿਬ ਨਾਲ ਕਰਨੀਆਂ ਚਾਹੁੰਦਾ ਹਾਂ ਕਿ ਪੰਡਿਤ ਜੀ ਤੁਸੀਂ ਇਹ ਗੱਲ ਮੰਨੀ ਹੈ ਅਤੇ ਕਿਹਾ ਹੈ ਕਿ ਇਹ ਪੰਜਾਬੀ ਯੂਨੀਵਰਸਟੀ ਜੋ ਬਣ ਰਹੀ ਹੈ ਇਹ ਹੂ-ਬਹੂ ਕੁਰੂਕਸ਼ੇਤਰ ਯੂਨੀਵਰਸਟੀ ਦਾ ਖਰੜਾ ਹੈ ਲੇਕਿਨ ਮੈਨੂੰ ਇਸ ਗੱਲ ਤੇ ਯਕੀਨ ਨਹੀਂ ਆਇਆ ਹੈ ਅਤੇ ਮੈਨੂੰ ਇਤਰਾਜ਼ ਹੈ ਕਿ ਇਸ ਵਿਚ ਕੁਝ ਘਾਟੇ ਵਾਲੀ ਗੱਲ ਕੀਤੀ ਗਈ ਹੈ। ਤੁਸੀਂ ਹਰ ਥਾਂ ਤੇ Vice Chancellor ਨੂੰ executive authority ਬਣਾਇਆ ਹੈ। ਤੁਸੀਂ ਇਸ ਵਿਚ ਇਹ ਕੀਤਾ ਹੈ ਕਿ Vice Chancellor ਦੀ ਤਕੱਰਰੀ ਤਾਂ Chancellor ਹੀ ਕਰੇਗਾ ਲੇਕਿਨ on the advice of the Government ਇਸ ਵਿਚ ਸ਼ਕ ਨਹੀਂ ਹੋਣਾ ਚਾਹੀਦਾ ਕਿ Chancellor ਗਵਰਨਰ ਹੀ ਹੋਵੇਗਾ। ਇਸ ਲਈ ਸਵਾਲ ਪੈਦਾ ਹੁੰਦਾ ਹੈ ਕਿ ਆਇਆ ਗਵਰਨਰ Chancellor ਦੀ ਹੈਸੀਅਤ ਵਿਚ ਕੋਈ ਆਪਣੀ ਅਲਹਿਦਾ ਪੋਜ਼ੀਸ਼ਨ ਵੀ ਰਖਦਾ ਹੈ। ਗਵਰਨਰ Head of the State ਦੇ ਤੌਰ ਤੇ is bound by the advice of the Government ? ਲੇਕਿਨ ਸਵਾਲ ਇਹ ਪੈਦਾ ਹੁੰਦਾ ਹੈ ਅਤੇ ਮੈਂ ਪੰਡਤ ਜੀ ਤੋਂ ਜਵਾਬ ਮੰਗਦਾ ਹਾਂ ਕਿ ਕੀ ਗਵਰਨਰ ਬਤੌਰ chancellor will be bound by the advice on the Government. ਮੈਂ ਸਮਝਦਾ ਹਾਂ ਕਿ ਤੁਸੀਂ ਪੰਜਾਬੀ ਯੂਨੀਵਰਸਟੀ ਨੂੰ ਕੁਰੂਕਸ਼ੇਤਰ ਯੂਨੀਵਰਸਟੀ ਨਾਲੋਂ ਘਟ ਜਗਹ ਦਿਤੀ ਹੈ ਅਤੇ ਤੁਸੀਂ ਯੂਨੀਵਰਸਟੀ ਕਮੀਸ਼ਨ ਦੀਆਂ recommendations ਦੇ ਉਲਟ ਚੱਲੇ ਹੋ। ਉਸ ਕਮੀਸ਼ਨ ਨੇ ਇਹ ਕਿਹਾ ਹੈ ਕਿ Vice-Chancellor ਨੂੰ ਭਾਵੇਂ Chancellor ਤਾਂ ਬਣਾ ਦੇਵੇ ਲੇਕਿਨ ਉਸਦੀ term 3 ਸਾਲ ਤੋਂ ਵਧ ਨਹੀਂ ਹੋਵੇਗੀ। ਇਸ ਵਿਚ ਤੁਸੀਂ ਦੋਵੇਂ ਗੱਲਾਂ ਕਰ ਦਿਤੀਆਂ ਹਨ। ਇਕ ਤਾਂ Vice-Chancellor ਦੀ term ਲਾਮਹਦੂਦ ਰਖ ਦਿਤੀ ਹੈ ਦੂਸਰੇ ਉਸਨੂੰ ਮੁਕੱਰਰ ਕਰਨ ਦੀ ਤਾਕਤ ਗੌਰਮਿੰਟ ਨੇ, ਜਿਸ ਤਰ੍ਹਾਂ ਇਸਤੋਂ ਸਮਝਿਆ ਜਾ ਸਕਦਾ ਹੈ, ਆਪਣੇ ਹੱਥ ਵਿਚ ਰਖ ਲਈ ਹੈ। ਪਹਿਲੀ ਦਫਾ ਤਾਂ ਗੌਰਮਿੰਟ ਖੁਦ ਹੀ ਮੁਕੱਰਰ ਕਰੇਗੀ ਲੇਕਿਨ ਬਾਅਦ ਵਿਚ ਵੀ ਗਵਰਨਰ ਨੂੰ ਜੋ Chancellor ਹੋਵੇਗਾ ਸਲਾਹ ਦੇ ਕੇ ਰਖਵਾਏਗੀ। ਇਥੇ ਲਫਜ਼ ਹਨ on the advice of the Government। ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ Democracy ਵਿਚ ਗੌਰਮਿੰਟ ਪੁਲੀਟੀਕਲ ਪਾਰਟੀਆਂ ਦੀ ਹੁੰਦੀ ਹੈ। ਅਜ ਕਿਸੇ ਪਾਰਟੀ ਦੀ ਹਕੂਮਤ ਹੈ ਤਾਂ ਕਲ ਨੂੰ ਕਿਸੇ ਹੋਰ ਪਾਰਟੀ ਦੀ ਹਕੂਮਤ ਹੋ ਸਕਦੀ ਹੈ ਇਸ ਲਈ ਇਹ ਤਾਕਤ ਤੁਸੀਂ ਗੌਰਮਿੰਟ ਦੇ ਹਥ ਵਿਚ ਦੇ ਕੇ ਯੂਨੀਵਰਸਟੀ ਨੂੰ politicians ਦੀ ਬਾਂਦੀ ਬਣਾ ਦਿਤਾ ਹੈ ਅਤੇ ਇਸ institution ਦੀ ਆਜ਼ਾਦੀ ਨੂੰ ਖਤਮ ਕਰ ਦਿਤਾ ਹੈ। ਤਾਲੀਮੀ ਅਦਾਰੇ ਆਜ਼ਾਦ ਅਦਾਰੇ ਹੋਣੇ ਚਾਹੀਦੇ ਹਨ ਅਤੇ ਨਿਰਪਖ ਹੋਣੇ ਚਾਹੀਦੇ ਹਨ ਤਾਕਿ ਸਿਆਸੀ ਮਦਾਖਲਤ ਨਾਲ ਤਾਲੀਮੀ ਸੋਮੇਂ ਗਦਲ ਨਾ ਹੋ ਜਾਣ। ਤੋਂ ਮੈਂ ਸਮਝ ਨਹੀਂ ਸਕਿਆ, ਸ਼ਾਇਦ ਪੰਡਤ ਵਿਦਿਆਲੰਕਾਰ ਜੀ ਸਮਝਾ ਦੇਣ, ਕਿ ਕੁਰੂਕਸ਼ੇਤਰ ਯੂਨੀਵਰਸਟੀ ਵਿਚ ਤਾਂ Vice Chancellor ਨੂੰ Chancellor ਮੁਕਰਰ ਕਰੇਗਾ ਅਤੇ ਜੋ ਹੁਣੇ ਜ਼ਰਾਇਤੀ ਯੂਨੀਵਰਸਟੀ ਬਣੀ ਉਸ ਵਿਚ ਵੀ Chancellor ਹੀ Vice-Chancellor ਨੂੰ ਮੁਕਰਰ ਕਰੇਗਾ ਲੇਕਿਨ ਇਹ ਜੋ ਪੰਜਾਬੀ

[ਸਰਦਾਰ ਭੁਪਿੰਦਰ ਸਿੰਘ ਮਾਨ]

ਯੂਨੀਵਰਸਟੀ ਬਣ ਰਹੀ ਹੈ ਇਸ ਵਿਚ ਇਹ ਕਹਿੰਦੇ ਹਨ Vice-Chancellor shall be appointed by the Chancellor on the advice of the State Government ਇਸ ਦਾ ਮਤਲਬ ਹੈ ਕਿ ਗਵਰਨਰ ਜਦੋਂ ਬਤੌਰ Chancellor act ਕਰਦਾ ਹੈ ਤਾਂ ਵੀ ਉਹ ਉਹੋ ਕੰਮ ਕਰੇਗਾ ਜਿਹੜਾ ਕਿ State Government ਕਹਿੰਦੀ ਹੈ। ਫਿਰ ਕਹਿੰਦੇ ਹਨ :

> "The Vice-Chancellor shall hold office for a term of three years which term may be extended by the Chancellor, on similar advice, for such further periods not exceeding three years at a time as he may deem fit."

ਇਸ ਤਰ੍ਹਾਂ Vice Chancellor ਦੀ term ਲਾਹਮਹਦੂਦ ਕਰ ਦਿਤੀ। ਪਹਿਲਾਂ 3 ਸਾਲ ਰਹੇਗਾ ਫਿਰ 3 ਸਾਲ ਲਈ ਵਧੇਗਾ ਅਤੇ ਇਹ term ਵਧਣ ਦਾ ਸਿਲਸਿਲਾ ਜਦੋਂ ਤਕ ਗੌਰਮਿੰਟ ਦੀ ਮਰਜ਼ੀ ਹੋਵੇ ਚਲਦਾ ਹੀ ਰਹੇਗਾ ਇਸ ਤੇ ਕੋਈ ਰੋਕ ਨਹੀਂ ਹੈ। ਮੈਨੂੰ ਸ਼ਕ ਹੈ ਕਿ ਇਸ ਤਰ੍ਹਾਂ ਇਸ ਵਿਚ ਪੁਲੀਟੀਕਲ element ਦਾਖਲ ਹੋ ਜਾਵੇਗਾ ਅਤੇ vested interests ਕਾਇਮ ਹੋ ਜਾਣਗੇ। ਤੇ ਮੈਂ ਪੁਛਦਾ ਹਾਂ ਕਿ ਜਦੋਂ ਇਹ ਚੀਜ਼ਾਂ ਨਾ ਮੌਜੂਦਾ ਯੂਨੀਵਰਸਟੀ ਵਿਚ ਹਨ ਨਾ ਕੁਰੂਕਸ਼ੇਤਰ ਯੂਨੀਵਰਸਟੀ ਵਿਚ ਹਨ, ਨਾ ਜੋ ਜ਼ਰਾਇਤੀ ਯੂਨੀਵਰਸਟੀ ਹੁਣੇ ਤੁਸੀਂ ਬਣਾ ਰਹੇ ਹੋ ਉਸ ਵਿਚ ਹਨ ਅਤੇ ਨਾ ਹੀ ਹਿੰਦੁਸਤਾਨ ਦੀ ਕਿਸੇ ਹੋਰ ਯੂਨੀਵਰਸਟੀ ਵਿਚ ਇਸ ਤਰ੍ਹਾਂ ਹੋ ਰਿਹਾ ਹੈ ਤਾਂ ਫਿਰ ਤੁਸੀਂ ਇਹ ਵਿਤਕਰਾ ਪੰਜਾਬੀ ਯੂਨੀਵਰਸਟੀ ਨਾਲ ਕਿਉਂ ਕਰ ਰਹੇ ਹੋ ? ਫਿਰ ਮੇਰੇ ਕੁਝ ਦੋਸਤਾਂ ਨੇ ਕਿਹਾ ਹੈ ਕਿ ਜਦੋਂ ਪੰਜਾਬ ਯੂਨੀਵਰਸਟੀ ਮੌਜੂਦ ਹੈ ਅਤੇ ਉਹ ਕਾਫੀ ਹੈ ਤਾਂ ਫਿਰ ਇਹ ਨਵੀਂ ਯੂਨੀਵਰਸਟੀ ਬਣਾਉਣ ਦੀ ਕੀ ਲੋੜ ਹੈ। ਇਨ੍ਹਾਂ ਦੋਸਤਾਂ ਦਾ ਪੰਜਾਬ ਲਈ ਹੋਰ ਪੈਮਾਨਾ ਹੈ ਅਤੇ ਦੂਜੀਆਂ ਥਾਵਾਂ ਲਈ ਹੋਰ ਪੈਮਾਨਾ ਹੈ। ਮੈਂ ਇਨ੍ਹਾਂ ਦੋਸਤਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਯੂਨੀਵਰਸਟੀ ਕਮੀਸ਼ਨ ਦੀ ਰਿਪੋਰਟ ਹੈ ਕਿ Unweildy University ਅਤੇ ਕੋਈ ਯੂਨੀਵਰਸਟੀ ਮਹਿਜ਼ ਬਤੌਰ examining machinery ਦੇ ਯੂਨੀਵਰਸਟੀ ਦੇ ਸਹੀ ਫਰਾਇਜ਼ ਨੂੰ ਪੂਰਾ ਨਹੀਂ ਕਰ ਸਕਦੀ ਹੈ। ਪੰਜਾਬ ਯੂਨੀਵਰਸਟੀ ਖੁਦ ਕਹਿ ਚੁਕੀ ਹੈ ਕਿ ਉਹ unweildy ਹੋ ਚੁਕੀ ਹੈ ਅਤੇ ਇਮਤਹਾਨ ਤੋਂ ਸਵਾ ਦੂਜਾ research ਵਗੈਰਾ ਦਾ ਕੰਮ ਨਹੀਂ ਕਰ ਸਕਦੀ ਹੈ। ਮੈਂ ਇਨ੍ਹਾਂ ਰੋਹਤਕ ਵਾਲੇ ਮੈਂਬਰ ਸਾਹਿਬ ਤੋਂ ਪੁਛਣਾ ਹਾਂ ਕਿ ਕੀ ਤੁਹਾਡੇ ਰੋਹਤਕ ਦੇ ਨਾਲ ਲਗਦੇ ਯੂ. ਪੀ. ਵਿਚ ਇਕੋ ਯੂਨੀਵਰਸਟੀ ਹੈ ? ਕੀ ਮੇਰਠ ਯੂਨੀਵਰਸਟੀ, ਆਗਰਾ ਯੂਨੀਵਰਸਟੀ, ਲਖਨਊ ਯੂਨੀਵਰਸਟੀ, ਕਾਨਪੁਰ ਯੂਨੀਵਰਸਟੀ, ਬਨਾਰਸ ਯੂਨੀਵਰਸਟੀ, ਅਲਾਹਾਬਾਦ ਯੂਨੀਵਰਸਟੀ ਵਗੈਰਾ ਸਾਰੀਆਂ ਯੂਨੀ-ਵਰਸਟੀਆਂ ਯੂ. ਪੀ. ਵਿਚ ਨਹੀਂ ਹਨ ? ਜੇ ਯੂ. ਪੀ. ਵਿਚ ਇਤਨੀਆਂ ਯੂਨੀਵਰਸਟੀਆਂ ਹੋ ਸਕਦੀਆਂ ਹਨ ਤਾਂ ਜੇ ਪੰਜਾਬ ਵਿਚ ਇਕ ਹੋਰ ਯੂਨੀਵਰਸਟੀ ਖੁਲ ਰਹੀ ਹੈ ਤਾਂ ਕੀ ਖਤਰਾ ਪੈਦਾ ਹੋ ਗਿਆ ਹੈ ?

**ਇਕ ਮਾਨਯੋਗ ਮੈਂਬਰ :** ਉਹ language ਯੂਨੀਵਰਸਟੀਆਂ ਨਹੀਂ।

**ਸਰਦਾਰ ਭੁਪਿੰਦਰ ਸਿੰਘ ਮਾਨ :** ਮੈਨੂੰ ਨਾਉਂ ਤੇ ਕੋਈ ਇਤਰਾਜ਼ ਨਹੀਂ। ਇਸ ਦਾ ਨਾਉਂ ਪੰਜਾਬੀ ਯੂਨੀਵਰਸਟੀ ਹਟਾ ਦਿਤਾ ਜਾਏ ਤੇ ਇਸ ਦਾ ਨਾਉਂ ਕੋਈ ਹੋਰ ਰਖ ਦਿਤਾ ਜਾਏ, ਪਟਿਆਲਾ ਯੂਨੀਵਰਸਟੀ ਰਖ ਦਿਤਾ ਜਾਏ। ਫਾਰਸੀ ਦਾ ਇਕ ਸ਼ੇਅਰ ਹੈ ਜਿਸ ਦਾ ਮਤਲਬ ਇਹ ਹੈ ਕਿ ਮੇਰਾ ਦੋਸਤ ਚਾਹੇ ਕੋਈ ਭੇਸ ਵਟਾ ਕੇ ਆ ਜਾਏ ਮੈਂ ਉਸ ਦੇ ਰੰਗ ਅਤੇ ਚਾਲ ਤੋਂ ਇਤਨਾ ਵਾਕਫ ਹਾਂ ਕਿ ਉਸ ਨੂੰ ਝੱਟ ਪਛਾਣ ਲਵਾਂਗਾ। ਜੇ ਇਨ੍ਹਾਂ ਨੂੰ ਇਸ ਦੇ ਨਾਉਂ ਤੇ ਇਤਰਾਜ਼ ਹੈ ਤਾਂ ਇਸ ਦਾ ਇਹ ਨਾਉਂ ਬੇਸ਼ਕ ਹਟਾ ਦਿਤਾ ਜਾਏ। Let it be Patiala University; I don't mind.

ਮੇਰੇ ਦੋਸਤ ਇਸ ਤਰ੍ਹਾਂ ਕਰਦੇ ਹਨ ਜਿਸ ਤਰ੍ਹਾਂ ਸਾਉਣ ਦੇ ਮਹੀਨੇ ਜੇ ਇਕ ਗੜੈਂ ੨ ਦੀ ਆਵਾਜ਼ ਦੇਣ ਲਗ ਪਏ ਤਾਂ ਸਾਰੇ ਹੀ ਗੜੈਂ ੨ ਕਰਨ ਲਗ ਪੈਂਦੇ ਹਨ। ਜਦ ਮੈਂ ਜਵਾਬ ਦਿੰਦਾ ਹਾਂ ਤਾਂ ਉਹ ਇਸ ਤਰ੍ਹਾਂ ਕਰਦੇ ਹਨ। ਮੈਂ ਉਨ੍ਹਾਂ ਦੀਆਂ ਤਕਰੀਰਾਂ ਸ਼ਾਂਤੀ ਨਾਲ ਚੁਪ ਕਰਕੇ ਸੁਣੀਆਂ। ਉਹ ਮੇਰੀ ਤਕਰੀਰ ਸੁਣਨੀ ਕਬੂਲ ਕਰਨ ਪਰ ਉਹ ਇਸ ਨੂੰ ਕਬੂਲਦੇ ਨਹੀਂ। ਕਿਹਾ ਗਿਆ ਹੈ ਕਿ ਪੰਜਾਬ ਵਿਚ ਪਹਿਲਾਂ ਹੀ ਪੰਜਾਬ ਯੂਨੀਵਰਸਟੀ ਹੈ। ਮੈਂ ਕਹਿੰਦਾ ਹਾਂ ਕਿ ਨਾਲ ਦੇ ਸੂਬੇ ਵਿਚ ਦਰਜਣਾਂ ਯੂਨੀਵਰਸਟੀਆਂ ਹਨ, ਹਰ ਸ਼ਹਿਰ ਵਿਚ ਯੂਨੀਵਰਸਟੀ ਹੈ। ਆਖਰੀ ਲਫਜ਼ ਬੋਲਦਿਆਂ ਹੋਇਆਂ ਪੰਡਤ ਜੀ ਇਹ ਕਹਿੰਦੇ ਹਨ ਕਿ ਪੰਜਾਬੀ ਯੂਨੀਵਰਸਟੀ Commission ਨੇ ਯੂਨੀਵਰਸਟੀ ਬਣਾਉਣ ਦੇ ਮੁਤੱਲਿਕ, ਯੂਨੀਵਰਸਟੀ ਦੇ ਸਟੇਸ਼ਨ ਦੇ ਮੁਤੱਲਿਕ reference ਦਿਤਾ ਸੀ। Commission ਨੇ ਸਾਫ ਤੌਰ ਤੇ ਫੈਸਲਾ ਕੀਤਾ ਸੀ। ਅਗਰ ਉਸ ਫੈਸਲੇ ਦੇ ਉਲਟ ਕੀਤਾ ਜਾਏ, ਉਸ ਨੂੰ ਬਦਲਿਆ ਜਾਏ ਤਾਂ ਇਹ ਠੀਕ ਨਹੀਂ। ਜਿਹੜੀ ਸੈਨੇਟ ਬਣਾਈ ਹੈ ਕਦਮ ੨ ਤੇ ਕੋਸ਼ਿਸ਼ ਕੀਤੀ ਗਈ ਹੈ ਕਿ ਕਿਸੇ ਤਰੀਕੇ ਨਾਲ ਉਸ ਦੀ importance ਨੂੰ ਘਟਾਇਆ ਜਾਏ, ਇਸ ਦੀ freedom ਨੂੰ ਛੀਨਿਆ ਜਾਏ। Ex-officio ਮੈਂਬਰਾਂ ਵਿਚ ਵੀ ਤਕਰੀਬਨ ਸਾਰੇ ਹੀ ਮੁਲਾਜ਼ਮ ਆਦਮੀ ਰਖ ਦਿਤੇ ਹਨ :—

(i) all Ex Vice-Chancellors
(ii) the Chief Justice of the Punjab High Court ;
(iii) the Chief Minister, Punjab ;
(iv) the Education Minister of Punjab ;
(v) Heads of University Departments of Studies ;
(vi) Principals of Colleges ;
(vii) University Professors who are not Heads of Departments ;
(viii) the Director of Public Instruction, Punjab ;

ਜਨਾਬ, ਪੰਜਾਬ ਯੂਨੀਵਰਸਟੀ ਦੀ ਸੈਨੇਟ ਵਿਚ ਦੋਵੇਂ Presiding Officers, ਕੌਂਸਲ ਦੇ ਚੇਅਰਮੈਨ ਅਤੇ ਸਪੀਕਰ ਆ ਜਾਂਦੇ ਹਨ। ਲੇਕਿਨ ਇਸ ਯੂਨੀਵਰਸਟੀ ਵਿਚ ਸਿਰਫ ਐਜੂਕੇਸ਼ਨ ਮਨਿਸਟਰ ਹੀ ਸੈਨੇਟ ਦਾ ਮੈਂਬਰ ਰਖਿਆ ਹੈ। ਇਸ ਵਿਚ ਚੀਫ ਜਸਟਿਸ, ਚੀਫ ਮਨਿਸਟਰ ਅਤੇ ਹੋਰ ਕਈ ਨਾਉਂ ਰਖੇ ਹਨ। ਇਸ ਬਿਲ ਵਿਚ Vice Chancellor ਨੂੰ ਬਹੁਤ powers ਦਿਤੀਆਂ ਹਨ। ਜਦੋਂ ਚੀਫ ਜਸਟਿਸ ਨੇ ਵੀ ਸੈਨੇਟ ਵਿਚ ਆ ਜਾਣਾ ਹੈ ਤਾਂ ਕੋਈ ਵਜਾਹ ਨਹੀਂ both Houses ਦੇ Presiding Officers ਨਾ ਆਉਣ। ਮੈਂ, ਜਨਾਬ, ਆਪਣਾ ਆਖਰੀ ਪੁਆਇੰਟ ਕਹਿੰਦਾ ਹਾਂ। ਜਨਾਬ, ਵਾਜ਼ੇਹ ਤੌਰ ਤੇ instruction ਦਿਤੀ ਸੀ ਕਿ ਪੰਜਾਬੀ ਯੂਨੀਵਰਸਟੀ ਕਮਿਸ਼ਨ ਫੈਸਲਾ ਕਰੇਗਾ ਕਿ ਇਹ ਯੂਨੀਵਰਸਟੀ ਕਿਥੇ ਬਣਨੀ ਹੈ। ਗੌਰਮੈਂਟ ਨੇ ਉਹ ਤਾਕਤ ਆਪਣੇ ਕੋਲ ਰਖ ਲਈ ਹੈ। ਗੌਰਮੈਂਟ ਬਾਅਦ ਵਿਚ ਫੈਸਲਾ ਕਰੇਗੀ ਕਿ ਇਹ ਕਿਥੇ ਬਣਾਉਣੀ ਹੈ। ਇਹ ਨਹੀਂ ਦੱਸਿਆ ਕਿ ਇਹ ਕਿੱਥੇ ਬਣਨੀ ਹੈ ਕਿਹੜੇ ਕਾਲਜ ਨਾਲ ਹੋਣੇ ਹਨ, it is so vague ਯਾਨੀ ਇਹ ਬਾਤ ਕਰਕੇ ਇਹ ਭੁਲੇਖੇ ਵਿਚ ਪਾਉਣਾ ਚਾਹੁੰਦੇ ਹਨ। ਇਸ ਤਰ੍ਹਾਂ ਕਰਕੇ ਝਗੜਾ ਪਾਇਆ ਜਾਂਦਾ ਹੈ ਕਿ ਇਹ ਕਿੱਥੇ ਬਣਾਉਣੀ ਹੈ। ਹਾਊਸ ਨੂੰ confidence ਵਿਚ ਲੈਣਾ ਚਾਹੀਦਾ ਹੈ। ਪੰਜਾਬੀ ਯੂਨੀਵਰਸਟੀ ਕਮਿਸ਼ਨ ਬਣਾਇਆ ਗਿਆ। ਉਸ ਨੇ ਸਾਫ ਤੌਰ ਤੇ ਇਸ ਦਾ ਫੈਸਲਾ ਕੀਤਾ ਹੈ। ਹੁਣ ਇਸ ਦੇ ਮੁਕਾਮ ਤੇ ਝਗੜਾ ਪਾ ਰਹੇ ਹਨ। (ਵਿਘਨ) ਜੇ ਅਸੀਂ ਇਸ ਯੂਨੀਵਰਸਟੀ ਨੂੰ ਕਰਨਾਲ ਬਣਾ ਦਿੰਦੇ ਹਾਂ ਤਾਂ ਕੋਈ ਝਗੜਾ ਹੀ ਨਹੀਂ ਰਹੇਗਾ। ਇਸ ਦੇ ਮੁਕਾਮ ਤੇ ਝਗੜਾ ਹੈ। ਇਹ ਵਾਜ਼ੇਹ ਨਹੀਂ ਕਹ ਰਹੇ। ਕਿਉਂ ਭੁਲੇਖੇ ਵਿਚ ਪਾਉਂਦੇ ਹਨ ? ਇਸ ਭੁਲੇਖੇ ਵਿਚ ਐਵੇਂ ਉਮੀਦ ਲਾਈਂ ਰਖਣਗੇ। ਰਾਠੀ ਸਾਹਿਬ ਉਮੀਦ ਲਾਈ ਰਖਣਗੇ ਕਿ ਸ਼ਾਇਦ ਸਾਡੇ ਪਾਸੇ ਹੀ ਆ ਜਾਏ। ਮੈਂ ਕਹਿੰਦਾ ਹਾਂ ਕਿ ਕੁਛ ਯਕੀਨ ਦਿਲਾਉਣਾ ਚਾਹੀਦਾ ਹੈ। ਕੁਛ ਅੰਦਾਜ਼ਾ ਹੋਣਾ

[ਸਰਦਾਰ ਭੂਪਿੰਦਰ ਸਿੰਘ ਮਾਨ]

ਚਾਹੀਦਾ ਹੈ । ਮੇਰੀ ਰਾਏ ਉਹੋ ਹੈ ਜਿਹੜੀ ਕਿ ਪੰਜਾਬੀ ਯੂਨੀਵਰਸਟੀ ਕਮਿਸ਼ਨ ਨੇ ਸਿਫਾਰਸ਼ ਕੀਤੀ ਹੈ। ਸਹੀ ਮੁਕਾਮ ਤੇ ਮਾਹੌਲ ਦੇ ਮੁਤਾਬਕ ਵਾਕਈ ਇਹ ਯੂਨੀਵਰਸਟੀ ਪਟਿਆਲੇ ਵਿਚ ਹੀ ਬਣਨੀ ਚਾਹੀਦੀ ਹੈ। ਮੈਂ ਕਿਸੇ ਹੋਰ ਦਲੀਲ ਵਿਚ ਨਾ ਜਾਂਦਾ ਹੋਇਆ ਕਹਿੰਦਾ ਹਾਂ ਕਿ ਜੇ ਕਿਸੇ ਹੋਰ ਥਾਂ ਬਣਾਈ ਗਈ ਤਾਂ ਉਥੇ ਬਹੁਤ ਖਰਚ ਆਏਗਾ । ਪਟਿਆਲੇ ਵਿਚ buildings ਮੌਜੂਦ ਹਨ, ਜਿਹੜੀਆਂ ਕਿ ਇਸਤੇਮਾਲ ਹੋ ਸਕਦੀਆਂ ਹਨ । ਅਗਰ ਇਹ ਯੂਨੀਵਰਸਟੀ ਕਿਸੇ ਹੋਰ ਥਾਂ ਬਣਾਈ ਗਈ ਤਾਂ ਇਹ ਦਰੁਸਤ ਨਹੀਂ ਹੋਏਗਾ ਮੈਂ ਪੰਜਾਬ ਹਕੂਮਤ ਨੂੰ ਮੁਬਾਰਕ ਦਿੰਦਾ ਹਾਂ ਕਿ ਸਿਰਫ ਇਨ੍ਹਾਂ ਤਾਹਨਿਆਂ ਮਿਹਣਿਆਂ ਤੋਂ ਨਾ ਡਰਦਿਆਂ ਹੋਇਆਂ ਕਿ ਫਿਰਕਾਪਰਸਤੀ ਤੋਂ ਡਰਦਿਆਂ ਹੋਇਆਂ ਇਹ ਯੂਨੀਵਰਸਟੀ ਬਣਾ ਰਹੇ ਹਨ, ਸਹੀ ਰਸਤੇ ਤੇ ਚਲਦਿਆਂ ਹੋਇਆਂ ਇਹ ਯੂਨੀਵਰਸਟੀ ਬਣਾਉਣ ਲਈ ਇਹ ਬਿਲ ਲਿਆਂਦਾ ਹੈ । ਮੈਂ ਦੋਬਾਰਾ ਇਸ ਲਈ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ।

**श्री रला राम** (मुकेरियां) : अध्यक्ष महोदय, पंजाबी यूनिवर्सिटी बिल लाने के लिए मैं अपनी गवर्नमेंट को बधाई देता हूं । इसके मुताल्लिक काफी बहस हुई है । इस सरकार ने पंजाबी रीजन के अन्दर पंजाबी यूनिवर्सिटी बनाने का काम अपने कंधों पर लिया है । अगर वह इस बिल के ज़रिए से काम पूरा कर रही है तो मैं समझता हूं कि यह गवर्नमेंट अपने कर्तव्य का पालन कर रही है जिसके लिए वह बधाई की पात्र है । हमारे चीफ मिनिस्टर साहिब यह जानते हैं कि जिस चीज़ के कारण भाइयों २ में शक पैदा हो रहा है उसको दूर करना चाहिए और उसकी जगह वह काम करना चाहिए जिससे दो भाइयों में आपस में विश्वास और प्रेम पैदा हो तो हमारे चीफ मिनिस्टर साहिब वही कार्य कर रहे हैं और पंजाबी यूनिवर्सिटी का बनाना सही कदम है । इसमें तो दो राए हो ही नहीं सकती कि पंजाब के अन्दर Residential यूनिवर्सिटी की गुंजायश है । पंजाब यूनिवर्सिटी पर आजकल बहुत ज्याद बोझ पड़ रहा है जिसको वह उठा नहीं सकती, क्योंकि हमारे प्रान्त में शिक्षा का अधिक प्रसार हुआ है इसलिए हमारी गवर्नमेंट ने जो Unitary Residential University बनाने के लिए यह कदम उठाया है मैं इसका स्वागत करता हूं ।

मैं समझता हूं कि पटियाला से बेहतर इस यूनिवर्सिटी के लिए कोई दूसरी जगह नहीं हो सकती । इस बारे में questionnaire के जवाब में भी मैंने यही राय दी थी कि सब से पहले स्थान पर पटियाला और दूसरे स्थान पर अमृतसर इस के लिए उपयुक्त स्थान हैं । अध्यक्ष महोदय, मैं इस बात से सहमत हूं कि इस यूनिवर्सिटी का नामकरण सही ढंग से होना चाहिए ताकि पंजाब यूनिवर्सिटी और पंजाबी यूनिवर्सिटी में कोई confusion न रहे । मैं समझता हूं कि अगर इस का नाम पटियाला पंजाबी यूनिवर्सिटी हो जाए तो confusion भी दूर हो जाए और वे भावनाएं भी कायम रहें जिन के कारण यह बिल लाया जा रहा है । दूसरे मैं यह निवेदन करना चाहता हूं कि University में election का element कम से कम कर दिया जाए । सरकार ने इस बिल को draft करते वक्त इस मत को सामने रखा है कि elected अनसर ने कोई विशेष contribution नहीं की । इस लिए उन्होंने नया experiment आरम्भ किया है । मेरे भाई मान साहिब ने कहा कि कुछ ऐसी बातें हैं जिन में elected

12-00 Noon

element आना चाहिए । मैं उन्हें बताना चाहता हूं कि यह एक नया तजर्बा है जिस का कि हमें स्वागत करना चाहिए और देखना चाहिए कि यह ज्यादा smoothly चलता है या कम smoothly चलता है । बाकी एक दो बातें हैं । इस में यह प्रबन्ध किया गया है कि अगर 25 मेंम्बर requisition दें तो special meeting बुलाई जायगी । मैं समझता हूं कि यह बहुत ज्यादा है । मौजूदा पंजाब यूनिवर्सिटी के अन्दर 15 मेम्बरों की संख्या रखी गई है और अगर 2-3rd या 25 लिख कर दें तो इस का मतलब यह है कि जो minority होगी उसे कभी भी अपनी आवाज़ सुनाने का मौका नहीं मिलेगा । इसलिए ऐसी बातों का सुधार होना चाहिए । मगर एक मता senate के अन्दर discuss होना हो तो वह discuss नहीं हो सकेगा । यह नहीं होना चाहिए । इस की मैंने amendment भी दी है ।

मैं समझता हूं कि कम से कम संख्या 15 रहनी चाहिए लेकिन 10 हो जाए तो और भी अच्छा होगा । इन शब्दों के साथ मैं पंजाबी यूनिवर्सिटी बिल का स्वागत करता हूं और मैं महसस करता हूं कि इस के नामाकरण को विचार में लाया जाए ताकि कोई confusion न रहे ।

**Mr. Speaker**: What is the sense of the House. Should we hold a second sitting or continue this meeting.

**आवाजें** : इसी में खत्म करें ।

**Mr. Speaker** All right. We finish it at 1. 00 and re-assemble at 2-30. p.m.

**श्री बलराम दास टंडन** : जनाब, normal sitting क्यों नहीं की जाती । यह तो brain को tax करने वाली बात है ।

**Mr. Speaker**: Do you want to meet tomorrow ?

**आवाजें** : नहीं, आज ही खत्म करें ।

**श्री जगत नारायण चोपड़ा** (जालंधर शहर दक्षिण-पश्चिम) : स्पीकर साहिब, मैं बिल की मुखालिफत करने के लिए खड़ा हुआ हूं । मैं वाकई बड़े दुख से इस की मुखालिफत करता हूं । इस की दो तीन वजुहात हैं । सब से पहली वजह यह है कि हम बड़ी मुश्किल से अब ही पंजाब यूनिवर्सिटी को rehabilitate कर सके हैं । आप भी senate के मैम्बर रहे हैं, आप को मालूम है कि पंजाब यूनिवर्सिटी किस बेसरो सामानी में Solan में रखी गई थी और कितना अरसा वहां पर रखी गई थी । उस के बाद बड़ी मुश्किल से सेंटर से रुपया लिया गया पंजाब गवर्नमेंट ने रुपया दिया और तीन चार साल का अरसा हुआ है कि बड़ी मुश्किल से Punjab University rehabilitate होने लगी थी । लेकिन आज उस के मुकाबले में एक और University खड़ी की जा रही है । मैं नहीं समझता कि इस University को बनाने में political हाथ नहीं है । इस University

[श्री जगत नारायण चोपड़ा]

का खाका उस वक्त बनाया गया जिस वक्त अकाली मोरचा लगा हुआ था । अकालियों को खुश करने के लिए इसे बनाया जा रहा था ताकि आने वाली Election में कांग्रेस वोट हासिल कर सके । अगर Educational नुक्ता निगाह से इस University को बनाना जरुरी था तो जैसे कि मैं ने अर्ज़ किया है पहली University ही बड़ी मुश्किल से rehabilitate होने पाई है । आप गौर से देखें तो दोनों के regulations एक जैसे ही हैं । फर्क सिर्फ इतना ही है कि Punjabi University में elected अनसर ज्यादा हैं और Punjabi University में nominated अनसर होगा । दूसरी बात यह है कि पहली यूनीवर्सिटी में किसी खास ज़बान के लिये कोई खास provision नहीं है । इस लिए मैं यह कहता हूं कि political motive इस लिए है कि अगर तो सिर्फ इस को पंजाबी ज़बान की तरक्की के लिए बनाया गया है जैसे कि clause 4 में लिखा है—

> "to promote Punjabi studies, to provide for research in Punjabi literature, to undertake measures for the development of Punjabi language and to progressively adopt it as a medium of instruction and examination for as many subjects as possible."

तो सिर्फ एक यही फिकरा है जिस का फर्क है बाकी aims and objects वही हैं जोकि Punjab University के हैं । वह भी इसी हाउस के बनाए हुए हैं । इस में कोई फर्क नहीं है । मैं इस के खिलाफ नहीं हूं कि पंजाबी जबान को तरक्की नहीं मिलनी चाहिए, मैं इस के हक में हूं । मैं समझता हूं कि पूरे जोर शोर से इस की तरक्की हो । लेकिन अगर इस के पीछे political motive न होता तो शायद मैं इस की मुखालिफत न करता । इस में political motive क्या है ? वह यह है कि जब से सच्चर cabinet बनी और हमारे चीफ मनिस्टर कैरों साहिब बने, उन का नुक्ता निगाह private colleges और स्कूल बने रहे ! Private Institutions उन का निशाना बने रहे । D.A.V. college और schools, S. D. Colleges और Schools उन की नज़र में रहे । स्कूलों को nationalise करके उन्होंने अपनी तहवील में लें लेने की कोशिश की है । मेरा विचार है कि तीन चार साल तक private colleges भी ख़त्म हो जाएंगे । अब इस Act से वे तमाम private colleges भी खत्म करना चाहते हैं जोकि तालीम का मर्कज बने हुए थे और लोगों को तालीम दे रहे थे । यह उन की बड़ी ख्वाहिश रहीं हैं । मैं खुद तीन चार साल तक Education Minister रहा हूं मुझे पता है कि किस तरह से वह कोशिश करते थे । नाम तो लेते थे खालसा institutions का भी लेकिन उन का मतलब होता था D. A. V. और S. D. institutions से ।

स्कूल तो उन्होंने पहले ले लिए हैं अब colleges को इस तरीके से लेने की कोशिश की है ।

"As from the commencement of this Act, all educational institutions admitted to the privileges of the Punjab University and situated within the limits of the aforesaid area shall be deemed to be admitted to the privileges of the University, and such educational institutions shall, as far as may be possible and consistent with this Act, be entitled to have all such privileges with the University as they had with the Punjab University immediately before such commencement."

बड़ा clear लिखा हुआ है, तमाम schools और colleges इन के नीचे आ जाएंगे । इस लिए इस के पीछे उनका Political motive है । दूसरी तरफ वे अकालियों को खुश करने की कोशिश कर रहे हैं । मैं बड़े अदब से कहना चाहता हूं कि गवर्नमेंट चाहे हर एक जिला में Punjabi university बना दे लेकिन आप यकीन रखें कि मास्टर तारा सिंह खुश होने वाले नहीं हैं । उन का target sikh सूबा है ।

**आवाज़ें** : मास्टर जी तो जा रहे हैं ।

**श्री जगत नारायण चोपड़ा** : अकाली दल ही सही । मेरी बहन ने कहा है कि Punjabi University कायम करने से अकाली खुश होने वाले नहीं हैं लेकिन सरकार की कोशिश उनको खुश करने की है । दूसरा motive उनका आर्य स्कूलों और कालेजों को अपनी तहवील में लेने का है ।

यहां पर ज़ोर दिया गया है कि कुरुक्षेत्र यूनिवर्सिटी बनी हुई है, इस लिए पंजाबी यूनिवर्सिटी बनाई जा रही है आप क्यों एतराज़ कर रहे हो । मैं नहीं कहता, इस में लिखा हुआ है—

"The University of Kurukshetra has been established to encourage study in Sanskrit."

यह मेरा कहना नहीं है, यह कहना पंजाब गवर्नमेंट का है । अगर आप यह नहीं मानते तो जिस वक्त बाजवा साहिब Education Minister थे भारतवर्ष के प्रधान ने जब उस यूनिवर्सिटी की आधारशिला रखी थी उन्होंने कहा था——

"I feel confident that the Kuruksetra University will draw the people to that great store of knowledge which lies hidden in Sanskrit and other Indian languages by popularising the study of their literature."

यह हिन्दी के लिये नहीं बनाई गई । संस्कृत और दूसरी languages के लिए बनाई गई है———

"This ancient literature and the thought connected with it is the most important part of our heritage, which is of vital importance not only for this country but the whole world."

[श्री जगत नारायण चोपड़ा]

ग्रौर उसी मौके पर यूनिवर्सिटी के Vice Chancellor ने कहा—

"that the Kuruksetra University had been established for the encouragement of higher education and research in all branches of knowledge but especially in Sanskrit, Prakrits and modern Indian Languages as also in Indian Philosophy, Ancient Indian History and other aspects of Indology."

कुरुक्षेत्र यूनिवर्सिटी का पंजाबी यूनिवर्सिटी के साथ कोई मुकाबिला नहीं किया जा सकता। ग्राप दोनों को एक level पर नहीं रख सकते। ऐसा करके सरदार प्रताप सिंह कैरों ने इस हाऊस के ग्रन्दर ग्रौर पंजाब भर में एक ग्रौर दीवार खड़ी कर दी है। हो सकता है कि ग्रब भाई धर्म सिंह राठी ग्रौर प्रोफैसर शेर सिंह भी इस बात के लिए व्रत रख लें कि हिन्दी यूनिवर्सिटी भी होनी चाहिए। इस लिए मैं इस communal element को इस के ग्रन्दर लाए जाने पर इस बिल का विरोध करता हूं।

बिल को पेश करते वक्त मिनिस्टर साहिब ने कहा था कि यह एक non-controversial बिल है। मैं हैरान हूं कि मिनिस्टर साहिब तो कुछ ग्रौर करते हैं ग्रौर चीफ मिनिस्टर साहिब कुछ ग्रौर ही किस्म की बातें करते हैं। वह कहते हैं कि ग्रगर ग्रगले पांच सालों में मैं बर सरे इकतदार रहा तो ग्रखबारों में "हिन्दू" ग्रौर "सिक्ख" का लफज़ तक नहीं लिखने दूंगा, "हिन्दी" ग्रौर "पंजाबी" का नाम किसी को नहीं लेने दूंगा ग्रौर इधर हमारे शिक्षा मन्त्री पंजाबी के लिए ग्रलग यूनिवर्सिटी बनाने जा रहे हैं। ग्रगर ग्राप इस का नाम बदल कर चाहे पटियाला यूनिवर्सिटी ही रख दें ग्रौर जहां पर to promote पंजाबी लिखा है, वहां साथ साथ "हिन्दी" का लफज़ भी लगा दें तो सारा communal tinge खत्म हो जाता है। ऐसा करने से मेरा ख्याल है कि किसी को कोई एतराज़ नहीं होगा। लेकिन ग्रगर, जैसा कि मन्त्री महोदय चाहते हैं, इस बिल को कि इसी शक्ल में पास कर दिया गया...जोकि ग्राप करने जा रहे हैं... तो इसका ग्रसर क्या होगा? हरियाणा वाले लोग ग्रलग यूनिवर्सिटी की मांग करेंगे ग्रौर दूसरी बात यह है कि पंजाब यूनिवर्सिटी तो ग्रभी ग्रपने पांव पर खड़ी नहीं हो पाई, ग्रभी तक पूरी तरह से rehabilitate नहीं हो पाई ग्रौर ग्राप उसका भी गला घोंटना चाहते हैं। जो हिन्दी की institutions होंगी वह पंजाब यूनिवर्सिटी के साथ ग्रपना सम्बन्ध बनाने की कोशिश करेंगी ग्रौर जो पंजाबी की संस्थाएं होंगी वह पंजाबी यूनिवर्सिटी के साथ इलहाक पसन्द करेंगी ग्रौर इस तरह से ग्राप देखेंगे कि एक नई race शुरू हो जाएगी। मैं यह ग्रर्ज़ करना चाहता हूं कि ग्राज बेशक पंडित रला राम ग्रौर पंडित ग्रमर नाथ जी इस बात को महसूस न करें लेकिन बाद में वह भी महसूस करेंगे कि back की तरफ से hit किया जा रहा है। इस से तालीम के मामला में संघर्ष पैदा किया जाने वाला है ग्रौर मैं महसूस करता हूं कि इस से पंजाब में तालीम का ढांचा तित्तर बित्तर हो जाएगा। मैं ग्राप के ज़रिए गवर्नमेंट को यह चेतावनी देना चाहता हूं कि ग्राज बेशक वह इस बात को महसूस न करें लेकिन बाद में पछताएंगे ग्रौर खुद कहेंगे कि हमने ऐसा करके गलती की। इसलिए ग्राप की विसातत से मैं बड़े ग्रदब के साथ गवर्नमेंट को सुझाव दूंगा कि इस तरह से मत सोचें। तालीम के मैदान में political नुक्ता निगाह से नहीं बल्कि purely तालीमी नुक्ता निगाह से सोचें। सब से पहले ज़रूरत इस बात की है कि मौजूदा पंजाब यूनिवर्सिटी को rehabilitate

किया जाए। आप को पता है कि एक कामर्स कालेज तो जालन्धर में है, एक कालेज होशियारपुर में है। फिर यूनिवर्सिटी के लिए पहिले ही रुपए की बहुत कमी है। मुझे और बाजवा साहिब को पता है और शायद पंडित जी को भी मालूम होगा कि किस मुश्किल से इस के लिए रुपया हासिल किया जाता रहा है। अगर आप पहले उस यूनिवर्सिटी को rehabilitate नहीं करते और उस को खत्म कर के एक नई पंजाबी यूनिवर्सिटी कायम करेंगे तो इस से बढ़ कर और कोई ग़लती नहीं होगी। पंजाब यूनिवर्सिटी का दर्जा हिन्दुस्तान में पार्टीशन से पहले भी बड़ा ऊंचा रहा है। इस के graduates बड़े बड़े ओहदों पर रहे हैं। सुप्रीम कोर्ट के चीफ जस्टिस रहे हैं। जज तो अब भी हैं और इस के अलावा सैक्रेटरी तो बहुत से हैं। इस से पंजाब की शान ऊंची होती है। बटवारे के बाद इस यूनिवर्सिटी को बहुत मुश्किलात पेश आईं और अब बड़ी मुश्किल से दो साल हुए हैं जब कि यह अपने पांव पर जम सकी है। अभी भी इस की इमारतें बन रही हैं और अपने आप को rehabilitate कर रही है। अब आप उस के मुकाबिले में एक rival यूनिवर्सिटी खड़ी कर रहे हैं। यह कदम आप political motives से उठा रहे हैं क्योंकि आप अकालियों को खुश करना चाहते हैं। तालीम के मामला में ऐसी बातों को मत लाइए। आप की मार्फत, स्पीकर साहिब, मैं मिनिस्टर साहिब तालीम से अर्ज़ करना चाहता हूं कि तालीम का महकमा एक sacred महकमा है इसी से बच्चों ने तालीम हासिल करनी है और जिन्दगी के मैदान में आगे बढ़ना है। इसे politics के साथ मत जोड़ो। इसमें communal विचारों को मत लाओ। उन institutions को मत खत्म करो जिन के ज़रिए से आज पंजाब के अन्दर तालीम ऊंचे level पर चल रही है। अगर तालीम के मैदान में यह private institutions आगे न आतीं तो पंजाब के अन्दर तालीम का तमाम काम चौपट हो जाता। आज इसके ज़रिए आप उस सारी तरक्की को पीछे ले जाना चाहते हैं। स्पीकर साहिब, आज बेशक यह मेरी बात को न मानें लेकिन दो साल के बाद यही गवर्नमेंट महसूस करेगी कि जो कुछ मैं कह रहा हूं वह दुरुस्त था।

पंडित जी ने यह बिल पेश करते हुए कहा था कि पंजाब में चूंकि पंजाबी भाषा की तरक्की ठीक तरह से नहीं हो पाई, इसलिए उसके विकास के लिए ही पंजाबी यूनिवर्सिटी कायम की जा रही है। मैं समझता हूं कि उन की यह बात ठीक नहीं बैठती। पंजाब गवर्नमेंट ने एक पंजाबी डिपार्टमेंट खोला हुआ है। पंजाब गवर्नमेंट ने एक किताब छापी जिसका नाम था "Progress made by the Language Department" इसमें लिखा हुआ है कि--

> "The Punjabi Department of erstwhile Pepsu established in 1949 had, in its short life of eight years, compiled a Hindi-Punjabi Kosh covering over 60,000 entries with grammar, pronunciation and different meanings........."

फिर हिन्दी और पंजाबी short hand और type की classes का भी इस डिपारटमैंट ने प्रबन्ध किया। उस सिलसिले में भी इसी report में लिखा है--

> "Punjabi Shorthand and typewriting classes were held by the Department so as to train stenographers and typists for various jobs and uptil 1957 about 135 students had successfully undergone the course. The Department was the first to render the Constitution of India into Punjabi along with its transliteration into Devnagri."

[श्री जगत नारायण चोपड़ा ]

इस के अलावा दूसरी ज़बानों की किताबों को भी पंजाबी में translate किया गया। उस की बाबत भी report में लिखा हुआ है कि—

"Apart from the routine translation work, the Department was able to render some of the important world classics into Punjabi. "Tess" by Thomas Hardy, 'A Short History of the World' by H. G. Wells, 'How to Get what you Want' by Mordens, 'Haji Baba Isphahani' by Ahmad Kirmani and 'Arab Hind Key Taaluqat' by Suleman Nadvi are a few of these books translated into Punjabi. These have since then been published as well. The 'Maha Bharat' By C. Rajagopalacharya was also rendered into Punjabi."

आगे चलकर लिखा है—

"The S. R. C. Report (portion relating to Punjab, Pepsu and Himachal Pradesh only) was translated both into Hindi and Punjabi and 891 pages of the Second Five-Year Plan were rendered into Punjabi. Besides, Shri Vinoba Bhave's two Hindi Books (entitled 'Gita Parvachan' and 'Shikshan Vichar') were rendered into simple Punjabi."

इतना ही नहीं बल्कि—

"The Department got two Punjabi documentaries produced, which have now been transferred to the Information Department in view of their wide popularity in the rural areas."

फिर और लिखा है—

"A comprehensive bibliography of the Punjabi publications broke new ground when published in 1953, whereas the compilation of a biblography of the Punjabi and Hindi manuscripts was taken in hand."

इतना ही नही

"A photostat copy of the Janam Sakhi said to be oldest of its kind was obtained by the Department from the India Office Library,, London."

तो जब आपका Language Department इतना काम कर रहा है तो इस अलग पंजाबी यूनिवर्सिटी के बनाने की ज़रूरत ही क्या है ? या तो आप उस डिपार्टमेंट को condemn कीजिए कि वह काम ठीक तरह से नहीं कर रहा। एक तरफ तो आप ने उसकी इतनी लम्बी चौड़ी तारीफ की हैं, कि यह फलां काम कर रहा है, फलां काम कर रहा है और साथ ही कह रहे हैं कि अलग पंजाबी यूनिवर्सिटी की ज़रूरत है। अगर, जैसा कि वजीर साहिब ने अपनी तकरीर में फरमाया, पंजाबी ज़बान की तरक्की ही मकसूद है तो उसके लिए तो पहले ही Language Department काफी काम कर रहा है। मेरी अपनी राए यह है कि यह डिपार्टमेंट उस निशाने की तरफ बेहतरीन काम कर रहा है। पंजाबी ज़बान की उस ने बेहतरीन सर्विस की है। वह बड़ी खुश-असलूबी से काम कर रहा है और उसके लिए इज्ज़त-अफज़ाई ले रहा है। जो जो काम यह महकमा कर रहा है, उसके लिए अलग पंजाबी यूनिवर्सिटी बनाने की क्या जरूरत है, यह बात मेरी समझ में नहीं आ सकी। इस को बनाने का political motive के सिवाए और कोई motive नहीं है और जैसे कि मैंने पहले कहा है यह एक छोड़ 20 पंजाबी यूनिवर्सिटियां बना लें, मास्टर तारा सिंह खुश नहीं होंगे और सुलह नहीं होगी और न ही इनको vote मिलेंगे। मेरे इन दोस्तों ने कहा कि पंजाबी

यूनिवर्सिटी इन्हों ने सिख वोटें लेने के लिए बनाई है। मगर मैं कहता हूँ इन को votes नहीं मिलेंगी। यह क्यों पब्लिक का रुपया जाया करते हैं जबकि पंजाब university बनी हुई है और कुरुक्षेत्र university भी चल रही है। इस नई university बनाने की क्या ज़रूरत है। पहली university में ही पंजाबी literature की research का प्रबन्ध कर दो, seat बना दो और जो रुपया यहां खर्च करना है उन को दे दो मुझे कोई एतराज़ नहीं। इन जगहों पर पहले ही करोड़ों का खर्च हो चुका है उसका फायदा उठाओ। आप तो पंजाब को एक रखना चाहते हो तो यह छोटी २ universities हिन्दू और सिख के नाम से क्यों बना रहे हो। (*interruptions*) अगर पंजाब को एक रखना है तो पंजाबी यूनिवर्सिटी की क्यों बाते करते हो। मेरे भाई ने कहा कि U.P. में 6 Universities हैं (*interruption*) आप 10 कह लो मुझे कोई एतराज़ नहीं मगर यह क्यों भूल जाते हो कि U.P. कितना बड़ा सूबा है और वहां 52 जिले हैं जबकि यहां सिर्फ 17 जिले हैं और truncated पंजाब है। आप ने Agricultural University बना ली है, कुरुक्षेत्र university बना ली है, पंजाब university पहले से चली आ रही है। और क्या चाहते हो।

**सरदार भूपिन्दर सिंह मान** : पंजाबी यूनिवर्सिटी। (हंसी)

**श्री जगत नारायण चोपड़ा** : यह नाम तो लेते हैं पंजाबी की तरक्की का मगर इन के ख्यालात इस बात को झुठलाते हैं। यह तो हिन्दु और सिख की terms में सोचते हैं। इन को चाहिए कि इस का नाम पटियाला university रखें। (*interruption*) याद रखिए आप आज देश की तकसीम की बुनियाद रख रहे हैं। यह आप का कदम गलत है जो आप ने हमारी opposition के बावजूद पास कर देना है। आप कुरुक्षेत्र university और पंजाब university में ही पंजाबी की तरक्की के लिये अलग department खोल दें। आप क्यों इन universities को तबाह करने पर तुले हो। यह बिल पास होने से पंजाब के तालीमी ढांचे को धक्का लगेगा। आज सरकार private schools को भी खत्म कर रही है जिन्होंने पंजाब को ऊंचा करने का बहुत काम किया है। यह बिल पास नहीं होना चाहिये। इन शब्दों के साथ मैं इस की मुखालिफत करता हुं।

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਹਰਗੋਬਿੰਦ ਪੁਰ) : ਸਪੀਕਰ ਸਾਹਿਬ, ਮੈਂ ਉਨ੍ਹਾਂ ਲਫਜ਼ਾਂ ਦੀ ਜੋ ਮਾਨ ਸਾਹਿਬ ਨੇ ਕਹੇ ਹਨ ਪੂਰੀ ਤਾਈਦ ਕਰਦਾ ਹਾਂ ਅਤੇ ਮੈਂ ਉਨ੍ਹਾਂ ਲਵਜ਼ਾਂ ਨੂੰ ਦੁਹਰਾ ਕੇ ਹਾਊਸ ਦਾ ਵਕਤ ਨਹੀਂ ਲੈਣਾ ਚਾਹੁੰਦਾ। ਮੈਂ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਮੇਰੇ ਖਿਆਲਾਤ ਦੀ ਤਰਜਮਾਨੀ ਕੀਤੀ ਹੈ। ਜੋ ਕੁਝ ਮੇਰੇ ਬਾਕੀ ਦੋਸਤਾਂ ਨੇ ਇਥੇ ਕਿਹਾ ਹੈ ਮੈਂ ਉਸ ਨੂੰ ਬੜੇ ਗੌਰ ਨਾਲ ਸੁਣਿਆ ਹੈ। ਰਾਠੀ ਸਾਹਿਬ ਨੇ ਕਿਹਾ ਹੈ ਕਿ ਇਸ ਬਿਲ ਨੂੰ public opinion ਲਈ ਭੇਜ ਦਿਉ। ਸ਼ਾਇਦ ਉਹ ਭੁਲ ਗਏ ਹਨ ਕਿ ਇਸਦੇ ਮੁਤੱਲਕ ਇਕ ਕਮੀਸ਼ਨ ਵੀ ਬਣਿਆ ਸੀ ਅਤੇ ਉਸ ਕਮੀਸ਼ਨ ਵਲੋਂ ਇਕ questionnaire ਹਰ ਮੈਂਬਰ ਪਾਸ ਗਿਆ ਸੀ ਅਤੇ ਹਰ ਅਦਾਰੇ ਪਾਸ ਗਿਆ ਸੀ। ਮੈਂ ਨਹੀਂ ਸਮਝ ਸਕਦਾ ਕਿ ਰਾਠੀ ਸਾਹਿਬ ਨੇ ਕੋਈ ਤਜਵੀਜ਼ ਲਿਖ ਕੇ ਕਮੀਸ਼ਨ ਪਾਸ ਭੇਜੀ ਹੋਵੇ। ਮੈਂ ਨਹੀਂ ਸਮਝਦਾ ਕਿ ਹੁਣ ਹੋਰ ਕਿਹੜੀ public opinion ਦੀ ਲੋੜ ਰਾਠੀ ਸਾਹਿਬ ਨੂੰ ਬਾਕੀ ਰਹਿ ਗਈ ਹੈ। ਜੇਕਰ ਇਨ੍ਹਾਂ ਹਾਲਾਤ ਵਿਚ ਉਹ ਫਿਰ ਇਸ ਬਿਲ ਨੂੰ public opinion ਲਈ ਭੇਜਣਾ ਚਾਹੁੰਦੇ ਹਨ ਤਾਂ ਇਸ ਦਾ ਸਵਾਏ ਇਸਦੇ ਹੋਰ ਕੋਈ ਮਕਸਦ ਨਹੀਂ ਹੋ ਸਕਦਾ ਕਿ ਇਸ ਨੂੰ ਹੋਰ ਲੰਮਾ ਪਾ ਦਿਤਾ ਜਾਵੇ। ਮੈਂ ਸਮਝਦਾ ਹਾਂ ਕਿ ਇਸ ਦਲੀਲ ਵਿਚ ਕੋਈ ਵਜ਼ਨ ਨਹੀਂ। ਟੰਡਨ ਸਾਹਿਬ ਕਹਿਣ ਲਗੇ ਕਿ ਸੈਂਟਰਲ ਗੌਰਮਿੰਟ ਨੇ ਕਿਹਾ ਹੋਇਆ ਹੈ ਕਿ ਅਸੀਂ ਹਰ ਜ਼ਬਾਨ ਦੀ ਤਰੱਕੀ ਕਰਨੀ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਹੈ ਅਤੇ ਉਸ ਦੀ ਲਈ ਜੋ ਕੋਈ ਯੂਨੀਵਰਸਟੀ ਵਗੈਰਾ ਹੋਵੇ ਤਾਂ ਅਸੀਂ ਮਦਦ ਕਰਾਂਗੇ। ਫਿਰ ਉਹ ਕਹਿਣ ਲਗੇ ਕਿ ਇਸ ਤਰ੍ਹਾਂ ਦੀ ਗੁਜਰਾਤ ਵਿਚ ਕੋਈ ਯੂਨੀਵਰਸਟੀ ਨਹੀਂ, ਬੰਗਾਲ ਵਿਚ ਨਹੀਂ ਬਣੀ ਅਤੇ ਆਂਧਰਾ ਵਿਚ ਨਹੀਂ ਬਣੀ ਅਤੇ ਪੰਜਾਬ ਵਿਚ ਹੀ ਕਿਉਂ ਬਣਾਈ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਇਹ ਗੱਲਾਂ ਕਰਕੇ ਤਾਂ ਉਹ ਇਹ ਸਾਬਤ ਕਰ ਚੁਕੇ ਹਨ ਕਿ ਇਸ ਯੂਨੀਵਰਸਟੀ ਦੇ ਬਣਾਏ ਜਾਣ ਦੀ ਹੋਰ ਵੀ ਵਧ ਲੋੜ ਹੈ। ਮੈਂ ਵਜ਼ੀਰ ਸਾਹਿਬ ਦੀ ਤਕਰੀਰ ਵੀ ਸੁਣੀ ਹੈ, ਪ੍ਰਿੰਸੀਪਲ ਰਲਾ ਰਾਮ ਜੀ ਨੂੰ ਵੀ ਸੁਣਿਆ ਹੈ ਲਾਲਾ ਜੀ ਟੰਡਨ ਸਾਹਿਬ ਤੇ ਹੋਰ ਦੂਜੇ ਦੋਸਤਾਂ ਦੀਆਂ ਤਕਰੀਰਾਂ ਵੀ ਗੌਰ ਨਾਲ ਸੁਣੀਆਂ ਹਨ। ਜਿਤਨੇ ਵੀ ਇਕ ਫਿਰਕੇ ਨਾਲ ਤਅੱਲੁਕ ਰਖਣ ਵਾਲੇ ਸਜਨ ਬੋਲੇ ਹਨ ਉਨ੍ਹਾਂ ਸਾਰਿਆਂ ਨੇ ਉਲਟ ਤਕਰੀਰਾਂ ਕੀਤੀਆਂ ਹਨ। ਇਹ ਕਿਸੇ ਨਹੀਂ ਕਿਹਾ ਕਿ ਪੰਜਾਬੀ ਸਾਡੀ ਮਾਦਰੀ ਜ਼ਬਾਨ ਹੈ ਅਤੇ ਬਾਵਜੂਦ ਇਸ ਗਲ ਦੇ ਕਿ ਉਹ ਸਾਰੇ ਘਰਾਂ ਵਿਚ ਪੰਜਾਬੀ ਬੋਲਦੇ ਹਨ ਇਥੇ ਕਿਸੇ ਨੇ ਪੰਜਾਬੀ ਵਿਚ ਤਕਰੀਰ ਨਹੀਂ ਕੀਤੀ। ਜੇਕਰ ਇਤਨੇ ਪੜ੍ਹੇ ਲਿਖੇ ਲੋਕ ਵੀ ਚੰਗੇ ਸੂਝਵਾਨ ਹੋਕੇ ਆਪਣੀ ਜ਼ਬਾਨ ਨੂੰ ਛਡ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਹ ਚੀਜ਼ ਜ਼ਾਹਰ ਕਰਦੀ ਹੈ ਕਿ ਇਹ ਹੋਰ ਵੀ ਵਧ ਜ਼ਰੂਰੀ ਹੈ ਕਿ ਇਸ ਯੂਨੀਵਰਸਟੀ ਨੂੰ ਕਾਇਮ ਕੀਤਾ ਜਾਵੇ ਤਾਕਿ ਲੋਕਾਂ ਨੂੰ ਪਤਾ ਲਗੇ ਕਿ ਇਹ ਸਾਡੀ ਜ਼ਬਾਨ ਹੈ। ਇਥੇ ਇਕ ਫਿਰਕੇ ਦੇ ਜਿਤਨੇ ਵੀ ਲੀਡਰਾਂ ਦੀਆਂ ਤਕਰੀਰਾਂ ਇਸ ਹਾਊਸ ਵਿਚ ਹੋਈਆਂ ਹਨ ਉਨ੍ਹਾਂ ਵਿਚੋਂ ਕਿਸੇ ਨੇ ਇਹ ਗੱਲ ਨਹੀਂ ਆਖੀ ਕਿ ਪੰਜਾਬੀ ਸਾਡੀ ਜ਼ਬਾਨ ਹੈ, ਇਸ ਦੇ ਮੁਤੱਲਕ ਕਿਉਂ ਫਿਕਰ ਕਰਦੇ ਹੋ ਅਸੀਂ ਇਸਦੀ ਤਰੱਕੀ ਕਰਦੇ ਹਾਂ। ਇਨ੍ਹਾਂ ਦੋਸਤਾਂ ਨੂੰ ਤਾਂ ਸ਼ਾਇਦ ਪੰਜਾਬੀ ਦੇ ਲਫਜ਼ ਤੋਂ ਹੀ allergy ਹੈ। ਪੰਜਾਬੀ ਦੇ ਮੁਤੱਲਕ ਕੋਈ ਗੱਲ ਵੀ ਕਰੋ ਤਾਂ ਇਨ੍ਹਾਂ ਲਈ ਇਹ ਝਟ communal ਮੰਗ ਬਣ ਜਾਂਦੀ ਹੈ। ਇਸ ਬਿਲ ਵਿਚ ਚੂੰਕਿ ਕਿਤੇ ਹਿੰਦੀ ਦਾ ਨਾਮ ਨਹੀਂ ਲਿਖਿਆ ਗਿਆ ਹੈ ਇਸ ਲਈ ਇਹ ਬਿਲ communal ਹੋ ਗਿਆ ਹੈ। ਜਦੋਂ ਹਿੰਦੀ ਦੀ ਕੋਈ ਗਲ ਕਰ ਦਿਤੀ ਜਾਵੇ ਤਾਂ ਇਹ ਮੰਗ national ਹੋ ਜਾਂਦੀ ਹੈ। ਮੈਂ ਸਮਝਦਾ ਹਾਂ ਇਹ ਚੀਜ਼ ਠੀਕ ਨਹੀਂ ਅਤੇ ਹਰ ਸ਼ਖਸ ਨੂੰ ਆਪਣਾ ਇਹ ਨੁਕਤਾ ਨਜ਼ਰ ਬਦਲਨਾ ਚਾਹੀਦਾ ਹੈ। ਜੇਕਰ ਇਸ ਸਿਲਸਿਲੇ ਵਿਚ ਗੌਰਮਿੰਟ ਨੇ ਕੋਈ ਕਦਮ ਉਠਾਇਆ ਹੈ ਕਿ ਲੋਕਾਂ ਦਾ ਨਜ਼ਰੀਆ ਬਦਲਿਆ ਜਾਵੇ ਤਾਂ ਕੀ ਡਰ ਹੈ। ਜੋ ਮੌਜੂਦਾ ਪੰਜਾਬ ਯੂਨੀਵਰਸਟੀ ਹੈ ਉਹ unwieldy ਹੋ ਚੁਕੀ ਹੈ ਅਤੇ ਇਸਦਾ standard ਇਤਨਾ low ਹੋ ਗਿਆ ਹੈ ਅਤੇ ਹੋ ਰਿਹਾ ਹੈ ਕਿ ਅਸੀਂ ਕਿਸੇ ਹੋਰ ਯੂਨੀਵਰਸਟੀ ਨਾਲ compete ਨਹੀਂ ਕਰ ਸਕਦੇ। ਜੇਕਰ ਉਸਦਾ ਭਾਰ ਹੌਲਾ ਕਰਨ ਲਈ ਇਹ ਯੂਨੀਵਰਸਟੀ set up ਕਰ ਦਿਤੀ ਜਾਵੇ ਤਾਂ ਕੀ ਹਰਜ ਹੈ। ਇਸ ਤਰ੍ਹਾਂ ਕਰਕੇ ਜਿਸ ਤਰ੍ਹਾਂ ਕਿਹਾ ਗਿਆ ਹੈ ਉਸ ਯੂਨੀਵਰਸਟੀ ਦਾ ਮੁਕਾਬਲਾ ਨਹੀਂ ਬਲਕਿ ਉਸ ਦੀ ਮਦਦ ਹੋ ਰਹੀ ਹੈ। ਉਸ ਦਾ ਭਾਰ ਹਲਕਾ ਕੀਤਾ ਜਾ ਰਿਹਾ ਹੈ। ਜੇਕਰ ਇਸ burden ਨੂੰ ਹਲਕਾ ਕਰਨ ਲਈ ਹੋਰ ਯੂਨੀਵਰਸਟੀ ਖੋਲ੍ਹਣ ਦੀ ਲੋੜ ਪਵੇ ਤਾਂ ਹੋਰ ਵੀ ਖੋਲ੍ਹ ਦਿਤੀ ਜਾਣੀ ਚਾਹੀਦੀ ਹੈ ਇਸ ਵਿਚ ਕੋਈ ਹਰਜ ਨਹੀਂ। ਜੇਕਰ ਇਸ ਯੂਨੀਵਰਸਟੀ ਨੂੰ ਪੰਜਾਬੀ ਯੂਨੀਵਰਸਟੀ ਦਾ ਨਾਮ ਦਿਤਾ ਜਾਣ ਕਰਕੇ ਇਨ੍ਹਾਂ ਨੂੰ ਉਸਦੀ allergy ਹੈ ਤਾਂ ਇਹ ਗੱਲ ਠੀਕ ਨਹੀਂ ਹੈ। ਅਗਰ ਕੋਈ ਇਤਰਾਜ਼ ਹੈ ਕਿ ਇਸ ਦਾ ਨਾਉਂ ਪੰਜਾਬੀ ਯੂਨੀ-ਵਰਸਟੀ ਨਹੀਂ ਹੋਣਾ ਚਾਹੀਦਾ ਤਾਂ ਪੰਜਾਬ ਯੂਨੀਵਰਸਟੀ ਦਾ ਨਾਉਂ ਚੰਡੀਗੜ੍ਹ University ਰਖ ਦਿਉ ਤੇ ਇਸ ਦਾ ਨਾਉਂ ਪੰਜਾਬੀ ਯੂਨੀਵਰਸਟੀ ਰਖ ਦਿਉ। ਇਸ ਤਰ੍ਹਾਂ ਕੋਈ ਭੁਲੇਖਾ ਨਹੀਂ ਪਵੇਗਾ। ਇਸ ਵਿਚ ਕੋਈ ਹਰਜ ਨਹੀਂ। ਫਾਇਦਾ ਹੀ ਹੋਵੇਗਾ, ਨੁਕਸਾਨ ਨਹੀਂ। ਇਤਰਾਜ਼ ਕੀਤਾ ਗਿਆ ਹੈ ਕਿ ਇਹ affiliated ਯੂਨੀਵਰਸਟੀ ਨਾ ਬਣੇ। ਮੈਂ ਕਹਿੰਦਾ ਹਾਂ ਕਿ ਅਗਰ ਇਹ affiliated ਯੂਨੀਵਰਸਟੀ ਬਣੇਗੀ ਤਾਂ ਕੀ ਹਰਜ ਹੈ। ਅਗਰ ਪੰਜਾਬ ਯੂਨੀਵਰਸਟੀ ਨਾਲ town ਦੇ ਕਾਲਜ ਚਲਦੇ ਹਨ ਤਾਂ ਇਸ ਯੂਨੀਵਰਸਟੀ ਨਾਲ ਵੀ ਚੱਲੀਂ ਜਾਣਗੇ। ਇਸ ਬਿਲ ਵਿਚ ਇਕ ਮਕਸਦ ਹੈ ਪੰਜਾਬੀ language ਦੀ improvement ਦਾ। ਬਾਕੀ ਚੀਜ਼ਾਂ ਤਾਂ ਦੂਜੀ ਯੂਨੀਵਰਸਟੀ

ਵਾਲੀਆਂ ਹੀ ਹਨ। ਇਸ ਨਾਲ ਕੋਈ ਆਖਰ ਨਹੀਂ ਆ ਚਲੀ। ਇਸ ਦੀ ਨਿੰਦਿਆ ਕਿਉਂ ਕੀਤੀ ਜਾਂਦੀ ਹੈ ? ਪੰਜਾਬ ਹਕੂਮਤ ਵਿਚ ਇਕ ਪੰਜਾਬੀ ਦਾ ਡੀਪਾਰਟਮੈਂਟ ਹੈ। ਅਗਰ ਉਸ ਨੂੰ extend ਕਰਕੇ ਇਸ ਹਦ ਤੱਕ ਲੈ ਜਾਣਾ ਹੈ ਤਾਂ ਇਸ ਨਾਲ ਕੋਈ ਆਖਰ ਨਹੀਂ ਆ ਚਲੀ। ਇਸ ਦਾ ਕੋਈ ਨੁਕਸਾਨ ਨਹੀਂ। ਹਰ ਚੀਜ਼ ਮਜ਼ਹਬ ਦੇ ਨਾਲ ਲਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਹਰ ਸ਼ਖਸ ਇਹ ਮਹਿਸੂਸ ਕਰਦਾ ਹੈ। ਹਿੰਦੀ ਭਾਸ਼ਾ ਨਾਲ ਇਹ ਗੱਲ ਨਹੀਂ। ਪਰ ਉਹ Regional Language ਨੂੰ ਨਹੀਂ ਅਪਣਾ ਸਕਦੇ। Majority ਦੀ language ਨਾਲ ਬੇਸ਼ਕ ਇਹ ਚੀਜ਼ ਨਹੀਂ। ਹਰ ਕੌਮ ਦੇ ਬੰਦੇ ਨੇ ਉਸ ਨੂੰ ਕਬੂਲ ਕਰ ਲਿਆ ਹੈ। ਉਹ National Language ਹੈ। ਉਸ ਨੂੰ ਅਪਨਾਉਣਾ ਹਰ ਸ਼ਖਸ ਦਾ ਫਰਜ਼ ਹੈ। ਅਸੀਂ ਮਹਿਸੂਸ ਕਰਦੇ ਹਾਂ, ਕਿ ਹਿੰਦੀ National Language ਹੈ, ਉਸ ਦੀ ਉਨਤੀ ਹੋਣੀ ਚਾਹੀਦੀ ਹੈ। ਉਸ ਦੇ ਨਾਲ ਹੀ ਰਿਜਨਲ language ਨੂੰ ਵੀ ਪਿਆਰ ਕਰਨਾ ਚਾਹੀਦਾ ਹੈ। ਪਰ ਇਸ ਲਈ ਉਹ ਤਿਆਰ ਨਹੀਂ। ਤਾਂ ਹਰ ਸ਼ਖਸ ਖਿਆਲ ਕਰੇਗਾ ਕਿ ਹਿੰਦੀ ਲਾਗੂ ਕਰਨੀ ਵੀ ਇਕ ਫਿਰਕਾਦਾਰਾਨਾ ਗੱਲ ਹੈ। ਇਹ ਲੋਕਾਂ ਤੇ ਠੋਸੀ ਗਈ ਤਾਂ ਉਹ ਉਸ ਨੂੰ ਕਬੂਲ ਕਰਨ ਵਾਸਤੇ ਤਿਆਰ ਨਹੀਂ ਹੋਣਗੇ। ਜਦੋਂ ਪੰਜਾਬੀ ਜ਼ਬਾਨ ਨਾਲ ਵਿਤਕਰਾ ਕੀਤਾ ਜਾਏ ਤਾਂ ਇਹੀ ਕੁਝ ਹੋਏਗਾ। ਜੇ ਇਹ ਆਪਣੇ ਦਿਮਾਗ ਨੂੰ ਦਰੁਸਤ ਕਰਨ ਤਾਂ ਕੋਈ ਵਜਾਹ ਨਹੀਂ ਕਿ ਇਨ੍ਹਾਂ ਦੀ ਨੀਯਤ ਤੇ ਸ਼ਕ ਕੀਤਾ ਜਾਏ। ਇਸ ਵਿਚ ਕੋਈ ਵਡੀ ਗੱਲ ਨਹੀਂ। ਇਹ ਗੌਰਮੈਂਟ controlled body ਹੈ, ਕੋਈ elected body ਨਹੀਂ। ਗੌਰਮੈਂਟ ਉਸੇ ਜਮਾਤ ਦੀ ਹੋਣੀ ਹੈ ਜਿਹੜੀ majority ਵਿਚ ਹੈ। ਹਰ ਸ਼ਖਸ ਜਾਣਦਾ ਹੈ ਕਿ ਇਸ ਸਮੇਂ ਵਿਚ ਕਿਹੜੀ ਪਾਰਟੀ ਦੀ majority ਹੈ। ਪਰ ਇਹ ਕਹਿੰਦੇ ਹਨ ਕਿ ਹਾਏ ਮਰ ਗਏ, ਹਾਏ ਮਰ ਗਏ। ਮੈਂ ਇਹ ਗੱਲ ਨਹੀਂ ਸਮਝ ਸਕਿਆ। ਹਰ ਸ਼ਖਸ ਜਾਣ ਸਕਦਾ ਹੈ ਕਿ ਜਿਹੜੇ ਫਰੀਕ ਦੀ ਗੌਰਮੈਂਟ ਹੈ ਉਸ ਨੇ ਆਪਣੀ ਮਰਜ਼ੀ ਨਾਲ ਸਾਰਿਆਂ ਨਾਲ treat ਕਰਨਾ ਹੈ। ਕਹਿੰਦੇ ਹਨ ਕਿ ਇਹ ਅਕਾਲੀਆਂ ਨੂੰ ਖੁਸ਼ ਕਰਨ ਵਾਸਤੇ ਕੀਤਾ ਜਾ ਰਿਹਾ ਹੈ। ਅਗਰ ਇਸ ਦੇ ਨਾਲ ਵਾਕਈ ਉਹ ਮੰਨ ਸਕਦੇ ਹਨ ਤਾਂ ਕੀ ਹਰਜ ਹੈ। ਇਸ ਦੇ ਨਾਲੋਂ ਕੋਈ ਚੰਗਾ ਸੌਦਾ ਫਾਇਦੇ ਵਾਲਾ ਨਹੀਂ। ਅਗਰ ਉਹ ਇਹ ਯੂਨੀਵਰਸਟੀ ਬਣਾ ਕੇ ਮੰਨ ਜਾਂਦੇ ਹਨ, ਇਹ ਸਾਰੀ ਜਿਹੜੀ ਸੂਬੇ ਵਿਚ ਖੱਪ ਹੈ ਇਸ ਯੂਨੀਵਰਸਟੀ ਦੇ ਬਣ ਜਾਣ ਨਾਲ ਹਟ ਜਾਏ ਤਾਂ ਚੰਗਾ ਹੈ। ਜਿਹੜੇ ਲੋਕ ਇਸ ਲਈ ਟੈਕਸ ਦਿੰਦੇ ਹਨ ਇਹ ਕੋਈ ਵੱਖਰੀ ਗੱਲ ਨਹੀਂ। ਟੈਕਸ ਦੀ ਵਸੂਲੀ ਹੋ ਚੁਕੀ ਹੈ। ਇਸ ਨਾਲ ਖਾਸ ਫਰਕ ਨਹੀਂ ਪੈ ਜਾਂਦਾ ਜਦੋਂ ਇਹ ਪਤਾ ਹੈ ਕਿ ਯੂਨੀਵਰਸਟੀ ਗੌਰਮੈਂਟ ਦੀ controlled ਯੂਨੀਵਰਸਟੀ ਹੈ। ਉਸ ਵਿਚ ਗੌਰਮੈਂਟ ਦੀ ਮਰਜ਼ੀ ਨਾਲ ਹਰ ਕੰਮ ਹੋਣਾ ਹੈ ਤਾਂ ਡਰਨ ਵਾਲੀ ਕੋਈ ਗੱਲ ਨਹੀਂ। ਮੈਂ ਮਾਨ ਸਾਹਿਬ ਨਾਲ ਇਸ ਗੱਲ ਤੇ ਸਹਿਮਤ ਹਾਂ ਜੋ ਉਨ੍ਹਾਂ ਨੇ ਇਹ ਕਿਹਾ ਹੈ ਕਿ ਗੌਰਮੈਂਟ ਨੇ ਇਸ ਤੇ ਐਨਾ ਕੰਟਰੋਲ ਕਿਉਂ ਰਖਿਆ ਹੈ। ਸੈਨੇਟ ਦੇ ਮੈਂਬਰਾਂ ਵਿਚ ਚੀਫ ਮਨਿਸਟਰ ਨੂੰ ਲੈਣ ਦੀ ਕੀ ਲੋੜ ਹੈ ? ਬਾਕੀ ਮੈਂਬਰ ਗੌਰਮੈਂਟ ਦੇ ਬਣੇ ਹੋਏ ਹਨ। ਇਸ ਦਾ ਨਤੀਜਾ ਇਹ ਹੋਵੇਗਾ ਕਿ ਗੱਲ ਮੰਨਣੀ ਪਏਗੀ। ਆਖਿਰ ਜਿਹੜੀ ਹੁਣ ਗੌਰਮੈਂਟ ਹੈ ਇਕ ਪਾਰਟੀ ਦੀ ਗੌਰਮੈਂਟ ਹੈ। ਦੂਸਰੇ ਧੜੇ ਵਾਲਿਆਂ ਨੂੰ ਲਾਜ਼ਮੀ ਤੌਰ ਤੇ ਅਫਸੋਸ ਹੋਏਗਾ ਕਿ ਸਾਡੀ representation ਨਹੀਂ। ਸਪੀਕਰ ਸਾਰੀ ਦੁਨੀਆਂ ਵਿਚ non-party man ਬਣਿਆ ਹੈ। ਹਿੰਦੁਸਤਾਨ ਵਿਚ ਅਸੀਂ ਇਹ convention ਨਹੀਂ ਕਾਇਮ ਕਰ ਸਕੇ ਕਿ ਸਪੀਕਰ non-party man ਹੋਵ, ਪਰ ਉਸ ਨੂੰ non-party man ਦੇ ਤੌਰ ਤੇ ਕੰਮ ਕਰਨਾ ਪੈਂਦਾ ਹੈ। ਉਸ ਨੂੰ ਆਪੋਜ਼ੀਸ਼ਨ ਦਾ ਤੇ ਸਾਰੀਆਂ ਪਾਰਟੀਆਂ ਦਾ confidence ਹਾਸਲ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਸੈਨੇਟ ਵਿਚ ਚੀਫ ਮਨਿਸਟਰ ਦੀ ਥਾਂ ਸਪੀਕਰ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਇਹ ਨਾ ਸਮਝ ਲੈਣ ਕਿ ਮੈਂ ਹੀ ਤੁਹਾਨੂੰ ਸਿਖਾਇਆ ਹੈ। (It may not be understood that I have asked the hon. Member to say so.)

[ਸਰਦਾਰ ਗੁਰਬਚਨ ਸਿੰਘ ਬਾਜਵਾ]

**ਸਰਦਾਰ ਗੁਰਬਚਨ ਸਿੰਘ ਬਾਜਵਾ** : ਇਹ ਭਾਵੇਂ ਸਮਝਣ, ਮੈਂ ਨਹੀਂ ਸਿੱਖਿਆ। ਸਪੀਕਰ ਨੂੰ ਆਪੋਜ਼ੀਸ਼ਨ ਦਾ confidence ਹੁੰਦਾ ਹੈ । ਇਸ ਲਈ ਇਥੇ ਬਜਾਏ ਚੀਫ ਮਨਿਸਟਰ ਦੇ ਸਪੀਕਰ ਕਰ ਦੇਣਾ ਚਾਹੀਦਾ ਹੈ। ਇਸ ਵਿਚ Education Minister ਹੈ, Vice-Chancellor ਹੈ ਜਿਹੜਾ ਗੌਰਮੈਂਟ ਦੇ ਆਖੇ ਤੇ ਬਨਣਾ ਹੈ । ਜਦੋਂ ਬਾਕੀ ਸਾਰੇ ਮੈਂਬਰ ਗੌਰਮੈਂਟ ਦੇ ਬਣੇ ਹੋਏ ਹਨ ਤਾਂ ਹਰ ਤਰੀਕੇ ਨਾਲ ਗੌਰਮੈਂਟ ਦਾ ਨੁਕਤਾ ਨਿਗਾਹ ਹੋਏਗਾ। ਜਦੋਂ ਸਪੀਕਰ ਉਥੇ ਹੋਏਗਾ ਤਾਂ ਕੁਝ ਹੱਦ ਤੱਕ ਆਪੋਜ਼ੀਸ਼ਨ ਵਲੋਂ ਵੀ ਕੋਈ ਹੋਏਗਾ।

**ਸ੍ਰੀ ਸਪੀਕਰ** : ਇਕ ਗਲ ਤਾਂ ਠੀਕ ਹੈ ਕਿ ਚੀਫ ਮਨਿਸਟਰ ਤੇ ਚੀਫ ਜਸਟਿਸ ਨੂੰ ਰਖ ਲਿਆ ਤੇ third wing Legislature ਹੈ (One point is clear that the executive is represented by the Chief Minister and the judiciary is represented by the Chief Justice. The third wing i.e. Legislature should also be represented.)

**ਸਰਦਾਰ ਗੁਰਬਚਨ ਸਿੰਘ ਬਾਜਵਾ** : ਇਸ ਵਿਚ ਸਪੀਕਰ ਹੋਣਾ ਚਾਹੀਦਾ ਹੈ। ਇਹ ਜ਼ਰੂਰੀ ਹੈ। ਉਥੇ ਸਿਰਫ ਇਕ ਧੜਾ ਬੈਠਾ ਹੈ। ਇਹ ਗ਼ਲਤ ਹੈ। ਚੀਫ ਮਨਿਸਟਰ ਦੀ ਬਜਾਏ ਸਪੀਕਰ ਹੋਣਾ ਚਾਹੀਦਾ ਹੈ। ਜਿੰਨਾ ਚਿਰ Upper House ਹੈ ਉਸ ਦਾ ਚੇਅਰਮੈਨ ਵੀ ਇਸ ਵਿਚ ਹੋਣਾ ਚਾਹੀਦਾ ਹੈ ਤਾਕਿ ਹਰ ਪਾਸੇ ਦੇ ਧੜੇ ਦਾ confidence ਆ ਜਾਏ। Graduates ਅਤੇ ਹੋਰ interests ਦੀ ਇਸ ਵਿਚ representation ਹੁੰਦੀ ਹੈ। ਪਤਾ ਨਹੀਂ ਕਿ ਗੌਰਮੈਂਟ ਨੇ ਇਸ ਗੱਲ ਨੂੰ ਕਿਉਂ ਮੁਨਾਸਬ ਨਹੀਂ ਸਮਝਿਆ ਕਿ ਇਸ ਵਿਚ ਉਨ੍ਹਾਂ ਨੂੰ representation ਦਿਤੀ ਜਾਵੇ। ਇਸ ਗੱਲ ਦੀ ਲੋੜ ਹੈ। ਇਸ ਤਰ੍ਹਾਂ ਇਹ ਬਿਲ ਪਾਸ ਕਰ ਦਿਤਾ ਜਾਵੇ। ਅਗਰ ਇਹ ਗੱਲ ਵੀ ਮੰਨ ਲਈ ਜਾਏ ਕਿ ਇਹ ਇਕ ਧੜੇ ਨੂੰ appease ਕਰਨ ਵਾਸਤੇ ਹੈ ਤਾਂ ਵੀ ਕੋਈ ਗੱਲ ਨਹੀਂ। ਇਸ ਤਰ੍ਹਾਂ ਫਾਇਦਾ ਹੀ ਕਰਾਂਗੇ। ਯੂਨੀਵਰਸਟੀ ਦਾ ਜਿੰਨਾ ਢਾਂਚਾ ਹੈ ਇਸ ਨਾਲ standard of education ਨੂੰ ਲਾਜ਼ਮੀ ਤੌਰ ਤੇ ਉਚਾ ਕਰਾਂਗੇ ਕਿਉਂਕਿ ਇਸ ਦੇ ਨਾਲ ਕੰਟਰੋਲ ਹੋ ਜਾਵੇਗਾ। ਜਿੰਨੇ ਇਮਤਿਹਾਨ ਦਸਵੀਂ ਜਮਾਤ ਦੇ ਜਾਂ ਹੋਰ ਹੁੰਦੇ ਹਨ, ਉਨ੍ਹਾਂ ਦਾ standard ਠੀਕ ਨਹੀਂ ਹੈ। ਬਾਹਰਲੇ ਸਕੂਲਾਂ ਵਿਚ education ਅੱਛੀ ਨਹੀਂ। ਉਨ੍ਹਾਂ ਦੇ ਇਮਤਿਹਾਨਾਂ ਦੇ ਨਤੀਜਿਆਂ ਤੋਂ ਪਤਾ ਲਗਦਾ ਹੈ ਕਿ ਪੜ੍ਹਾਈ ਦਾ ਮਿਆਰ ਕੀ ਹੈ। Subordinate Services Selection Board ਯਾ Public Service Commission ਦੀਆਂ ਰਿਪੋਰਟਾਂ ਆਉਂਦੀਆਂ ਹਨ। ਉਨ੍ਹਾਂ ਤੋਂ standard ਦਾ ਪਤਾ ਲਗਦਾ ਹੈ ਕਿ ਪੜ੍ਹਾਈ ਦਾ standard ਕੀ ਹੈ। ਜਿਹੜੇ ਸਾਡੇ ਬਚੇ ਪਾਸ ਕਰਕੇ ਆਉਂਦੇ ਹਨ ਉਨ੍ਹਾਂ ਦਾ standard ਉਚਾ ਕਰਨ ਦੀ ਲੋੜ ਹੈ। ਉਨ੍ਹਾਂ ਨੇ ਬਾਕੀ ਦੁਨੀਆਂ ਨਾਲ compete ਕਰਨਾ ਹੈ, ਬਾਕੀ ਯੂਨੀਵਰਸਟੀਆਂ ਨਾਲ compete ਕਰਨਾ ਹੈ, ਵਰਨਾ ਸਾਡੇ ਬਚੇ ਪਿਛੇ ਰਹਿ ਜਾਣਗੇ। ਜੇ ਅਸੀਂ ਇਹ ਯੂਨੀਵਰਸਟੀ ਨਹੀਂ ਬਣਾਵਾਂਗੇ ਤਾਂ ਇਹ ਗ਼ਲਤ ਚੀਜ਼ ਹੈ। ਇਸ ਬਿਲ ਨੂੰ ਜ਼ਰੂਰੀ ਤੌਰ ਤੇ ਛੇਤੀ ਤੋਂ ਛੇਤੀ ਪਾਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਅਮਰ ਨਾਥ ਸ਼ਰਮਾ** (ਕਾਂਗੜਾ) : ਸਪੀਕਰ ਸਾਹਿਬ, ਇਸ ਬਿਲ ਦੇ ਪੇਸ਼ ਕਰਨ ਉਤੇ, ਭਾਵੇਂ ਆਪੋਜ਼ੀਸ਼ਨ ਦੇ ਭਾਈਆਂ ਨੇ ਇਸ ਦੀ ਮੁਖਾਲਫਤ ਕੀਤੀ ਹੈ, ਪਰ ਮੈਂ ਸਰਕਾਰ ਨੂੰ ਬਹੁਤ ੨ ਵਧਾਈ ਦਿੰਦਾ ਹਾਂ। ਮੈਂ ਇਨਕਾਰ ਨਹੀਂ ਕਰਦਾ ਕਿ ਮੇਰੀ ਜ਼ਬਾਨ ਪੰਜਾਬੀ ਹੈ ਅਤੇ ਇਸ ਤੋਂ ਇਨਕਾਰ ਕਰਨਾ ਜ਼ਾਹਿਰ ਕਰਦਾ ਹੈ ਕਿ ਸਾਨੂੰ ਆਪਣੇ ਦੇਸ਼ ਦੇ ਨਾਲ, ਪੰਜਾਬ ਦੇ ਨਾਲ ਪਿਆਰ ਨਹੀਂ ਹੈ, ਸਮਚੇ ਭਾਰਤ ਨਾਲ ਪਿਆਰ ਨਹੀਂ। ਅਸੀਂ ਦੇਸ਼ ਦੇ ਨਾਲ ਪਿਆਰ ਕਰਨਾ ਹੈ । ਸਪੀਕਰ ਸਾਹਿਬ,

ਬਹੁਤ ਸਾਰੀਆਂ ਤਕਰੀਰਾਂ ਜਜ਼ਬਾਤੀ ਕੀਤੀਆਂ ਗਈਆਂ ਹਨ ਅਤੇ Election stunt ਬਣਾ ਕੇ ਕੀਤੀਆਂ ਗਈਆਂ ਹਨ, ਲੇਕਿਨ ਪੰਜਾਬ ਸਰਕਾਰ ਨੇ ਇਸ ਦਾ ਸਟੰਟ ਨਹੀਂ ਬਣਾਇਆ ਬਲਕਿ ਆਪਣੇ ਫਰਜ਼ ਦੀ ਅਦਾਇਗੀ ਕੀਤੀ ਹੈ। ਅਗਰ ਸ੍ਰੀ ਰਾਠੀ ਜੀ ਦੇ ਉਨ੍ਹਾਂ ਲਫਜ਼ਾ ਨੂੰ ਮੰਨ ਲਿਆ ਜਾਏ ਕਿ ਪੰਜਾਬ ਵਿਚ 75 ਫੀ ਸਦੀ ਆਬਾਦੀ ਦੀ ਭਾਸ਼ਾ ਹਿੰਦੀ ਹੈ ਤਾਂ ਮੈਂ ਇਹ ਸਮਝਦਾ ਹਾਂ ਕਿ ਉਸ 75 ਫੀ ਸਦੀ ਹਿੰਦੀ ਬੋਲਣ ਵਾਲੇ ਪੰਜਾਬੀਆਂ ਦਾ ਇਹ ਫਰਜ਼ ਹੋ ਜਾਂਦਾ ਹੈ ਕਿ linguistic minority ਵਿਚ ਰਹਿਣ ਵਾਲੇ ਭਾਈਆਂ ਦੀ ਬੋਲੀ ਦੀ ਪੂਰੀ ਰਖਿਆ ਕਰਨ। ਉਸ ਨੂੰ ਦੇਖਣ ਕਿ ਉਹ ਫੁੱਲਦੀ ਫਲਦੀ ਰਹੇ।

ਸਪੀਕਰ ਸਾਹਿਬ, ਤਹਾਨੂੰ ਯਾਦ ਹੋਏਗਾ ਕਿ ਜਦੋਂ ਹਿੰਦੀ ਰਖਸ਼ਾ ਸੰਮਤੀ ਦੀ agitation ਚਲ ਰਹੀ ਸੀ ਤਾਂ ਜਿਹੜੇ ਲੋਕ agitation ਚਲਾ ਰਹੇ ਸਨ, ਉਨ੍ਹਾਂ ਕੋਲੋਂ ਕੁਝ ਗਲਤੀਆਂ ਹੋਈਆਂ ਸਨ। ਬੜੀ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਵਿਚੋਂ ਇਕ ਹਿੱਸਾ ਹੈ ਜਿਨ੍ਹਾਂ ਨੇ ਅੱਜ ਮੰਨ ਲਿਆ ਹੈ ਕਿ ਸਾਰਾ ਸੂਬਾ ਹੀ ਦੋ ਭਾਸ਼ਾਵਾਂ ਵਾਲਾ ਹੈ। ਕੁਝ ਭਾਈ ਹਾਲੇ ਵੀ ਭੁਲੇ ਹੋਏ ਹਨ ਕਿ ਪੰਜਾਬੀ ਪੰਜਾਬ ਦੀ ਭਾਸ਼ਾ ਹੀ ਨਹੀਂ ਹਾਲਾਂਕਿ ਸਾਰੇ ਹਿੰਦੁਸਤਾਨ ਨੇ ਮੰਨਿਆ ਹੋਇਆ ਹੈ ਕਿ ਪੰਜਾਬੀ ਗੁਰਮੁਖੀ script ਵਿਚ ਪੰਜਾਬ ਦੀ ਭਾਸ਼ਾ ਹੈ।

ਸਪੀਕਰ ਸਾਹਿਬ, ਉਸ agitation ਦੇ ਵਕਤ ਇਨ੍ਹਾਂ ਦੋਸਤਾਂ ਨੇ ਖੁਦ ਕਿਹਾ ਸੀ ਕਿ ਪੰਜਾਬ University ਦੇ ਪਿਛਲੇ ਇਮਤਿਹਾਨਾਂ ਤੋਂ ਪਤਾ ਲਗਦਾ ਹੈ ਕਿ ਹਿੰਦੀ ਦੇ ਇਮਤਿਹਾਨ ਦੇਣ ਵਾਲਿਆਂ ਦੀ ਗਿਣਤੀ ਵਧ ਹੈ ਔਰ ਪੰਜਾਬੀ ਵਾਲਿਆਂ ਦੀ ਘਟ ਹੈ। ਇਸ ਲਈ ਪੰਜਾਬੀ ਕੋਈ ਨਹੀ ਜਾਣਦਾ। ਮੈਂ ਲਾਲਾ ਜੀ ਦੀ ਯਾਦਾਸ਼ਤ ਲਈ ਉਨ੍ਹਾਂ ਅਗੇ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੇ ਉਸ ਵੇਲੇ ਇਹ ਕਿਹਾ ਸੀ ਕਿ ਪੰਜਾਬੀ ਰੂਹਾਨੀਅਤ ਦੇ ਤੌਰ ਤੇ ਬੜੀ ਚੰਗੀ ਭਾਸ਼ਾ ਹੈ ਔਰ ਪੰਜਾਬ ਦਾ ਇਤਹਾਸ ਵੀ ਇਸ ਭਾਸ਼ਾ ਵਿਚ ਮਿਲ ਜਾਂਦਾ ਹੈ ਲੇਕਿਨ ਪੰਜਾਬੀ ਵਿਚ ਇਕ ਕਮੀ ਹੈ ਕਿ ਇਸ ਵਿਚ science ਨਹੀਂ, ਇਸ ਵਿਚ technology ਨਹੀਂ; ਇਸ ਵਿਚ ਕਨੂੰਨ ਨਹੀਂ। ਅੱਜ ਹਿੰਦੀ ਰਾਸ਼ਟਰ ਭਾਸ਼ਾ ਹੈ। ਇਹ ਸਾਰੇ ਦੇਸ਼ ਦੀ ਭਾਸ਼ਾ ਹੈ। ਜਿਸ ਪੰਜਾਬੀ ਬਚੇ ਨੇ ਸਾਰੇ ਹਿੰਦੁਸਤਾਨ ਵਿਚ ਤਰੱਕੀ ਕਰਨੀ ਹੈ ਤਾਂ ਉਸ ਨੂੰ ਹਿੰਦੀ ਜ਼ਰੂਰ ਪੜ੍ਹਨੀ ਪਵੇਗੀ ਔਰ ਹਿੰਦੀ ਵਿਚ ਅੱਗੇ ਵਧਣਾ ਪਵੇਗਾ। ਇਸੇ ਤਰ੍ਹਾਂ ਪੰਜਾਬੀ ਜ਼ਬਾਨ ਦੀ ਵੀ ਤਰੱਕੀ ਕਰਨੀ ਪਵੇਗੀ ਔਰ ਪੰਜਾਬ ਸਰਕਾਰ ਨੇ ਵੀ ਉਨ੍ਹਾਂ ਦੇ ਕਹਿਣ ਦੇ ਮੁਤਾਬਕ ਆਪਣੇ ਫਰਜ਼ ਦੀ ਅਦਾਇਗੀ ਕੀਤੀ ਹੈ। ਇਸ ਬੋਲੀ ਨੂੰ ਜ਼ਰੂਰ ਤਰੱਕੀ ਮਿਲਣੀ ਚਾਹੀਦੀ ਹੈ ਕਿਉਂਕਿ ਇਸ ਵਿਚ ਰੂਹਾਨੀਅਤ ਮਿਲ ਸਕਦੀ ਹੈ, ਇਸ ਵਿਚ ਪੰਜਾਬ ਦਾ ਇਤਿਹਾਸ ਮਿਲ ਸਕਦਾ ਹੈ। ਸਾਡੇ ਉਸ ਨੇਤਾ ਨੇ ਜਿਸ ਨੇ ਦੇਸ਼ ਨੂੰ ਆਜ਼ਾਦ ਕਰਾਇਆ ਸੀ ਕਿਹਾ ਸੀ ਕਿ ਕਿਸੇ ਬਚੇ ਨੂੰ ਪੜ੍ਹਾਉਣਾ ਹੋਵੇ ਤਾਂ ਉਸ ਨੂੰ ਉਸ ਦੀ ਮਾਂ ਦੀ ਭਾਸ਼ਾ ਵਿਚ ਪੜ੍ਹਾਇਆ ਜਾਵੇ। ਇਹ ਸਾਡੇ ਨੇਤਾ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਨੇ ਕਿਹਾ ਸੀ। ਇਸ ਬਾਰੇ ਪਹਿਲੇ ਪੰਜਾਬ ਸਰਕਾਰ ਭੁੱਲੀ ਰਹੀ ਹੈ। ਖੈਰ ਮੈਨੂੰ ਇਸ ਚੀਜ਼ ਤੇ ਬਹਿਸ ਕਰਨ ਦੀ ਜ਼ਰੂਰਤ ਨਹੀਂ ਲੇਕਿਨ ਅੱਜ ਇਸ ਚੀਜ਼ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਨਾ ਤਾਂ ਇਸ ਚੀਜ਼ ਨਾਲ ਮਾਸਟਰ ਤਾਰਾ ਸਿੰਘ ਦੀ ਭੁਖ ਹੜਤਾਲ ਦਾ ਸਬੰਧ ਹੈ ਔਰ ਨਾ ਪੰਜਾਬੀ ਸੂਬੇ ਦਾ ਸਬੰਧ ਹੈ। ਅਸਲ ਸਬੰਧ ਇਹ ਹੈ ਕਿ ਪੰਜਾਬੀ ਪੰਜਾਬੀ region ਦੀ language ਹੈ ਇਸ ਲਈ ਇਸ ਦੀ ਤਰੱਕੀ ਹੋਣੀ ਚਾਹੀਦੀ ਹੈ। Minority ਹਮੇਸ਼ਾ ਆਪਣੀ language ਦਾ ਆਦਰ ਕਰਦੀ ਹੈ ਔਰ ਇਹ national integrity ਲਈ ਔਰ ਸਦਭਾਵਨਾ ਲਈ ਜ਼ਰੂਰੀ ਹੈ। ਪਰ ਮੇਰੇ ਦੋਸਤ ਟੰਡਨ ਜੀ ਨੇ ਕਿਹਾ ਹੈ ਕਿ ਇਹ ਬਿਲ ਲਿਆ ਕੇ ਦੇਸ਼ ਨੂੰ disintegrate ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਜਿਹੜੇ ਦੋਸਤ ਭਾਰਤ ਦੀ ਸੰਸਕ੍ਰਿਤੀ ਨੂੰ ਕਾਇਮ ਰਖਣਾ ਚਾਹੁੰਦੇ ਹਨ ਔਰ ਦੇਸ਼ ਦੀ integration ਨੂੰ ਕਾਇਮ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਰਖਣਾ ਚਾਹੁੰਦੇ ਹਨ, ਮੈਂ ਉਨ੍ਹਾਂ ਦੋਸਤਾਂ ਅਗੇ ਦਰਖਾਸਤ ਕਰਾਂਗਾ ਕਿ ਜਿਸ ਤਰ੍ਹਾਂ ਉਨ੍ਹਾਂ ਹਿੰਦੀ agitation ਵਿਚ ਸ਼ਾਮਲ ਹੋਣ ਤੋਂ ਬਾਅਦ ਵੀ ਪੰਜਾਬ ਨੂੰ ਦੋ ਭਾਸ਼ਾਵਾਂ ਵਾਲਾ ਰਾਜ ਸਮਝਣ ਵਿਚ ਕੋਈ ਚਿੰਤਾ ਨਹੀਂ ਕੀਤੀ ਉਥੇ ਉਹ ਇਸ ਚੀਜ਼ ਨੂੰ ਵੀ ਮੰਨ ਲੈਣ ਕਿ ਜਦੋਂ ਤਕ ਪੰਜਾਬੀ ਦੀ ਤਰੱਕੀ ਨਹੀਂ ਹੁੰਦੀ, minority ਦੇ ਜਜ਼ਬਾਤ ਦੀ ਤਸੱਲੀ ਨਹੀਂ ਹੋ ਜਾਂਦੀ, ਜਿਹੜੇ ਜਜ਼ਬਾਤ ਉਨ੍ਹਾਂ ਦੇ ਇਤਿਹਾਸ ਨਾਲ ਅਤੇ ਧਰਮ ਨਾਲ ਸਬੰਧਤ ਹਨ, ਉਸ ਵਕਤ ਤਕ ਉਨ੍ਹਾਂ ਦੀ ਸ਼ਿਕਾਇਤ ਕਾਇਮ ਰਹੇਗੀ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਸ ਬਾਰੇ ਬਹੁਤ ਜਲਦੀ ਕਦਮ ਉਠਾਉਣਾ ਚਾਹੀਦਾ ਸੀ । ਲੇਕਿਨ ਪੰਜਾਬ ਸਰਕਾਰ ਨੇ ਜਲਦੀ ਕਦਮ ਨਹੀਂ ਉਠਾਇਆ। ਪਰ ਜੇ ਹੁਣ ਇਹ ਬਿਲ ਲੈ ਆਈ ਹੈ ਤਾਂ ਇਹ ਇਕ ਚੰਗਾ ਕੰਮ ਕੀਤਾ ਹੈ। ਮੈਂ ਇਨ੍ਹਾਂ ਸਜਨਾਂ ਨੂੰ ਇਕ ਹੋਰ ਗੱਲ ਵੀ ਯਾਦ ਦਿਵਾ ਦੇਣਾ ਚਾਹੁੰਦਾ ਹਾਂ ਔਰ ਉਹ ਭਾਰਤੀ ਸੰਸਕ੍ਰਿਤੀ ਬਾਰੇ ਹੈ ਜਿਸ ਬਾਰੇ ਇਹ ਹਰ ਸਮੇਂ ਕਹਿੰਦੇ ਰਹਿੰਦੇ ਹਨ। ਇਨ੍ਹਾਂ ਨੇ ਇਤਿਹਾਸ ਵਿਚ ਪੜ੍ਹਿਆ ਹੋਵੇਗਾ ਕਿ ਜਿਸ ਵੇਲੇ ਹਿਊਨ ਸਾਂਗ (Huen Sang) ਭਾਰਤ ਵਿਚ ਆਇਆ ਤਾਂ ਉਸ ਦੇ ਆਉਣ ਦਾ ਮਕਸਦ ਇਹ ਸੀ ਕਿ ਉਹ ਇਥੇ ਰਹਿ ਕੇ ਪਰਾਕਰਿਤਕ ਜ਼ਬਾਨ ਪੜ੍ਹੇ ਕਿਉਂਕਿ ਪਰਾਕਰਿਤਕ ਜ਼ਬਾਨ ਵਿਚ ਬੁਧ ਧਰਮ ਦੀਆਂ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਹੋਈਆਂ ਸਨ। ਉਸ ਵੇਲੇ ਇਥੇ ਪਰਾਕਰਿਤਕ ਜ਼ਬਾਨ ਦੀ ਵੀ University ਸੀ ਜਿਸ ਤਰ੍ਹਾਂ ਸੰਸਕ੍ਰਿਤ ਜ਼ਬਾਨ ਦੀਆਂ Universities ਸਨ । ਇਸੇ ਤਰ੍ਹਾਂ ਹੋਰ ਜਿਹੜੀਆਂ ਜ਼ਬਾਨਾਂ ਇਥੇ ਬੋਲੀਆਂ ਜਾਂਦੀਆਂ ਸਨ ਉਨ੍ਹਾਂ ਸਾਰੀਆਂ ਦੀ ਆਪਣੀ ਆਪਣੀ University ਸੀ। ਇਸ ਲਈ ਵੀ ਮੈਂ ਸਮਝਦਾ ਹਾਂ ਕਿ ਪੰਜਾਬ ਗੌਰਮੈਂਟ ਇਸ ਬਿਲ ਦੇ ਲਿਆਉਣ ਲਈ ਮੁਬਾਰਕ ਬਾਦ ਦੀ ਮੁਸਤਹਕ ਹੈ ਕਿਉਂਕਿ ਇਨ੍ਹਾਂ ਨੇ ਪਰਾਚੀਨ ਸੰਸਕ੍ਰਿਤੀ ਦੀ ਬੁਨਿਆਦ ਰਖਣ ਵਾਸਤੇ ਪਹਿਲਾ ਕਦਮ ਉਠਾਇਆ ਹੈ। ਇਸ ਬਾਰੇ ਸਾਨੂੰ ਵੋਟਾਂ ਦੇ ਬੜੇ ਤਾਨ੍ਹੇ ਦਿੱਤੇ ਜਾਂਦੇ ਹਨ। ਮੈਂ ਲਾਲਾ ਜਗਤ ਨਾਰਾਇਣ ਨੂੰ ਯਾਦ ਦਿਵਾਉਂਦਾ ਹਾਂ ਕਿ ਜਦੋਂ D.A.V. College ਅਤੇ ਸਕੂਲ ਕਾਇਮ ਹੋਏ ਸਨ ਜਾਂ ਸਨਾਤਨ ਧਰਮ ਸਕੂਲ ਖੋਲ੍ਹੇ ਗਏ ਸਨ, ਮੈਨੂੰ D.A.V. institutions ਦਾ ਤਾਂ ਪਤਾ ਨਹੀਂ, ਪਰ ਸਨਾਤਨ ਧਰਮ ਸਕੂਲਾਂ ਬਾਰੇ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਜਿਸ ਵੇਲੇ ਉਹ ਖੋਲ੍ਹੇ ਗਏ ਸਨ ਤਾਂ ਉਸ ਵੇਲੇ ਇਨ੍ਹਾਂ ਦੇ ਖੋਲ੍ਹਣ ਦਾ ਅਸਲ ਮਕਸਦ ਇਹ ਸੀ ਕਿਉਂਕਿ ਉਸ ਵੇਲੇ ਇਕ ਹੋਰ ਸਰਕਾਰ ਸੀ ਅਤੇ ਉਹ ਇਕ ਬਦੇਸ਼ੀ ਸਰਕਾਰ ਸੀ ਜਿਸ ਤੋਂ ਸਾਨੂੰ ਡਰ ਸੀ ਕਿ ਉਹ ਸਾਡੀ ਸੰਸਕ੍ਰਿਤੀ ਉਤੇ, ਸਾਡੇ ਤਮੱਦਨ ਉਤੇ ਕਿਧਰੇ ਛਾਪਾ ਨਾ ਮਾਰੇ । ਲੇਕਿਨ ਹੁਣ ਤਾਂ ਸਾਡੀ ਆਪਣੀ ਸਰਕਾਰ ਹੈ, ਆਪਣੀ ਤਹਿਜ਼ੀਬ ਹੈ, ਅਪਣੀ culture ਹੈ ਔਰ ਆਪਣਾ ਤਮੱਦਨ ਹੈ। ਇਸ ਗੱਲ ਲਈ ਕਿ ਹਮਾਲੀਆ ਪਰਬਤ ਤੋਂ ਲੈ ਕੇ ਰਾਸ ਕੁਮਾਰੀ ਤਕ, ਗੁਜਰਾਤ ਕਾਠੀਆਵਾੜ ਤੋਂ ਲੈ ਕੇ ਆਸਾਮ ਦੇ ਪਹਾੜਾਂ ਤਕ ਹਿੰਦੁਸਤਾਨ ਦੀ ਏਕਤਾ ਰਹੇ ਸਾਨੂੰ ਇਹ ਦੇਖਣਾ ਪਵੇਗਾ ਕਿ ਉਨ੍ਹਾਂ ਸਾਰੀਆਂ ਭਾਸ਼ਾਵਾਂ ਨੂੰ ਜਿਹੜੀਆਂ ਵਿਧਾਨ ਵਿਚ ਮੰਨੀਆਂ ਗਈਆਂ ਹਨ, ਪੂਰੀ ੨ ਤਰੱਕੀ ਦਿਤੀ ਜਾਵੇ ।

ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਉਨ੍ਹਾਂ ਭਾਈਆਂ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਜਿਹੜੇ ਪਰਾਚੀਨ ਸੰਸਕ੍ਰਿਤੀ ਦੀਆਂ ਗੱਲਾਂ ਕਰਦੇ ਹਨ ਔਰ ਜਿਹੜੇ ਆਖਦੇ ਹਨ ਕਿ ਦੇਸ਼ ਦੀ integration ਕਾਇਮ ਰਖਣੀ ਚਾਹੀਦੀ ਹੈ, ਕਿ ਹਿੰਦੁਸਤਾਨ ਵਿਚ ਵਕਤਨ ਫਵਕਤਨ ਵਿਧਾਨ ਬਣਦੇ ਰਹੇ ਹਨ ਔਰ ਉਨ੍ਹਾਂ ਨੂੰ ਸਮਰਿਤੀ ਦੇ ਨਾਂ ਤੇ ਪੁਕਾਰਿਆ ਜਾਂਦਾ ਰਿਹਾ ਹੈ ਔਰ ਸਮੁਚੇ ਦੇਸ਼ ਦੀ ਤਰਫੋਂ ਉਨ੍ਹਾਂ ਨੂੰ ਮਾਨਤਾ ਦਿੱਤੀ ਜਾਂਦੀ ਰਹੀ ਹੈ। ਇਸੇ ਤਰ੍ਹਾਂ ਦੇਸ਼ ਦੇ ਆਜ਼ਾਦ ਹੋ ਜਾਣ ਤੋਂ ਬਾਅਦ ਅਸੀਂ ਇਕ ਨਵੀਂ ਸਮਰਿਤੀ ਬਣਾਈ ਸੀ ਜਿਹੜਾ ਹਿੰਦੁਸਤਾਨ ਦਾ ਵਿਧਾਨ ਸੀ। ਉਸ ਵਿਧਾਨ ਦੇ ਅੰਦਰ ਜਿਹੜੀਆਂ ਜਿਹੜੀਆਂ ਭਾਸ਼ਾਵਾਂ ਆਈਆਂ ਹਨ ਜਾਂ ਉਨ੍ਹਾਂ ਦੇ scripts ਆਏ ਹਨ, ਅਗਰ ਅਸੀਂ

ਉਨ੍ਹਾਂ ਸਾਰੀਆਂ ਭਾਸ਼ਾਵਾਂ ਦਾ ਉਥਾਨ ਨਹੀਂ ਕਰਸਕਾਂਗੇ ਤਾਂ ਕੀ ਅਸੀਂ ਦੇਸ਼ ਦੀ ਏਕਤਾ ਕਾਇਮ ਰਖ ਸਕਾਂਗੇ । ਇਸੇ ਲਈ ਪੰਜਾਬ ਸਰਕਾਰ, ਪੰਜਾਬੀ ਜ਼ਬਾਨ ਨੂੰ ਤਰੱਕੀ ਦੇਣ ਵਾਸਤੇ ਇਸ ਬਿਲ ਰਾਹੀਂ ਇਥੇ ਪੰਜਾਬੀ University ਕਾਇਮ ਕਰਨ ਲਗੀ ਹੈ। ਇਹ ਇਸ ਲਈ ਕਰਨ ਲਗੀ ਹੈ ਕਿਉਂਕਿ ਪੰਜਾਬ ਗੌਰਮੈਂਟ, ਇਸ ਦੇ ਚੀਫ ਮਨਿਸਟਰ ਤੇ ਦੂਜੇ ਕਾਰਜ ਕਰਤਾ ਇਹ ਚਾਹੁੰਦੇ ਹਨ ਕਿ ਇਥੇ ਨਾ ਹਿੰਦੂ ਦਾ ਨਾਂ ਰਹੇ ਨਾ ਸਿੱਖ ਦਾ ਨਾ ਰਹੇ ਬਲਕਿ ਸਿਰਫ ਪੰਜਾਬੀਆਂ ਦਾ ਨਾਂ ਰਹੇ ਔਰ ਪੰਜਾਬੀ ਦਾ ਨਾਂ ਰਹੇ । ਇਸ ਉਤੇ ਸਾਨੂੰ ਸਾਰਿਆਂ ਨੂੰ ਫਖਰ ਹੋਣਾ ਚਾਹੀਦਾ ਹੈ ਕਿ ਪੰਜਾਬੀ ਦੇ ਨਾਂ ਦੇ ਉਤੇ ਇਕ University ਬਣ ਰਹੀ ਹੈ। (ਘੰਟੀ ਦੀ ਆਵਾਜ਼)

ਸਪੀਕਰ ਸਾਹਿਬ, ਮੈਂ ਹਾਲੇ ਬਹੁਤ ਗਲਾਂ ਕਹਿਣੀਆਂ ਹਨ। ਮੈਂ ਅਗਲੀ sitting ਵਿਚ ਕਹਿ ਲਵਾਂਗਾ ।

*(The Sabha then adjourned at* 1.00 *p.m., to reassemble at* 2.30 *p. m. the same day, i.e. Thursday, the 28th September, 1961)*

14957/ P.V.S.—345—20-3-62—C., P. & S., Pb., Chandigarh.

## ANNEXURE

**(Please *see* foot-note appearing at page (8) 19 of the debate, dated the 28th September, 1961. Morning Sitting)**

AMOUNT SPENT ON IMPROVEMENT TRUST, ROHTAK

***7298. Shri Mangal Sein.** Will the Minister for Industries be pleased to state: —

(a) the total amount so far spent on the Improvement Trust, Rohtak, since it was established;

(b) the sources of income of the said Trust during the period mentioned in part (a) above?

**Shri Mohan Lal:**

(a) Rs 77,506.51

(b) (i) Contribution from Municipal Committee, Rohtak. .. Rs 41,711

(ii) Loan from Government .. Rs 1,50,000

---

14957PVS—345—13-3-62—C. P. & S., Pb., Chadigarh.

# Punjab Vidhan Sabha Debates

*28th September, 1961 (Second Sitting)*

Vol. II—No. 9

**OFFICIAL REPORT**

**CONTENTS**

**Thursday, the 28th September, 1961**



**Price : Rs.—** 3.05 nP.

## *ERRATA*

PUNJAB VIDHAN SABHA DEBATES, VOL. II, NO. 9, DATED THE 28TH SEPTEMBER, 1961 (SECOND SITTING)

| *Read* | *for* | *on page* | *line* |
|---|---|---|---|
| करता हूँ | रता हूँ | (9)13 | 21 |
| ਹਿਸਿਆਂ | ਹਿਸਿਅ | (9)15 | 20 |
| मालूम | ममालू | (9)18 | 2 |
| फिरकाप्रस्ती | फिरकापुस्ती | (9)20 | 3 |
| ਸਕਦਾ ਹੈ | ਸਰਦਾ ਹੈ | (9)24 | 1 |
| ਸਰਕਾਰ | ਸਰਕਾਸ | (9)24 | 21 |
| ਕਰਦੇ ਹੋ | ਕਰਦੇ ਹੋਂ | (9)26 | 7 |
| ਖਡੂਰ ਸਾਹਿਬ | ਖਡੂੜ ਸਾਹਿਬ | (9)26 | 9 |
| ਸਾਰਾ | ਸਾਰਾਹ | (9)27 | 25 |
| आडंबर | बवंडर | (9)29 | 24 |
| substitute | substitutte | (9)30 | 10 |
| जाता है | जाता | (9)30 | 19 |
| से | के | (9)31 | last |
| बाले | बाली | (9)32 | 9 |
| बनाते | बनते | (9)32 | 14 |
| ਹੋ ਜਾਵੇਗੀ | ਹੇ ਜਾਵੇਗੀ | (9)33 | 5 |
| किया करेगी | किया या करेगी | (9)33 | 6th from below |
| ਤੌਰ | ਤੋਂਰ | (9)40 | 17 |
| ਪੜ੍ਹੋ | ਪੜ੍ਹੋਂ | (9)40 | 22 |
| ਗੱਲ | ਕੱਲ | (9)40 | 5th from below |
| Shri Maudgil | Shri Mudgil | (9)41 | 3 |
| ਲਈ | ਲਅੀ | (9)42 | 2 |
| appointed | appointe | (9)42 | 28 |

| *Read* | *for* | *on page* | *line* |
| --- | --- | --- | --- |
| advice | advise | (9)44 | 25 |
| गवर्नर | पंवनर | (9)45 | First |
| सामने | सामन | (9)47 | 11 |
| ਕਰਨਾ | ਕਸਨਾ | (9)51 | 13 |
| ਹੋਵੇ | ਹੋਵੋ | (9)54 | 6 |
| ਸ਼ਕੂਕ | ਸਲੂਕ | (9)54 | 24 |
| फख्र | फख | (9)55 | 3rd from below |
| error | errror | (9)56 | 20 |
| solid contribution | Sold contribution | (9)57 | 5 |
| (9)61 | (9)6 | (9)61 | Heading |

# PUNJAB VIDHAN SABHA

**Thursday, the 28th September, 1961 (Second Sitting)**

*The Vidhan Sabha met in the Assembly Hall, Sector* 10, *Chandigarh, at* 2.30 *p. m. of the Clock. Mr. Speaker (Sardar Gurdial Singh Dhillon) in the Chair.*

---

**The Punjabi University Bill, 1961 (Resumption of discussion clause by clause)**

ਪੰਡਿਤ ਅਮਰ ਨਾਥ ਸ਼ਰਮਾ (ਕਾਂਗੜਾ) : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਅਸੀਂ education ਦੇਣ ਲਈ, ਇਹ ਕਾਨੂੰਨ ਬਣਾ ਰਹੇ ਹਾਂ । ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਹ ਤਾਂ ਇਕ election stunt ਹੈ ਅਤੇ ਜੋ ਆਪਣੀ party ਨੂੰ ਵਾਪਿਸ in power ਲਿਆਉਣ ਵਾਸਤੇ ਰਖਿਆ ਜਾ ਰਿਹਾ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਪ੍ਰੋਫੈਸਰ ਸ਼ੇਰ ਸਿੰਘ ਅਤੇ ਲਾਲਾ ਜਗਤ ਨਾਰਾਇਣ ਵਰਗੇ ਇਸ ਤਰ੍ਹਾਂ ਦੀਆਂ ਗਲਾਂ ਕਿਵੇਂ ਕਰਦੇ ਹਨ, ਉਨ੍ਹਾਂ ਨੂੰ ਤਾਂ ਇਸ ਚੀਜ਼ ਦਾ ਪੂਰੀ ਤਰ੍ਹਾਂ ਪਤਾ ਹੋਣਾ ਚਾਹੀਦਾ ਹੈ ਕਿ ਇਹ ਚੀਜ਼ ਪੰਜਾਬੀ ਦੇ ਵਿਕਾਸ ਦੀ ਖਾਤਰ ਕੀਤੀ ਜਾ ਰਹੀ ਹੈ । ਉਨ੍ਹਾਂ ਨੂੰ ਤਾਂ ਬਲਕਿ ਇਹ ਚਾਹੀਦਾ ਸੀ ਕਿ ਉਹ ਪੰਜਾਬ ਸਰਕਾਰ ਨਾਲ ਮਿਲ ਕੇ ਇਹ ਵਧਾਈ ਦਾ ਕੰਮ ਕਰਦੇ ਅਤੇ ਇਸ Bill ਨੂੰ ਜਿਹੜਾ ਕਿ ਉਨ੍ਹਾਂ ਦੇ ਖਿਆਲ ਮੁਤਾਬਿਕ ਹੈ ਪੂਰੀ ਤਰ੍ਹਾਂ support ਕਰਦੇ । ਸਪੀਕਰ ਸਾਹਿਬ, ਇਨ੍ਹਾਂ ਵਲੋਂ ਇਕ ਚੀਜ਼ ਹੋਰ ਕਹੀ ਗਈ ਕਿ ਜਿਹੜਾ ਟੈਕਸ ਲਗਾਇਆ ਜਾ ਰਿਹਾ ਹੈ ਇਹ ਤਾਂ ਸਾਰੇ ਲੋਕਾਂ ਤੋਂ ਵਸੂਲ ਹੋਵੇਗਾ ਅਤੇ ਇਸ ਦਾ ਫਾਇਦਾ ਇਕੋ Region ਨੂੰ ਹੋਵੇਗਾ । ਸ਼ਾਇਦ ਉਨ੍ਹਾਂ ਦੇ ਖਿਆਲ ਵਿੱਚ ਇਹ ਗੱਲ ਨਹੀਂ ਰਹੀ ਕਿ ਜਦੋਂ ਕੁਰੂਕਸ਼ੇਤਰ ਯੂਨੀਵਰਸਟੀ ਬਣੀ ਸੀ ਤਾਂ ਉਸ ਵੇਲੇ ਸਾਰੀਆਂ ਮਿਉਂਸੀਪਲ ਕਮੇਟੀਆਂ ਅਤੇ ਡਿਸਟਰਿਕਟ ਬੋਰਡਾਂ ਨੂੰ letters issue ਕੀਤੇ ਗਏ ਸਨ ਕਿ ਇਸ ਤਰ੍ਹਾਂ ਦੀ ਯੂਨੀਵਰਸਟੀ ਬਣ ਰਹੀ ਹੈ ਤੁਸੀਂ ਦੱਸੋ ਕਿ ਇਸ ਦੀ ਕੀ help ਕਰੋਗੇ । ਉਸ ਵੇਲੇ Hindi Region ਵਾਲਿਆਂ ਨੇ ਹੀ ਨਹੀਂ ਬਲਕਿ Punjabi Region ਵਾਲਿਆਂ ਨੇ ਵੀ ਹਜ਼ਾਰਾਂ ਨਹੀਂ ਲੱਖਾਂ ਰੁਪਿਆਂ ਦੀ ਸ਼ਕਲ ਵਿੱਚ ਸਰਕਾਰ ਦੀ ਇਮਦਾਦ ਕੀਤੀ ਸੀ । ਮੈਂ ਸਮਝਦਾ ਹਾਂ ਕਿ ਜੇ ਇਸ ਤਰ੍ਹਾਂ ਕੋਈ ਪੈਸਾ ਟੈਕਸ ਦੀ ਸ਼ਕਲ ਵਿਚ ਕਿਸੇ institution ਨੂੰ ਚਲਾਉਣ ਵਾਸਤੇ ਦੇ ਵੀ ਦਿਤਾ ਜਾਵੇ ਤਾਂ ਇਸ ਨਾਲ ਸੂਬੇ ਦੀ ਬੇਹਤਰੀ ਹੁੰਦੀ ਹੈ ਨਾ ਕਿ ਕਿਸੇ party ਦੀ । ਸਪੀਕਰ ਸਾਹਿਬ, ਮੈਂ ਇਸ ਬਿਲ ਵਿੱਚ ਦੋ ਚੀਜ਼ਾਂ ਚਾਹੁੰਦਾ ਹਾਂ ਅਤੇ ਮੇਰੀਆਂ ਤਜਵੀਜ਼ਾਂ ਸਰਕਾਰ ਨੂੰ ਜ਼ਰੂਰ ਮੰਨ ਲੈਣੀਆਂ ਚਾਹੀਦੀਆਂ ਹਨ । ਇਕ ਤਾਂ ਜਿਸ ਤਰ੍ਹਾਂ ਕਿ ਸਰਦਾਰ ਭੁਪਿੰਦਰ ਸਿੰਘ ਮਾਨ ਨੇ ਕਿਹਾ ਹੈ ਅਤੇ ਬਾਜਵਾ ਸਾਹਿਬ ਨੇ ਕਿਹਾ ਹੈ, ਮੈਂ ਵੀ ਚਾਹੁੰਦਾ ਹਾਂ ਕਿ Senate ਵਿੱਚ ਦੋਹਾਂ Houses ਦੇ ਚੇਅਰਮੈਨ ਹੋਣੇ ਚਾਹੀਦੇ ਹਨ । ਜਦੋਂ ਪੰਜਾਬ ਯੂਨੀਵਰਸਿਟੀ ਵਿੱਚ ਦੋਹਾਂ Houses ਦੇ representatives ਜਾਂਦੇ ਹਨ ਤਾਂ ਫੇਰ ਕੀ ਵਜ੍ਹਾ ਹੈ ਕਿ ਇਸ ਯੂਨੀਵਰਸਟੀ ਵਿੱਚ ਨਾ ਲਏ ਜਾਣ । ਇਕ ਹੋਰ ਗੱਲ ਜੋ ਮੈਂ ਕਹਿਣੀ ਹੈ ਉਹ ਇਹ ਹੈ ਕਿ ਜਿਥੇ ਅਸੀਂ ਐਨੀਆਂ Faculties ਰੱਖੀਆਂ ਹਨ ਉਥੇ ਸਾਨੂੰ spiritualism ਨੂੰ ਬੜ੍ਹਾਵਾ ਦੇਣ ਵਾਸਤੇ Moral Education ਦੀ Faculty ਦਾ ਪ੍ਰਬੰਧ ਵੀ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਮੌਲਵੀ ਸਾਹਿਬ ਨੇ ਵੀ ਇਕ amendment ਦਿੱਤੀ ਹੈ । (Maulvi Abdul Ghani Dar has also given notice of an amendment in this respect.)

**ਪੰਡਿਤ ਅਮਰ ਨਾਥ ਸ਼ਰਮਾ** : ਜੇ ਕਰ ਮੌਲਵੀ ਸਾਹਿਬ ਨੇ amendment ਦਿੱਤੀ ਹੈ ਤਾਂ ਬਹੁਤ ਹੀ ਠੀਕ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਤੱਕ ਸਾਡੇ morals ਉਚੇ ਨਹੀਂ ਹੋਣਗੇ ਅਸੀਂ ਤਰੱਕੀ ਨਹੀਂ ਕਰ ਸਕਦੇ । Education Minister ਸਾਹਿਬ ਨੇ ਫਰਮਾਇਆ ਕਿ ਉਹ discipline ਉਚਾ ਲੈ ਜਾਣਾ ਚਾਹੁੰਦੇ ਹਨ । ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਜੇ ਤੁਸੀਂ discipline ਕਾਇਮ ਰਖਣਾ ਹੈ ਤਾਂ Moral Education ਦਾ ਸਿਲਸਲਾ ਜਾਰੀ ਕਰ ਦਿਉ । ਇਸ ਤਰੀਕੇ ਨਾਲ ਜਿਹੜਾ indiscipline ਵਧਿਆ ਹੋਇਆ ਹੈ ਇਹ ਘਟ ਜਾਵੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਅਤੇ ਪੰਜਾਬ ਸਰਕਾਰ ਦਾ ਸ਼ੁਕਰੀਆ ਅਦਾ ਕਰਦਾ ਹਾਂ ਜਿਨ੍ਹਾਂ ਨੇ ਇਸ ਬੜੀ ਦੇਰ ਦੀ ਮੰਗ ਨੂੰ ਪੂਰਾ ਕੀਤਾ ਹੈ ।

**ਸਰਦਾਰ ਅਜਮੇਰ ਸਿੰਘ** (ਸਮਰਾਲਾ, ਜਨਰਲ) : ਮਾਨਯੋਗ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅਜ ਦਾ ਦਿਹਾੜਾ ਪੰਜਾਬ ਦੀ ਤਾਰੀਖ ਵਿੱਚ ਸੁਨਹਿਰੀ ਲਫਜ਼ਾਂ ਵਿੱਚ ਲਿਖਿਆ ਜਾਣ ਵਾਲਾ ਹੈ । ਜਿਹੜੇ ਸੱਜਣਾਂ ਨੇ ਇਸ ਚੀਜ਼ ਨਾਲ ਇਤਫਾਕ ਨਹੀਂ ਕੀਤਾ ਮੈਂ ਸਮਝਦਾ ਹਾਂ ਕਿ ਉਨ੍ਹਾਂ ਤੋਂ ਇਹੋ ਉਮੀਦ ਹੋ ਸਕਦੀ ਹੈ । ਉਨ੍ਹਾਂ ਨੇ ਆਖਿਆ ਹੈ ਕਿ ਇਹ ਬਦ-ਕਿਸਮਤੀ ਦਾ ਦਿਹਾੜਾ ਹੈ । ਮੈਨੂੰ ਅਫਸੋਸ ਹੈ ਉਨ੍ਹਾਂ ਦੀ ਜ਼ਹਿਨੀਅਤ ਤੇ ਕਿ ਉਹ ਇਸ ਨੂੰ ਇਸ light ਵਿੱਚ ਲੈਂਦੇ ਹਨ । ਸਪੀਕਰ ਸਾਹਿਬ, ਇਹ ਬਹੁਤ ਹੀ ਅਫਸੋਸਨਾਕ ਗੱਲ ਹੈ ਕਿ ਇਸ ਤਰ੍ਹਾਂ ਦੇ ਬਿਲ ਦੀ ਇਸ ਹਾਊਸ ਵਿਚ ਮੁਖਾਲਫਤ ਹੋਈ ਹੈ ਜਿਸ ਰਾਹੀਂ ਅੱਜ Government ਨੇ ਪੁਰਾਣੇ ਘਾਟੇ ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ । ਪੰਜਾਬੀ ਜ਼ਬਾਨ ਜਿਹੜੀ ਕਿ ਇਸ ਸੂਬੇ ਦੀ ਜ਼ਬਾਨ ਹੈ ਅਤੇ ਜਿਸਨੂੰ ਕਿ ਵੇਦਾਂ ਦੇ ਵਕਤ ਤੋਂ ਚਲੀ ਆ ਰਹੀ ਪੁਰਾਣੀ ਜ਼ਬਾਨ ਕਿਹਾ ਜਾਂਦਾ ਹੈ ਇਸ ਨੂੰ ਹੁਣ ਤੱਕ ਸਾਡੇ ਬਜ਼ੁਰਗ ਬੋਲਦੇ ਆਏ ਹਨ । ਉਨ੍ਹਾਂ ਨੇ ਜੰਮਦਿਆਂ ਤੋਂ ਲੈ ਕੇ ਮਰਦਿਆਂ ਤੱਕ ਇਸ ਨੂੰ ਪੜ੍ਹਿਆ ਹੈ ਅਤੇ ਹੁਣ ਅਸੀਂ ਇਸ ਨੂੰ ਪੜ੍ਹਦੇ ਪੜ੍ਹਾਉਂਦੇ ਹਾਂ । ਜੇਕਰ ਇਸ ਵਿਚ ਕੋਈ ਕਿਸੇ ਤਰ੍ਹਾਂ ਦੀ ਕਮੀ ਰਹਿ ਗਈ ਹੋਵੇ, ਜਿਸ ਤਰ੍ਹਾਂ ਕਿ ਪ੍ਰੋਫੈਸਰ ਸ਼ੇਰ ਸਿੰਘ ਜੀ ਨੇ ਕਿਹਾ ਹੈ ਕਿ ਇਹ ਵਿਸ਼ਾਲ ਨਹੀਂ ਹੈ, ਤਾਂ ਫੇਰ ਅਗਰ Government ਇਸ ਨੂੰ ਵਿਸ਼ਾਲ ਕਰਨ ਵਾਸਤੇ ਕੋਈ ਯਤਨ ਕਰੇ ਤਾਂ ਕਿਸੇ ਨੂੰ ਦੁਖ ਨਹੀਂ ਹੋਣਾ ਚਾਹੀਦਾ । ਅਗਰ ਕੋਈ ਤਰੀਕਾ ਇਖ਼ਤਿਆਰ ਕੀਤਾ ਜਾਂਦਾ ਹੈ ਕਿ ਜ਼ਬਾਨ ਤਰੱਕੀ ਕਰੇ ਤਾਂ ਮੈਂ ਸਮਝਦਾ ਹਾਂ ਕਿ ਇਸ ਵਿੱਚ ਕਿਸੇ ਨੂੰ ਕੋਈ ਰੋਕ ਨਹੀਂ ਪਾਉਣੀ ਚਾਹੀਦੀ । ਜੇ ਅੱਜ ਤਕ ਇਸ ਜ਼ਬਾਨ ਦੀ ਤਰੱਕੀ ਨਹੀਂ ਹੋਈ ਤਾਂ ਇਸ ਵਿਚ ਜ਼ਬਾਨ ਦਾ ਕੋਈ ਕਸੂਰ ਨਹੀਂ ਹੈ । ਇਹ ਉਸ ਹਕੂਮਤ ਦਾ ਕਸੂਰ ਹੈ ਜਿਸ ਨੇ ਇਸ ਨੂੰ ਆਪਣੀ ਹੋਂਦ ਵਿੱਚ ਆਉਣ ਨਹੀਂ ਦਿੱਤਾ । ਇਹ ਜ਼ਬਾਨ ਇਸ ਸੂਬੇ ਦੀ ਬਹੁਗਿਣਤੀ ਦੀ ਜ਼ਬਾਨ ਹੈ ਅਤੇ ਇਸ ਦੇ ਮੁਤਅੱਲਿਕ ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਵੀ ਇਹ ਗੱਲ ਆਖੀ ਹੈ ਕਿ ਮੌਜੂਦਾ ਪੰਜਾਬ ਦੀ ਬਹੁ ਗਿਣਤੀ ਦੀ language ਵੀ ਪੰਜਾਬੀ ਹੈ । ਪੰਜਾਬ ਦੇ $1\frac{1}{2}$ 2 ਕਰੋੜ ਆਦਮੀ ਇਸ ਨੂੰ ਬੋਲਦੇ ਹਨ । ਜਦੋਂ ਤੋਂ ਪੰਜਾਬ ਦੀ

division ਹੋਈ ਹੈ ਇਹ ਉਸ ਵੇਲੇ ਤੋਂ ਪੰਜਾਬ ਦੀ ਇਕ compulsory language ਹੈ । ਏਥੇ ਬਹੁਤ ਸਾਰੇ Schools ਔਰ Colleges ਖੁਲ੍ਹ ਗਏ ਹਨ ਜਿਨ੍ਹਾਂ ਰਾਹੀਂ ਇਸ ਦੀ ਵਿਦਿਆ ਦਿੱਤੀ ਜਾ ਰਹੀ ਹੈ । ਇਸ ਤੋਂ ਇਲਾਵਾ District level ਤੇ ਵੀ ਇਹ ਜ਼ਬਾਨ Administration ਵਿੱਚ ਚਾਲੂ ਹੋ ਚੁੱਕੀ ਹੈ ਅਤੇ ਇਸ ਤੋਂ ਵੀ ਅੱਗੇ ਇਸ ਦੇ ਵਧਣ ਦਾ ਇਮਕਾਨ ਹੈ । ਇਸ ਸੂਬੇ ਵਿੱਚ ਇਕੋ ਇਕ ਪੰਜਾਬ ਯੂਨੀਵਰਸਟੀ ਹੈ । ਏਥੇ number of examinations and examinees ਵੇਖ ਲਓ ਕਿਤਨਾ ਹੈ । ਕਿਸੇ language ਦੇ develop ਕਰਨ ਵਾਸਤੇ ਉਸ ਬਾਰੇ research ਦਾ ਹੋਣਾ ਨਿਹਾਇਤ ਜ਼ਰੂਰੀ ਹੈ । ਤੁਸੀਂ ਬਾਹਰਲੇ ਮੁਲਕਾਂ ਵਿੱਚ ਵੇਖੋ । ਉਥੇ ਚੰਦ ਇਕ ਮੀਲ ਜਾਣ ਤੇ ਦੂਸਰੀ ਯੂਨੀਵਰਸਟੀ ਆ ਜਾਂਦੀ ਹੈ, ਪਰ ਅੱਜ ਏਥੇ ਸਿਰਫ ਦੂਜੀ University ਬਣਾਉਣ ਤੇ ਇਹ objection ਕੀਤਾ ਜਾਂਦਾ ਹੈ ਕਿ ਇਹ ਯੂਨੀਵਰਸਟੀ ਇਕ ਫਿਰਕੇ ਦੀ ਮੰਗ ਨੂੰ ਪੂਰਾ ਕਰਨ ਵਾਸਤੇ ਬਣਾਈ ਜਾ ਰਹੀ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਗਲਤ ਜ਼ਹਿਨੀਅਤ ਹੈ ਕਿ ਉਹ ਪੰਜਾਬੀ ਨੂੰ ਇਸ ਲਈ disown ਕਰਦੇ ਹਨ ਕਿਉਂਕਿ ਇਹ ਇਕ ਫਿਰਕੇ ਦੇ ਨਾਲ ਬਹੁਤਾ ਸਬੰਧ ਰੱਖਣ ਵਾਲੀ ਜ਼ਬਾਨ ਹੈ । ਮੈਂ ਸਮਝਦਾ ਹਾਂ ਕਿਸੇ ਫਿਰਕੇ ਨਾਲ ਜ਼ਿਆਦਾ ਸਬੰਧ ਰੱਖਣ ਕਰਕੇ ਹੋਰ ਜ਼ਬਾਨਾਂ ਦੀ ਵੀ ਮੁਖਾਲਫਤ ਇਸੇ ਬਿਨਾ ਤੇ ਕੀਤੀ ਜਾ ਸਕਦੀ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਗਲਤ ਅਤੇ ਫਿਰਕੂ ਜ਼ਹਿਨੀਅਤ ਹੈ । ਪੰਜਾਬੀ ਯੂਨੀਵਰਸਟੀ ਬਿਲ ਦੀ ਮੁਖਾਲਫਤ ਕਰਨਾ, ਇਹੋ ਜਿਹੀ ਹਾਲਤ ਵਿੱਚ communal tendencies ਵਿਚ ਵਾਧਾ ਕਰਨ ਦੇ ਸਿਵਾ ਹੋਰ ਕੁਝ ਨਹੀਂ ਹੈ । ਮੈਂ ਸਮਝਦਾ ਹਾਂ ਇਹ ਇਕ innocent ਜਿਹਾ Bill ਹੈ, ਇਹ ਹਿੰਦੁਸਤਾਨ ਦੀਆਂ 14 ਮੰਨੀਆਂ ਪਰਮੰਨੀਆਂ languages ਵਿਚੋਂ ਇਕ language ਦੀ development ਦਾ ਬਿਲ ਹੈ । ਅਗਰ ਪੰਜਾਬ Government ਇਸ language ਨੂੰ develop ਕਰਨ ਵਾਸਤੇ ਪੰਜਾਬੀ ਯੂਨੀਵਰਸਟੀ ਬਿਲ ਬਣਾ ਵੀ ਦਿੰਦੀ ਹੈ ਤਾਂ ਇਨ੍ਹਾਂ ਨੂੰ ਖੁਸ਼ ਆਮਦੀਦ ਕਹਿਣਾ ਚਾਹੀਦਾ ਸੀ। ਇਸ ਗੱਲ ਤੋਂ ਪਤਾ ਲਗਦਾ ਹੈ ਕਿ ਇਹ ਸੱਜਣ ਜੋ ਹਮੇਸ਼ਾ ਆਪਣੇ nationalist ਹੋਣ ਦਾ ਦਾਅਵਾ ਕਰਦੇ ਹਨ, ਇਸ ਤਰ੍ਹਾਂ ਦੇ ਨਹੀਂ ਹਨ ਬਲਕਿ ਉਨ੍ਹਾਂ ਨੂੰ ਸਾਰਾ ਹਾਊਸ ਸਮਝਦਾ ਹੈ ਕਿ ਉਹ ਇਕ ਫਿਰਕੂ ਧੜੇ ਨਾਲ ਸਬੰਧ ਰਖਦੇ ਹਨ ਔਰ communal basis ਤੇ organised ਹਨ । ਉਹ ਇਸ ਗੱਲ ਦਾ ਦਾਅਵਾ ਕਰਦੇ ਹਨ ਕਿ ਅਸੀਂ ਸਹੀ ਮਾਨਿਆਂ ਵਿਚ ਕੌਮ ਪਰਸਤ ਹਾਂ ਅਤੇ ਜੋ ਕੁਝ ਅਸੀਂ ਹਿੰਦੁਸਤਾਨ ਦੇ ਵਾਸਤੇ ਸੋਚਦੇ ਹਾਂ ਉਹ ਸਮੁਚੇ ਤੌਰ ਤੇ ਸੋਚਦੇ ਹਾਂ । ਅਜ ਉਨ੍ਹਾਂ ਨੇ ਜਿਹੜੀ ਨਿਜੀ ਤਸਵੀਰ ਪੇਸ਼ ਕੀਤੀ ਹੈ ਉਸ ਤੋਂ ਉਨ੍ਹਾਂ ਦੀ ਜ਼ਹਿਨੀਅਤ ਦਾ ਪਤਾ ਲਗਦਾ ਹੈ ਕਿ ਉਹ ਕਿਸ ਤਰ੍ਹਾਂ ਦੀ ਹੈ । ਅਜ ਜਿਹੜਾ ਪੰਜਾਬੀ ਯੂਨੀਵਰਸਟੀ ਦਾ ਬਿਲ ਆਇਆ ਹੈ ਇਸ ਦੀ ਮੁਖਾਲਫਤ ਕਰਨੀ ਠੀਕ ਨਹੀਂ ਹੈ । ਇਸ ਵੇਲੇ ਸਾਡੇ ਸਾਹਮਣੇ ਦੇਸ਼ ਦੇ ਵੰਡਣ ਦਾ ਜਾਂ ਪੰਜਾਬੀ ਸੂਬੇ ਦਾ ਸਵਾਲ ਨਹੀਂ ਹੈ । ਬਲਕਿ ਇਕ ਸੂਬੇ ਦੀ ਜ਼ਬਾਨ ਦੀ ਤਰੱਕੀ ਦੇ ਵਾਸਤੇ ਯੂਨੀਵਰਸਟੀ ਬਣਾਉਣ ਦਾ ਸਵਾਲ ਸਾਡੇ ਸਾਹਮਣੇ ਹੈ । ਇਸ ਦੀ ਮੁਖਾਲਫਤ ਕਰਨੀ ਔਰ ਇਹ ਕਹਿਣਾ ਕਿ ਪੰਜਾਬੀ ਯੂਨੀਵਰਸਟੀ ਨਹੀਂ ਹੋਣੀ ਚਾਹੀਦੀ ਇਹ ਕੋਈ ਦਾਨਾਈ ਵਾਲੀ ਗਲ ਨਹੀਂ ਹੈ । ਸਪੀਕਰ ਸਾਹਿਬ, ਏਥੇ ਹਿੰਦੀ ਰੀਜਨ ਦੇ ਵਿਚ ਸੰਸਕ੍ਰਿਤ ਯੂਨੀਵਰਸਟੀ ਬਣੀ । ਅਸੀਂ ਉਸ ਨੂੰ ਵੀ ਇਕ ਸ਼ਲਾਘਾਯੋਗ ਕਦਮ ਸਮਝਦੇ ਹਾਂ ਕਿਉਂਕਿ ਉਥੇ ਇਕ ਪੁਰਾਣੀ ਜ਼ਬਾਨ ਦੀ ਖੋਜ ਹੋਣੀ ਹੈ । ਉਸ ਯੂਨੀਵਰਸਟੀ ਦੇ ਵਾਸਤੇ ਵੀ ਪੰਜਾਬ ਦੇ ਸਮੁਚੇ ਖਜ਼ਾਨੇ ਵਿੱਚੋਂ ਰੁਪਿਆ

[ਸਰਦਾਰ ਅਜਮੇਰ ਸਿੰਘ]

ਮਨਜ਼ੂਰ ਕੀਤਾ ਗਿਆ ਸੀ ਔਰ ਇਸ ਹਾਊਸ ਨੇ ਖ਼ੁਸ਼ੀ ਦੇ ਨਾਲ ਵੋਟ ਪਾ ਕੇ ਉਸ ਖਰਚ ਦੀ ਮਨਜ਼ੂਰੀ ਦਿੱਤੀ ਸੀ । ਸਪੀਕਰ ਸਾਹਿਬ, ਏਥੇ ਇਹ ਕਿਹਾ ਗਿਆ ਹੈ ਕਿ ਹਿੰਦੀ ਦੀ development ਵਾਸਤੇ ਕੁਝ ਹੋਰ ਦੂਸਰੀਆਂ ਚੀਜ਼ਾਂ ਸੰਸਕ੍ਰਿਤ ਯੂਨੀਵਰਸਟੀ ਦੇ ਵਿਚ ਸ਼ਾਮਲ ਕਰਕੇ ਕੰਮ ਕੀਤਾ ਜਾਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਚੰਗੀ ਗਲ ਹੈ । ਮਗਰ ਜੇਕਰ ਇਹ ਗਲ ਕਹੀ ਜਾਵੇ ਕਿ ਪੰਜਾਬੀ ਯੂਨੀਵਰਸਟੀ ਬਿਲ ਨਹੀਂ ਪਾਸ ਹੋਣਾ ਚਾਹੀਦਾ ਔਰ ਪੰਜਾਬੀ ਯੂਨੀਵਰਸਟੀ ਨਹੀਂ ਬਣਨੀ ਚਾਹੀਦੀ ਕਿਉਂਕਿ ਪੰਜਾਬੀ ਜ਼ਬਾਨ ਇਤਨੀ ਵਿਸ਼ਾਲ ਨਹੀਂ ਇਹ ਹਰਗਿਜ਼ ਵਾਜਬ ਨਹੀਂ । ਇਸ ਤੋਂ ਇਨ੍ਹਾਂ ਦੀ ignorance ਜ਼ਾਹਿਰ ਹੁੰਦੀ ਹੈ । ਮੈਨੂੰ ਸਮਝ ਨਹੀਂ ਆਉਂਦੀ ਇਹ ਕਿਸ ਦਾਇਰੇ ਦੇ ਵਿਚ ਘੁੰਮਦੇ ਫਿਰਦੇ ਹਨ ਜਿਸ ਤੋਂ ਬਾਹਿਰ ਇਨ੍ਹਾਂ ਨੂੰ ਹੋਰ ਦੁਨੀਆਂ ਦਿਖਾਈ ਹੀ ਨਹੀਂ ਦਿੰਦੀ । ਇਹ ਕਿਸੇ ਹੋਰ ਦੇ ਬਾਰੇ ਕੁਝ ਸੋਚਣਾ ਹੀ ਨਹੀਂ ਚਾਹੁੰਦੇ ।

ਸਪੀਕਰ ਸਾਹਿਬ, ਪਰੋਫੈਸਰ ਸ਼ੇਰ ਸਿੰਘ ਹੋਰਾਂ ਨੇ ਇਕ ਇਹੋ ਜਿਹੀ ਗਲ ਕਹੀ ਜਿਹੜੀ ਬਿਲਕੁਲ ਨਾਮੁਨਾਸਬ ਸੀ । ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬੀ ਸੂਬੇ ਦੀ ਮੰਗ ਨੂੰ satisfy ਕਰਨ ਵਾਸਤੇ ਪੰਜਾਬੀ ਯੂਨੀਵਰਸਟੀ ਦੀ ਇਕ ਤਰ੍ਹਾਂ ਦੀ ਰਿਸ਼ਵਤ ਪੇਸ਼ ਕੀਤੀ ਗਈ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦਾ ਇਹ ਖਿਆਲ ਬਿਲਕੁਲ ਗਲਤ ਔਰ ਬੇਬੁਨਿਆਦ ਹੈ । ਅਗਰ ਕਿਸੇ ਸੂਬੇ ਦੇ ਵਿਚ ਕਿਸੇ ਜ਼ਬਾਨ ਦੀ ਜਾਇਜ਼ ਮੰਗ ਹੋਵੇ, ਜਿਸ ਦੇ ਪੂਰੀ ਨਾ ਹੋਣ ਕਰਕੇ ਲੋਕਾਂ ਦੇ ਵਿਚ agitation ਦੀ ਸ਼ਕਲ ਦਾ ਜਜ਼ਬਾ ਪੈਦਾ ਹੋ ਗਿਆ ਹੋਵੇ, ਅਗਰ ਉਥੋਂ ਦੇ ਲੋਕਾਂ ਦੀ ਆਪ ਚੁਣੀ ਹੋਈ ਸਰਕਾਰ ਉਸ ਚੀਜ਼ ਨੂੰ sense ਕਰਕੇ ਲੋਕਾਂ ਨੂੰ satisfy ਕਰਨ ਲਈ ਕੋਈ ਇਸ ਕਿਸਮ ਦਾ ਕਦਮ ਉਠਾ ਲੈਂਦੀ ਹੈ ਤਾਂ ਉਸ ਨੂੰ ਅਕਲਮੰਦੀ ਦਾ ਕਦਮ ਸਮਝਿਆ ਜਾਣਾ ਚਾਹੀਦਾ ਹੈ । ਇਸ ਕਰਕੇ ਇਹ ਕਹਿਣਾ ਕਿ ਕਿਸੇ communal ਤਬਕੇ ਨੂੰ ਖੁਸ਼ ਕਰਨ ਵਾਸਤੇ ਇਹ ਚੀਜ਼ ਕੀਤੀ ਗਈ ਹੈ, ਸਰਾਸਰ ਗਲਤ ਹੈ । ਇਹ ਮੰਗ ਤਾਂ ਕਾਫੀ ਦੇਰ ਪਹਿਲਾਂ ਤੋਂ ਚਲੀ ਆ ਰਹੀ ਹੈ ਔਰ ਅਜ ਇਹ ਬਿਲ ਦੀ ਸ਼ਕਲ ਵਿਚ ਇਸ ਹਾਊਸ ਦੇ ਸਾਹਮਣੇ ਆਈ ਹੈ । ਇਸ ਨੂੰ ਨਿੰਦਣਾ ਜਾਂ ਇਹ ਕਹਿਣਾ ਕਿ ਇਸ ਨੂੰ ਪਾਸ ਨਾ ਕੀਤਾ ਜਾਵੇ ਠੀਕ ਨਹੀਂ, ਸਗੋਂ ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੀ ਬੜੀ ਭਾਰੀ ਗਲਤੀ ਹੈ ਜਿਹੜੇ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ ਖਾਹਮਖਾਹ ਲੋਕਾਂ ਦੇ ਦਿਲਾਂ ਵਿਚ ਨਫ਼ਰਤ ਪੈਦਾ ਕਰਦੇ ਹਨ । ਜੇ ਕਿਸੇ ਭਰਾ ਨੇ ਪੰਜਾਬੀ ਜ਼ਬਾਨ ਨਹੀਂ ਪੜ੍ਹੀ ਤਾਂ ਉਹ ਇਸ ਨੂੰ ਪੜ੍ਹਨ ਦੀ ਕੋਸ਼ਿਸ਼ ਕਰੇ । ਤੁਸੀਂ ਪੰਜਾਬੀ ਦੇ ਵਿਚ ਪੁਰਾਣੇ ਤੋਂ ਪੁਰਾਣਾ literature ਪੜ੍ਹੋ । ਇਹ ਬਹੁਤ ਮਿਠੀ ਅਤੇ ਸੁੰਦਰ ਬੋਲੀ ਹੈ । ਇਸ ਦੇ ਵਿਚ ਕੁਝ ਲਫਜ਼ਾਂ ਦਾ ਵਾਧਾ ਕਰਨ ਵਾਸਤੇ ਸਾਡਾ Language Department ਬਣਿਆ ਹੋਇਆ ਹੈ । ਉਨ੍ਹਾਂ ਨੇ ਮਿਹਨਤ ਕਰਕੇ ਲਫਜ਼ਾਂ ਦੀ dictionary ਤਿਆਰ ਕੀਤੀ ਹੈ । ਇਸ ਤੋਂ ਇਲਾਵਾ ਹਰ ਕਿਸਮ ਦੀ ਸਾਇੰਸ ਦੇ ਲਫਜ਼ ਵੀ ਉਨ੍ਹਾਂ ਨੇ ਬਣਾਏ ਹਨ । ਮੈਂ ਸਮਝਦਾ ਹਾਂ ਕਿ ਚੰਦ ਇਕ ਲਫਜ਼ਾਂ ਨੂੰ ਛਡ ਕੇ ਹੋਰ ਕੋਈ ਐਸੀ ਚੀਜ਼ ਨਹੀਂ ਜਿਸ ਨੂੰ ਕਿ ਪੰਜਾਬੀ ਦੇ ਵਿਚ express ਨਾ ਕੀਤਾ ਜਾ ਸਕਦਾ ਹੋਵੇ । ਤੁਸੀਂ ਸਭ ਪੰਜਾਬੀ ਬੋਲਦੇ ਹੋ ਔਰ ਸਮਝਦੇ ਹੋ । ਇਹ ਕਿਤਨੀ ਮਿੱਠੀ, ਜ਼ੋਰਦਾਰ ਅਤੇ ਜਾਨਦਾਰ ਜ਼ਬਾਨ ਹੈ । ਮੈਂ ਸਮਝਦਾ ਹਾਂ ਕਿ ਜੇਕਰ ਤੁਸੀਂ ਪੰਜਾਬੀਅਤ ਨੂੰ ਕਾਇਮ ਰਖਣਾ ਹੈ ਤਾਂ ਤੁਹਾਨੂੰ ਪੰਜਾਬੀ ਨੂੰ ਪਹਿਲੇ ਕਾਇਮ ਰਖਣਾ ਪਏਗਾ । ਕਈ ਸਾਹਿਬਾਨ ਨੇ ਕਿਹਾ ਹੈ ਕਿ ਇਸ ਯੂਨੀਵਰਸਟੀ ਦਾ ਨਾਮ

ਪੰਜਾਬੀ ਯੂਨੀਵਰਸਟੀ ਨਹੀਂ ਹੋਣਾ ਚਾਹੀਦਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦਾ ਨਾਮ ਪੰਜਾਬੀ ਯੂਨੀਵਰਸਟੀ ਹੀ ਰਹਿਣਾ ਚਾਹੀਦਾ ਹੈ ਕਿਉਂਕਿ ਇਸ ਤੋਂ ਪੰਜਾਬੀ character ਜ਼ਾਹਿਰ ਹੁੰਦਾ ਹੈ । ਬਾਕੀ ਜਿਹੜੀ ਦੂਸਰੀ ਯੂਨੀਵਰਸਟੀ ਹੈ ਉਸ ਦਾ ਨਾਮ ਭਾਵੇਂ ਚੰਡੀਗੜ੍ਹ ਯੂਨੀਵਰਸਟੀ ਰਖ ਦਿੱਤਾ ਜਾਵੇ । ਅਜ ਪੰਜਾਬ ਦੇ ਵਿਚ ਪੰਜਾਬੀ ਲਈ ਵਡੀ ਡਿਗਰੀ ਐਮ. ਏ. ਦੀ ਹੈ ਔਰ ਉਸ ਤੋਂ ਅਗੇ ਅਜੇ ਤਕ ਅਸੀਂ ਨਹੀਂ ਵਧੇ। ਉਹ ਕਿਉਂ? ਉਹ ਇਸ ਕਰਕੇ ਕਿਉਂਕਿ ਅਜੇ ਤਕ ਪੰਜਾਬੀ ਜ਼ਬਾਨ ਨੂੰ ਅਜਿਹੇ ਮੌਕੇ ਹੀ ਨਹੀਂ ਮਿਲੇ। ਇਸ ਦੇ ਵਿਚ ਪੰਜਾਬੀ ਜ਼ਬਾਨ ਦਾ ਕੋਈ ਕਸੂਰ ਨਹੀਂ ਹੈ । ਅੰਗਰੇਜ਼ਾਂ ਦੇ ਜ਼ਮਾਨੇ ਵਿਚ ਤਾਂ ਅਸੀਂ aspire ਹੀ ਨਹੀਂ ਸਾਂ ਕਰ ਸਕਦੇ ਕਿਉਂਕਿ ਉਨ੍ਹਾਂ ਨੇ courts ਔਰ offices ਦੇ ਵਿਚ ਅੰਗਰੇਜ਼ੀ ਹੀ ਚਲਾਈ ਹੋਈ ਸੀ । ਇਸ ਵਾਸਤੇ ਉਦੋਂ ਪੰਜਾਬੀ ਵਲ ਤਵੱਜੋ ਨਹੀਂ ਸੀ ਦਿੱਤੀ ਗਈ। ਹੁਣ ਅੰਗਰੇਜ਼ੀ ਦੇ ਥਾਂ ਜੇ ਹਿੰਦੀ ਸਾਡੀ ਰਾਸ਼ਟਰ ਭਾਸ਼ਾ ਬਣੀ ਹੈ ਤਾਂ ਸਾਨੂੰ ਉਸ ਤੇ ਕੋਈ ਇਤਰਾਜ਼ ਨਹੀਂ ਹੈ । ਮਗਰ ਸਾਡੇ region ਦੀ ਜਿਹੜੀ ਜ਼ਬਾਨ ਹੈ ਉਹ ਪੰਜਾਬੀ ਹੈ । ਇਸ ਵਾਸਤੇ ਇਸ ਦੀ development ਲਈ ਜੇ ਕੋਈ ਕਦਮ ਚੁਕਿਆ ਜਾਵੇ ਤਾਂ ਉਸ ਦੇ ਖਿਲਾਫ ਬੋਲਣਾ ਠੀਕ ਨਹੀਂ । ਮੈਂ ਸਮਝਦਾ ਹਾਂ ਕਿ ਸਾਡੇ ਵਜ਼ੀਰ ਤਾਲੀਮ ਨੂੰ ਹਰ ਪਾਸੇ ਤੋਂ ਮੁਬਾਰਿਕਬਾਦ ਮਿਲਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਮਿਹਨਤ ਦੇ ਨਾਲ ਏਸ Session ਦੇ ਵਿਚ ਇਹੋ ਜਿਹਾ ਬਿਲ ਲਿਆਂਦਾ ਹੈ ਜਿਸ ਦੀ ਕਿ ਬੜੀ ਦੇਰ ਤੋਂ ਉਡੀਕ ਕੀਤੀ ਜਾ ਰਹੀ ਸੀ । ਇਹ ਬਹੁਤ ਕਾਬਲੇ ਤਾਰੀਫ ਕਦਮ ਹੈ ਔਰ ਅਜ ਦਾ ਦਿਹਾੜਾ ਯਾਦ ਰਖਣ ਵਾਲਾ ਹੋਵੇਗਾ । ਲੋਕ ਕਿਹਾ ਕਰਨਗੇ ਕਿ ਅਜ ਦੇ ਦਿਨ ਪੰਜਾਬ ਦੀ ਅਸੈਂਬਲੀ ਨੇ ਬੜਾ ਚੰਗਾ ਕੰਮ ਕੀਤਾ ਸੀ ।

ਸਪੀਕਰ ਸਾਹਿਬ, ਏਥੇ ਇਤਰਾਜ਼ ਕੀਤਾ ਗਿਆ ਹੈ ਕਿ ਪੰਜਾਬੀ ਯੂਨੀਵਰਸਟੀ ਦੇ ਵਾਸਤੇ ਲੋਕਾਂ ਤੇ ਟੈਕਸ ਕਿਉਂ ਲਗਾਇਆ ਜਾਂਦਾ ਹੈ । ਮੇਰੇ ਦੋਸਤ ਸ਼ਾਇਦ ਇਹ ਸਮਝਦੇ ਹਨ ਕਿ ਜਿਹੜਾ ਕਿਸਾਨ ਜਾਂ ਉਸ ਦਾ ਲੜਕਾ ਹੈ ਉਸ ਦੀ ਕਿਸਮਤ ਦੇ ਵਿਚ ਥੋੜੀ ਤਾਲੀਮ ਲੈਣੀ ਹੀ ਲਿਖੀ ਹੋਈ ਹੈ ਮਗਰ ਅਜ ਦੇ ਜ਼ਮਾਨੇ ਦੇ ਵਿਚ ਉਨ੍ਹਾਂ ਨੂੰ ਇਹ ਖਿਆਲ ਦਿਲੋਂ ਕਢ ਛਡਣਾ ਚਾਹੀਦਾ ਹੈ । ਅਜ ਸਾਡੀ ਸਰਕਾਰ ਦੀ ਇਹ ਕੋਸ਼ਿਸ਼ ਹੈ ਕਿ ਦਸਵੀਂ ਤਕ ਸਭ ਦੀ ਤਾਲੀਮ ਹੋਵੇ ਔਰ ਜੇ ਕੋਈ ਬੱਚਾ ਅਗੇ ਪੜ੍ਹਨਾ ਚਾਹੇ ਤਾਂ ਉਸ ਨੂੰ ਬਿਲਾ ਸੂਦ ਰੁਪਿਆ ਦਿੱਤਾ ਜਾਵੇਗਾ ਤਾਕਿ ਉਹ ਉਚੀ ਤਾਲੀਮ ਹਾਸਲ ਕਰ ਸਕੇ। ਇਸ ਕਰਕੇ ਮੈਂ ਸਮਝਦਾ ਹਾਂ ਕਿ ਅਜ ਕਿਸਾਨ ਦਾ ਲੜਕਾ ਵੀ ਪੜ੍ਹ ਸਕਦਾ ਹੈ ਔਰ ਉਹ ਅਗਰ ਚਾਹੇ ਤਾਂ ਕਾਲਜ ਦੀ ਤਾਲੀਮ ਲੈ ਸਕਦਾ ਹੈ । Highest education ਲੈਣ ਵਿਚ ਪਹਿਲੇ ਦੋ ਦਿਕਤਾਂ ਸਨ। ਪਹਿਲੀ ਦਿੱਕਤ ਇਹ ਸੀ ਕਿ ਗੈਰ ਜ਼ਬਾਨ ਦੇ ਵਿਚ ਬੱਚਿਆਂ ਨੂੰ ਪੜ੍ਹਾਇਆ ਜਾਂਦਾ ਸੀ । ਦੂਸਰੀ ਇਹ ਸੀ ਕਿ ਜਿਹੜੀ ਸ਼ਹਿਰੀ education ਹੈ ਉਹ ਪਿੰਡਾਂ ਦਿਆਂ ਬੱਚਿਆਂ ਨੂੰ ਨਹੀਂ ਸੀ ਹਾਸਲ ਹੁੰਦੀ । ਹੁਣ ਜਦੋਂ ਆਪਣੀ ਜ਼ਬਾਨ ਦੇ ਵਿਚ ਤਾਲੀਮ ਦਿੱਤੀ ਜਾਵੇਗੀ ਤਾਂ ਪਿੰਡਾਂ ਦੇ ਬੱਚੇ ਵੀ advantageous position ਨਾਲ ਹਰ ਸਾਇੰਸ ਪੜ੍ਹ ਸਕਣਗੇ ।

ਆਪਣੀ ਜ਼ਬਾਨ ਵਿਚ ਪੜ੍ਹ ਕੇ ਦਿਹਾਤੀ ਲੜਕਿਆਂ ਦਾ ਆਪਣਾ future ਤੇ ਆਪਣੇ ਸੂਬੇ ਦਾ future ਰੌਸ਼ਨ ਹੋਵੇਗਾ ਅਤੇ ਮੈਨੂੰ ਇਹ ਰੌਸ਼ਨ ਹੀ ਨਜ਼ਰ ਆਉਂਦਾ ਹੈ । ਹੁਣ ਜਦੋਂ ਉਹ ਆਪਣੀ ਜ਼ਬਾਨ ਵਿਚ ਇਮਤਿਹਾਨ ਦੇਣਗੇ, ਪਰਚੇ ਕਰਨਗੇ ਤਾਂ ਉਹ ਕਿਸੇ ਤੋਂ ਮਾਰ ਨਹੀਂ ਖਾ ਸਕਣਗੇ । ਇਸ ਤਰ੍ਹਾਂ ਉਹ ਸਹੀ ਮਾਨਿਆਂ ਵਿਚ ਆਪਣੀ ਲਿਆਕਤ

[ਸਰਦਾਰ ਅਜਮੇਰ ਸਿੰਘ]

ਦਾ ਸਬੂਤ ਦੇ ਸਕਣਗੇ । ਦਿਹਾਤੀ ਲੜਕੇ ਵਿਦੇਸ਼ੀ ਜ਼ਬਾਨ ਵਿਚ ਪੜ੍ਹ ਕੇ ਸ਼ਹਿਰੀ ਲੜਕਿਆਂ ਨਾਲ ਮੁਕਾਬਲਾ ਨਹੀਂ ਕਰ ਸਕਦੇ ਅਤੇ ਉਹ ਅਕਸਰ ਦੂਜੇ ਤੇ ਤੀਜੇ ਦਰਜੇ ਵਿਚ ਹੀ ਪਾਸ ਹੁੰਦੇ ਹਨ ਲੇਕਿਨ ਹੁਣ ਪੰਜਾਬ ਦੇ ਵਿਚ ਇਕ ਨਵੀਂ ਜ਼ਿੰਦਗੀ ਆਉਣੀ ਹੈ ਜਦੋਂ ਕਿ ਪੰਜਾਬ ਦਾ ਦਿਹਾਤੀ ਲੜਕਾ ਵੀ ਸਿਰ ਚੁਕ ਕੇ ਕਹਿ ਸਕੇਗਾ ਕਿ ਉਸਦੀ ਵੀ ਕਿਸੇ ਵਡੇ ਤੋਂ ਵਡੇ ਇਮਤਿਹਾਨ ਵਿਚ 1st division ਆ ਸਕਦੀ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹੁਣ ਵੀ ਭਾਵੇਂ ਦਿਹਾਤੀ ਲੜਕੇ 2nd ਤੇ 3rd division ਵਿਚ ਹੀ ਪਾਸ ਹੁੰਦੇ ਹਨ ਲੇਕਿਨ Agriculture ਤੇ Community Development Departments ਵਿਚ ਜਿਨ੍ਹਾਂ ਦਾ ਕਿ rural ਆਬਾਦੀ ਨਾਲ ਸੰਬੰਧ ਹੈ ਸ਼ਹਿਰੀ 1st division ਪਾਸ ਲੜਕਿਆਂ ਨਾਲੋਂ ਜ਼ਿਆਦਾ ਕਾਮਿਆਬ ਸਾਬਤ ਹੁੰਦੇ ਹਨ ਕਿਉਂਕਿ ਉਨ੍ਹਾਂ ਦਾ ਰਹਿਣ ਸਹਿਣ, ਬੋਲ ਚਾਲ, ਦਿਹਾਤੀਆਂ ਵਰਗੀ ਹੁੰਦੀ ਹੈ ਅਤੇ ਉਹ ਉਨ੍ਹਾਂ ਵਿਚ ਰਲ ਮਿਲ ਕੇ ਬੈਠ ਸਕਦੇ ਹਨ ਅਤੇ ਲੋਕ ਵੀ ਸਮਝਦੇ ਹਨ ਕਿ ਇਹ ਸਾਡੇ ਆਪਣੇ ਵਿਚੋਂ ਹੀ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਸ਼ਹਿਰੀ ਲੜਕਾ ਭਾਵੇਂ ਵਡੀਆਂ ਵਡੀਆਂ ਡਿਗਰੀਆਂ ਵਾਲਾ ਹੀ ਹੈ but he will not prove to be as good an officer as a 2nd or 3rd class graduate, belonging to rural areas. ਤੇ ਮੈਂ ਸਮਝਦਾ ਹਾਂ ਕਿ ਸਾਡੀ ਹਕੂਮਤ ਦੀ ਜੋ ਦਿਹਾਤੀਆਂ ਵਲ ਤਵੱਜੋ ਗਈ ਹੈ ਇਹ ਬਹੁਤ ਚੰਗੀ ਗਲ ਹੈ ਅਤੇ ਇਸ ਲਿਹਾਜ਼ ਨਾਲ ਵੀ ਇਸ ਯੂਨੀਵਰਸਟੀ ਨੂੰ ਖੁਸ਼ ਆਮਦੀਦ ਕਹਿਣਾ ਚਾਹੀਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਦਿਹਾਤੀ ਲੜਕਿਆਂ ਨੂੰ ਵੀ technical education ਹਾਸਲ ਕਰਨ ਦਾ ਮੌਕਾ ਮਿਲਣਾ ਚਾਹੀਦਾ ਹੈ ਭਾਵੇਂ ਉਨ੍ਹਾਂ ਲਈ ਵਖਰੇ ਸਕੂਲ ਹੀ ਖੋਲ੍ਹ ਦਿਉ । ਇਹ ਨਾ ਹੋਵੇ ਕਿ ਦਿਹਾਤੀ ਚੂੰਕਿ 2nd ਤੇ 3rd ਕਲਾਸ ਹਨ ਅਤੇ ਦੂਜੇ 1st class ਲੈ ਗਏ ਹਨ ਇਸ ਲਈ ਉਹ ਹੀ ਫਾਇਦਾ ਉਠਾਉਂਦੇ ਰਹਿਣ । ਇਹ ਹਕੂਮਤ ਦਾ ਫਰਜ਼ ਹੁੰਦਾ ਹੈ ਕਿ ਸਭ ਵਲ ਤਵੱਜੋਹ ਦੇਵੇ । ਤੇ ਮੈਂ ਸਮਝਦਾ ਹਾਂ ਕਿ ਇਸ ਯੂਨੀਵਰਸਟੀ ਦੇ ਬਣਨ ਨਾਲ ਪਿੰਡਾਂ ਵਾਲੇ ਜੋ ਬਹੁਤ ਚਿਰ ਤੋਂ ਪਿਛੇ ਪਏ ਹੋਏ ਹਨ ਉਨ੍ਹਾਂ ਨੂੰ ਵੀ ਮੌਕਾ ਮਿਲੇਗਾ ਕਿ ਉਹ ਵੀ highest education ਲੈ ਸਕਣ ।

ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਇਹ ਲੋਕਾਂ ਤੇ ਭਾਰ ਪਾਇਆ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕ ਇਸ contribution ਨੂੰ ਜੋ ਉਹ ਕਰਨਗੇ, grudge ਨਹੀਂ ਕਰਨਗੇ ਸਗੋਂ ਉਨ੍ਹਾਂ ਦੀ contribution ਨਾਲ ਜੋ ਇਹ ਸ਼ਾਨਦਾਰ ਚੀਜ਼ ਬਣੇਗੀ ਉਸ ਨਾਲ ਉਨ੍ਹਾਂ ਦੇ sentiments ਵਾਬਸਤਾ ਹੋਣਗੇ ਕਿਉਂਕਿ ਉਹ ਸਮਝਦੇ ਹਨ ਕਿ ਇਸ ਪੰਜਾਬੀ ਯੂਨੀਵਰਸਟੀ ਨਾਲ ਉਨ੍ਹਾਂ ਦੀ ਆਪਣੀ ਜ਼ਬਾਨ ਦੀ ਤਰੱਕੀ ਹੋਵੇਗੀ । ਹੁਣ ਤਕ ਇਹ ਸਾਰਾ ਰੌਲਾ ਗੌਲਾ ਇਥੇ ਇਸ ਲਈ ਹੀ ਸੀ ਕਿ ਲੋਕ ਸਮਝਦੇ ਸਨ ਕਿ ਉਨ੍ਹਾਂ ਦੀ ਪੰਜਾਬੀ ਜ਼ਬਾਨ ਨਾਲ ਧੱਕਾ ਕੀਤਾ ਜਾ ਰਿਹਾ ਹੈ । ਤੇ ਹੁਣ ਜਦੋਂ ਲੋਕਾਂ ਦੀ ਪੰਜਾਬੀ ਜ਼ਬਾਨ ਨੂੰ ਤਰੱਕੀ ਦਾ ਪੂਰਾ ਮੌਕਾ ਮਿਲੇਗਾ, ਪੰਜਾਬੀਆਂ ਨੂੰ ਹਰ ਸ਼ੋਬੇ ਵਿਚ ਰਸਤੇ ਖੁਲ ਜਾਣਗੇ ਅਤੇ ਉਨ੍ਹਾਂ ਨੂੰ ਆਪਣੀ ਜ਼ਬਾਨ ਵਿਚ ਚੰਗੀ ਤੋਂ ਚੰਗੀ ਤੇ ਵਡੀ ਤੋਂ ਵਡੀ ਤਾਲੀਮ ਮਿਲੇਗੀ ਤਾਂ ਇਹ ਪੰਜਾਬ ਦੇ ਚੰਗੇ ਭਾਗ ਹੋਣਗੇ ਅਤੇ ਫਿਰ ਇਥੇ ਕਦੇ ਕੋਈ ਅਸ਼ਾਂਤੀ ਨਹੀਂ ਹੋਵੇਗੀ ਅਤੇ ਨਾ ਹੀ ਕਦੇ ਇਥੇ ਕੋਈ agitation ਹੋਵੇਗੀ । ਪੰਜਾਬੀ ਯੂਨੀਵਰਸਟੀ ਕਾਇਮ ਹੋਣ ਨਾਲ ਲੋਕਾਂ ਨੂੰ ਗਿਆਨ ਹੋ ਜਾਵੇਗਾ ਕਿ ਇਹ ਜੋ ਕਿਹਾ ਜਾਂਦਾ ਹੈ

ਕਿ ਕਾਂਗਰਸ ਹਕੂਮਤ ਜੋ ਲੋਕਾਂ ਦੀ ਆਪਣੀ ਹਕੂਮਤ ਹੈ, ਇਸ ਦੇ ਦਿਲ ਵਿਚ ਕਿਸੇ ਇਕ ਜ਼ਬਾਨ ਲਈ ਫਰਕ ਹੈ, ਉਹ ਗਲਤ ਹੈ। ਜਿਥੋਂ ਤਕ ਪੰਜਾਬੀ ਜ਼ਬਾਨ ਦਾ ਤਅੱਲੁਕ ਹੈ ਇਹ ਸਾਰੇ ਪੰਜਾਬੀਆਂ ਦੀ ਜ਼ਬਾਨ ਹੈ ਅਤੇ ਕਿਸੇ ਇਕ ਫਿਰਕੇ ਦੀ ਜ਼ਬਾਨ ਨਹੀਂ ਹੈ। ਇਸ ਤੇ ਹਰ ਪੰਜਾਬੀ ਨੂੰ ਫਖਰ ਕਰਨਾ ਚਾਹੀਦਾ ਹੈ ਭਾਵੇਂ ਉਹ ਹਿੰਦੂ ਹੈ ਜਾਂ ਸਿਖ ਹੈ। ਜਿਥੇ ਬਾਹਰਲੀਆਂ ਥਾਵਾਂ ਤੇ ਪੰਜਾਬੀਆਂ ਦੀ ਸ਼ਕਲੋ ਸੂਰਤ ਦੀ ਕਦਰ ਹੁੰਦੀ ਹੈ ਉਥੇ ਇਹ ਵੀ ਚੀਜ਼ ਹੈ ਕਿ ਜਦੋਂ ਉਹ ਪੰਜਾਬੀ ਵਿਚ ਗਲਬਾਤ ਕਰਦੇ ਹਨ ਤਾਂ ਦੂਸਰੇ ਸਮਝਦੇ ਹਨ ਕਿ ਇਹ ਸ਼ਾਨਦਾਰ ਸੂਬੇ ਦੇ ਵਸਣ ਵਾਲੇ ਹਨ। ਜਿਥੋਂ ਤਕ ਭਾਰ ਦਾ ਤਅੱਲੁਕ ਹੈ ਮੈਂ ਸਮਝਦਾ ਹਾਂ ਕਿ ਹਰ ਕੋਈ ਇਸ ਵਿਚ ਖੁਸ਼ੀ ਖੁਸ਼ੀ contribution ਕਰੇਗਾ ਅਤੇ ਭਾਰ ਮਹਿਸੂਸ ਨਹੀਂ ਕਰੇਗਾ। (ਘੰਟੀ) ਜਬਰੀ ਤਾਲੀਮ ਹੋਣ ਤੋਂ ਪਹਿਲਾਂ ਵੀ ਜਦੋਂ ਡਿਸਟਰਿਕਟ ਬੋਰਡਾਂ ਦੇ ਪਰਾਇਮਰੀ ਜਾਂ ਮਿਡਲ ਸਕੂਲ ਹੁੰਦੇ ਸਨ ਉਨ੍ਹਾਂ ਲਈ ਅਸੀਂ ਢਾਲ ਬਾਸ਼ ਦਿੰਦੇ ਆਏ ਹਾਂ। ਰਿਆਸਤਾਂ ਵਿਚ ਵੀ ਅਸੀਂ ਵੇਖਦੇ ਆਏ ਹਾਂ ਕਿ religious institutions ਲਈ ਅਤੇ Partition ਤੋਂ ਪਹਿਲਾਂ ਮਸਜਿਦਾਂ ਵਗੈਰਾ ਦੀ ਮੁਰੰਮਤ ਦੇ ਸਿਲਸਿਲੇ ਵਿਚ ਖਰਚ ਦਿੰਦੇ ਆਏ ਹਾਂ ਇਸ ਲਈ ਹੁਣ ਵੀ ਇਸ ਸਿਲਸਿਲੇ ਵਿਚ ਕੋਈ ਭਾਰ ਨਹੀਂ ਪਵੇਗਾ। ਤੇ ਮੈਂ ਇਸ ਲਈ ਗੌਰਮਿੰਟ ਨੂੰ ਮੁਬਾਰਕ ਬਾਦ ਪੇਸ਼ ਕਰਦਾ ਹਾਂ ਅਤੇ, ਸਪੀਕਰ ਸਾਹਿਬ, ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਊਧਮ ਸਿੰਘ** (ਫਿਲੌਰ) : ਸਪੀਕਰ ਸਾਹਿਬ, ਜਿਸ ਤਰ੍ਹਾਂ ਸਰਦਾਰ ਅਜਮੇਰ ਸਿੰਘ ਹੋਰਾਂ ਨੇ ਕਿਹਾ ਹੈ ਕਿ ਇਹ ਪੰਜਾਬ ਦੀ ਹਿਸਟਰੀ ਵਿਚ ਬਹੁਤ ਚੰਗਾ ਦਿਨ ਹੈ, ਮੈਂ ਇਸਦੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹਾਂ ਲੇਕਿਨ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਚੰਗੀ ਚੀਜ਼ ਦੀ ਬੁਨਿਆਦ ਇਥੇ ਰਖੀ ਗਈ ਹੈ। ਰੀਜਨਲ ਫਾਰਮੂਲਾ 1956 ਵਿਚ ਬਣਿਆ ਸੀ। ਉਸ ਵਿਚ ਰੀਜਨਲ ਕਮੇਟੀਆਂ ਤੇ ਹੋਰ ਦੂਜੀਆਂ ਗੱਲਾਂ ਤੋਂ ਇਲਾਵਾ ਇਹ ਵੀ ਸੀ ਕਿ ਪੰਜਾਬੀ ਤੇ ਹਿੰਦੀ ਜ਼ਬਾਨਾਂ ਦੀ ਤਰੱਕੀ ਕੀਤੀ ਜਾਵੇ। 1956 ਤੋਂ ਬਾਅਦ ਅਜ 1961 ਤਕ 5 ਸਾਲ ਹੋ ਗਏ ਹਨ ਪਰ ਇਸ ਪੰਜਾਬ ਸਰਕਾਰ ਨੇ ਇਸ ਗੱਲ ਵਲ ਕੋਈ ਖਾਸ ਧਿਆਨ ਨਹੀਂ ਦਿਤਾ ਅਤੇ ਜੇਕਰ ਕੁਝ ਮਾੜਾ ਮੋਟਾ ਧਿਆਨ ਦਿਤਾ ਹੈ ਤਾਂ ਉਸ ਨੂੰ ਪੂਰੀ ਤਰ੍ਹਾਂ ਨਿਭਾਣ ਦਾ ਜਤਨ ਨਹੀਂ ਕੀਤਾ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅਜ ਤਕ ਰੀਜਨਲ ਫਾਰਮੂਲੇ ਦੀ implementation ਨਹੀਂ ਕੀਤੀ ਗਈ ਹੈ। ਇਹੋ ਵਜ੍ਹਾ ਹੈ ਕਿ ਅਕਾਲੀ ਦਲ ਨੇ ਰੀਜਨਲ ਫਾਰਮੂਲੇ ਦੀ implementation ਨਾ ਹੁੰਦੀ ਦੇਖ ਕੇ ਪੰਜਾਬੀ ਸੂਬੇ ਦਾ ਨਾਹਰਾ ਲਾਣਾ ਸ਼ੁਰੂ ਕਰ ਦਿਤਾ ਜਿਸ ਦੇ ਕਾਰਨ ਅਜ ਪੰਜਾਬ ਵਿਚ ਬੜੀ ਭਾਰੀ ਸਰਗਰਮੀ ਨਜ਼ਰ ਆਉਂਦੀ ਹੈ। ਦੂਜੀ ਚੀਜ਼ ਇਹ ਹੈ ਕਿ ਜਿਨ੍ਹਾਂ ਸਜਨਾਂ ਨੇ ਉਸ ਵਕਤ ਰੀਜਨਲ ਫਾਰਮੂਲੇ ਦੀ ਮੁਖਾਲਫਤ ਕੀਤੀ ਉਨ੍ਹਾਂ ਨੇ ਹਿੰਦੀ ਐਜੀਟੇਸ਼ਨ ਚਲਾਈ। ਇਨ੍ਹਾਂ ਸਜਨਾਂ ਨੇ ਹੀ 1951 ਦੀ ਮਰਦਮ ਸ਼ੁਮਾਰੀ ਵਿਚ ਪੰਜਾਬੀ ਜ਼ਬਾਨ ਨੂੰ ਆਪਣੀ ਮਾਦਰੀ ਜ਼ਬਾਨ ਲਿਖਾਣ ਤੋਂ ਸੰਕੋਚ ਕੀਤਾ। ਹੁਣ ਤਕ ਉਹ ਇਥੇ ਹਰ ਤਰੀਕੇ ਨਾਲ ਫਿਰਕਾਦਾਰਾਨਾ ਖਿਚਾਉ ਪੈਦਾ ਕਰਦੇ ਰਹੇ ਹਨ ਅਤੇ ਹੁਣ ਵੀ ਕਰਨਾ ਚਾਹੁੰਦੇ ਹਨ। ਹੈਰਾਨੀ ਦੀ ਗਲ ਹੈ ਕਿ ਜਿਸ ਜ਼ਬਾਨ ਨੂੰ ਇਹ ਦੋਸਤ ਘਰਾਂ ਵਿਚ ਬੋਲਦੇ ਹਨ, ਜੰਮਣ ਤੋਂ ਮਰਨ ਤਕ ਸਭ ਗਲਾਂ ਜਿਸ ਜ਼ਬਾਨ ਵਿਚ ਕਰਦੇ ਹਨ ਉਸ ਨੂੰ ਮਾਦਰੀ ਜ਼ਬਾਨ ਕਹਿਣ ਵਿਚ ਸੰਕੋਚ ਕਰਦੇ ਹਨ। ਜੇਕਰ ਆਈਨੀ ਤੌਰ ਤੇ ਵੀ ਵੇਖਿਆ ਜਾਵੇ ਤਾਂ ਆਈਨ ਨੇ ਵੀ ਹਿੰਦੁਸਤਾਨ ਦੀਆਂ 14 ਜ਼ਬਾਨਾਂ ਵਿਚੋਂ ਪੰਜਾਬੀ ਨੂੰ ਇਕ ਜ਼ਬਾਨ ਮੰਨਿਆ ਹੈ। ਹਿੰਦੁਸਤਾਨ

[ਸਰਦਾਰ ਊਧਮ ਸਿੰਘ]

ਦੇ ਮਹਾਨ ਨੇਤਾ ਪੰਡਤ ਜਵਾਹਰ ਲਾਲ ਜੀ ਨਹਿਰੂ ਨੇ ਹੁਣੇ ਹੁਣੇ ਇਕ recent statement ਵਿਚ ਆਖਿਆ ਹੈ ਕਿ ਪੰਜਾਬੀ ਜ਼ਬਾਨ ਤਕੜੇ ਪੰਜਾਬ ਦੀ ਤਕੜੀ ਜ਼ਬਾਨ ਹੈ ਅਤੇ ਪੰਜਾਬ ਦੇ ਬਹੁਤ ਭਾਰੀ ਹਿਸੇ ਦੀ ਜ਼ਬਾਨ ਹੈ; dominant ਹਿਸੇ ਦੀ ਜ਼ਬਾਨ ਹੈ । ਇਹ ਗੱਲ ਵੀ ਇਨ੍ਹਾਂ ਭਾਈਆਂ ਨੂੰ ਨਹੀਂ ਸੁਖਾਂਦੀ । ਇਨ੍ਹਾਂ ਦੇ ਆਪਣੇ ਗੁਰੂ ਸ੍ਰੀ ਪੂਜਯ ਗੋਲਵਲਕਰ ਜੀ ਪਿਛਲੇ ਸਾਲ ਦੌਰੇ ਤੇ ਆਏ ਸਨ । ਉਨ੍ਹਾਂ ਨੇ ਵੀ ਇਨ੍ਹਾਂ ਨੂੰ ਆਖ ਕੇ ਵੇਖ ਲਿਆ ਕਿ ਹਿੰਦੂ ਭਾਈਓ ਤੁਹਾਨੂੰ ਪੰਜਾਬੀ ਨੂੰ ਆਪਣੀ ਮਾਦਰੀ ਜ਼ਬਾਨ ਕਰਕੇ ਅਪਨਾਉਣਾ ਚਾਹੀਦਾ ਹੈ। ਪਰ ਇਹ ਹਿੰਦੁਸਤਾਨ ਦੇ ਆਈਨ ਨੂੰ ਨਹੀਂ ਮੰਨਦੇ, ਪੰਡਤ ਨਹਿਰੂ ਦੇ ਆਖੇ ਨੂੰ ਨਹੀਂ ਮੰਨਦੇ, ਗੁਰੂ ਗੋਲਵਲਕਰ ਦੇ ਕਹਿਣ ਨੂੰ ਨਹੀਂ ਮੰਨਦੇ । ਇਕੋ ਰਟ ਹੈ ਕਿ ਪੰਜਾਬ ਦੀ ਜ਼ਬਾਨ ਹਿੰਦੀ ਹੈ । ਇਕ ਦੋਸਤ ਨੇ ਕਿਹਾ ਕਿ ਇਥੋਂ ਦੀ 75 ਫੀ ਸਦੀ ਯਾ 80 ਫੀ ਸਦੀ ਆਬਾਦੀ ਦੀ ਜ਼ਬਾਨ ਹਿੰਦੀ ਹੈ । ਇਹ ਇਕ ਐਸਾ ਦਾਅਵਾ ਹੈ ਜਿਸ ਦੀ ਮਿਸਾਲ ਕਿਧਰੇ ਨਹੀਂ ਮਿਲ ਸਕਦੀ । ਬਾਕੀ ਹਿੰਦੁਸਤਾਨ ਅਤੇ ਬਾਹਰਲੇ ਦੇਸ਼ਾਂ ਵਿਚ ਕੋਈ ਅਜਿਹੀ ਮਿਸਾਲ ਨਹੀਂ । ਜੋ ਜ਼ਬਾਨ ਇਥੇ ਬੋਲੀ ਜਾਂਦੀ ਹੈ, ਆਪਣੀ ਉਸ ਮਾਦਰੀ ਜ਼ਬਾਨ ਨੂੰ ਪਰੇ ਕਰ ਦੇਣਾ ਜਾਂ ਮਾਦਰੀ ਜ਼ਬਾਨ ਨਾ ਮੰਨਣਾ ਠੀਕ ਨਹੀਂ ਅਤੇ ਇਹ ਇਸ ਲਈ ਕੀਤਾ ਜਾਂਦਾ ਹੈ ਤਾਕਿ ਜਿਹੜੇ ਲੋਕ ਪੰਜਾਬੀ ਬੋਲਦੇ ਹਨ ਉਨ੍ਹਾਂ ਨੂੰ ਹੇਠਾਂ ਦਬਾ ਕੇ ਰਖਿਆ ਜਾਵੇ ਅਤੇ ਉਨ੍ਹਾਂ ਦਾ ਗਲ੍ਹ ਘੁਟਿਆ ਜਾਵੇ । ਇਸ ਵਾਸਤੇ ਇਸ ਜ਼ਬਾਨ ਨੂੰ ਨਹੀਂ ਅਪਣਾਉਂਦੇ, ਇਹ ਇਨ੍ਹਾਂ ਦੀ secularism ਹੈ । ਇਸ ਹਾਊਸ ਵਿਚ ਪੰਜਾਬੀ ਯੂਨੀਵਰਸਟੀ ਦੀ ਗਲ ਚਲ ਰਹੀ ਹੈ । ਮੈਂ ਹੈਰਾਨ ਹਾਂ ਕਿ ਇਸ ਯੂਨੀਵਰਸਟੀ ਦਾ ਬਨਾਉਣਾ ਇਨ੍ਹਾਂ ਭਰਾਵਾਂ ਨੂੰ ਬੁਰਾ ਕਿਉਂ ਮਾਲੂਮ ਦਿੰਦਾ ਹੈ । ਕਾਂਗਰਸੀ ਬੈਂਚਾਂ ਤੇ ਬੈਠੇ ਕੁਝ ਸਜਣਾਂ ਨੇ ਪੰਜਾਬੀ ਯੂਨੀਵਰਸਟੀ ਨੂੰ ਬੋਲੀ ਨਾਲ ਜੋੜਨ ਦਾ ਯਤਨ ਕੀਤਾ ਹੈ ਕਿ ਪੰਜਾਬੀ ਜ਼ਬਾਨ ਤਾਂ ਜ਼ਬਾਨ ਹੈ ਇਸ University ਦਾ ਕੰਮ ਤਾਂ ਹਿੰਦੀ ਲਈ ਹੋਣਾ ਚਾਹੀਦਾ ਹੈ । ਮੈਨੂੰ ਪਤਾ ਹੈ ਕਿ ਕਾਂਗਰਸ ਪਾਰਟੀ ਵਿਚ ਕੌਣ ਹੈ । ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਦੇਰ ਦੀ ਗਲ ਨਹੀਂ । ਜਿਹੜੇ ਸਜਣ ਕਾਂਗਰਸ ਵਿਚ ਜਨਰਲ ਸੈਕਰੇਟਰੀ ਦੇ ਤੌਰ ਤੇ ਰਹਿ ਚੁਕੇ ਹਨ, ਹੁਣ ਉਹ ਤਸ਼ਰੀਫ ਲੈ ਜਾ ਚੁਕੇ ਹਨ, ਲਾਲਾ ਜਗਤ ਨਾਰਾਇਣ ਜੀ ਵਜ਼ੀਰ ਤਾਲੀਮ ਅਤੇ ਕਾਂਗਰਸ ਦੇ ਜਨਰਲ ਸੈਕਟੇਟਰੀ ਰਹੇ ਹਨ। 1951 ਵਿਚ ਪਹਿਲੀ ਮਰਦਮ ਸ਼ੁਮਾਰੀ ਹੋਈ । ਜਲੰਧਰ ਜ਼ਿਲ੍ਹੇ ਵਿਚ ਇਨ੍ਹਾਂ ਨੇ ਹਰੀਜਨ ਭਰਾਵਾਂ ਨੂੰ ਭੜਕਾਇਆ । ਉਸ ਦੇ ਨਤੀਜੇ ਵਜੋਂ ਉਨ੍ਹਾਂ ਨੇ ਕੀ ਚੰਨ ਚਾੜ੍ਹਿਆ । ਉਸ ਦਾ ਕਾਰਨ ਹੈ ਕਿ ਪੰਜਾਬ ਵਿਚ ਇਸ ਵੇਲੇ ਲੋਕਾਂ ਦੇ ਮਨਾਂ ਵਿਚ ਜੋ ਤਸੱਲੀ ਹੋਣੀ ਚਾਹੀਦੀ ਹੈ ਉਹ ਨਹੀਂ ਰਹੀ । ਇਹ ਅੱਗ ਲਾਉਣ ਵਾਲੇ ਭਰਾ ਅੱਜ ਵਜ਼ੀਰ ਨਹੀਂ, ਪਰ ਹਿੰਦੀ ਤੇ ਦਾਅਵਾ ਰਖਦੇ ਹਨ; ਆਪ ਕੁਛ ਕਹਿੰਦੇ ਹਨ ਤੇ ਲੋਕਾਂ ਤੋਂ ਕੁਛ ਕਹਾਉਂਦੇ ਹਨ । ਇਹ hon. Member ਨੂੰ ਸ਼ੋਭਦਾ ਨਹੀਂ । ਅਗਰ ਦੁਨੀਆ ਵਿਚ ਇਨਸਾਫ ਹੈ ਤਾਂ ਉਸ ਇਨਸਾਫ ਦਾ ਤਕਾਜ਼ਾ ਹੈ ਕਿ ਇਹ ਫੈਸਲਾ ਹੋਵੇ ਕਿ ਆਇਆ ਜਿਹੜੇ ਲੋਕ ਦੂਸਰਿਆਂ ਨੂੰ ਫਿਰਕਾਦਾਰ ਕਹਿੰਦੇ ਹਨ ਉਹ ਆਪ ਕੀ ਹਨ । ਜਦ ਪੰਜਾਬੀ ਜ਼ਬਾਨ ਦਾ ਮਸਲਾ ਸਾਹਮਣੇ ਆਉਂਦਾ ਹੈ ਜਾਂ ਕੋਈ ਵੀ ਅਜਿਹੇ ਤਰੀਕੇ ਦੀ ਗਲ ਸਾਹਮਣੇ ਆਉਂਦੀ ਹੈ ਤਾਂ ਇਹ ਲੋਕ ਪੰਜਾਬੀ ਜ਼ਬਾਨ ਨੂੰ ਆਪਣੀ ਜ਼ਬਾਨ ਨਹੀਂ ਮੰਨਦੇ ਅਤੇ ਉਲਟੀ ਰਟ ਲਗਾਉਂਦੇ ਹਨ । ਇਹੀ ਵਜ੍ਹਾ ਹੈ ਕਿ ਪੰਜਾਬੀ ਯੂਨੀਵਰਸਟੀ ਇਨ੍ਹਾਂ ਦੇ ਸਾਹਮਣੇ ਇਕ ਸਿਆਸੀ ਗਲ ਹੈ । ਹਿੰਦੂ ਯੂਨੀਵਰਸਟੀ ਪੰਜਾਬ ਵਿਚ ਨਹੀਂ ਲੇਕਿਨ ਭਾਰਤ ਦੇ ਆਈਨ ਦੇ ਥਲੇ ਬਨਾਰਸ ਵਿਚ ਹੈ । ਮੁਸਲਮ ਯੂਨੀਵਰਸਟੀ ਅਲੀਗੜ੍ਹ ਵਿਚ ਹੈ । ਪਾਰਲੀਮੈਂਟ ਵਿਚ ਜਦ ਬਹਿਸ ਮੁਬਾਹਸੇ ਹੋਏ ਹਨ ਤਾਂ

ਇਨ੍ਹਾਂ ਨੂੰ ਇਹ ਗਲ ਵੀ ਰੜਕਦੀ ਹੈ ਕਿ ਅਲੀਗੜ੍ਹ ਦੀ ਯੂਨੀਵਰਸਟੀ ਕਿਉਂ ਚਲ ਰਹੀ ਹੈ। ਅਲੀਗੜ੍ਹ ਯੂਨੀਵਰਸਟੀ ਵਿਚ ਜੋ ਤਾਲੀਮੀ ਤੌਰ ਤੇ ਨੁਕਸ ਹੈ ਜਾਂ ਕੋਈ ਹੋਰ ਅਜਿਹੀ ਗੱਲ ਹੈ ਤਾਂ ਵੱਖਰੀ ਗਲ ਹੈ, ਪਰ ਜੇ ਇਸ ਨੂੰ ਇਸ ਕਰਕੇ criticise ਕਰਨਾ ਹੈ ਜਾਂ ਕਮਜ਼ੋਰ ਕਰਨਾ ਹੈ ਕਿ ਇਹ ਮੁਸਲਮਾਨਾਂ ਦੀ ਹੈ ਅਤੇ ਮੁਸਲਮਾਨਾਂ ਦੇ ਇੰਤਜ਼ਾਮ ਥਲੇ ਚਲ ਰਹੀ ਹੈ ਤਾਂ ਇਹ ਗਲ ਸਮਝ ਨਹੀਂ ਆਈ। ਪੰਜਾਬ, ਦਿੱਲੀ ਜਾਂ ਬਾਕੀ ਹਿੰਦੁਸਤਾਨ ਵਿਚ ਉਰਦੂ ਨੂੰ ਖਤਮ ਕਰ ਦਿਤਾ ਹੈ। ਇਹ ਚਾਹੁੰਦੇ ਹਨ ਕਿ ਏਸੇ ਤਰ੍ਹਾਂ ਪੰਜਾਬੀ ਨੂੰ ਵੀ ਖਤਮ ਕਰ ਦਿਤਾ ਜਾਏ। ਅਸੀਂ ਉਰਦੂ ਦੇ ਚਾਹਵਾਨ ਹਾਂ। ਲੇਕਿਨ ਮੁਸੀਬਤ ਇਹ ਹੈ ਕਿ ਪੰਜਾਬੀ ਦੀ ਹਿਮਾਇਤ ਕਰਨ ਵਾਲਿਆਂ ਨੂੰ ਦੂਸਰੇ ਭਰਾ ਫਿਰਕਾਦਾਰ ਕਹਿੰਦੇ ਹਨ। ਮਾਨ ਸਾਹਿਬ ਅਤੇ ਦੂਸਰੇ ਸਜਣਾਂ ਉਤੇ ਵੀ ਇਨ੍ਹਾਂ ਦੀ secularism ਦਾ ਵਾਰ ਹੈ। ਉਨ੍ਹਾਂ ਨੂੰ ਇਹ ਖਤਰਾ ਹੈ ਕਿ ਜਿਹੜਾ ਫਤਵਾ ਅਕਾਲੀਆਂ ਦੇ ਖਿਲਾਫ ਸਾਦਰ ਹੁੰਦਾ ਹੈ ਸਾਡੇ ਖਿਲਾਫ ਵੀ ਸਾਦਰ ਨਾ ਹੋ ਜਾਏ। ਇਸ ਕਰਕੇ ਉਹ ਪੂਰੇ ਜ਼ੋਰ ਨਾਲ, ਪੂਰੀ ਤਾਕਤ ਨਾਲ ਇਸ ਗਲ ਨੂੰ ਨਹੀਂ ਮਨਵਾ ਸਕਦੇ। ਪਿਛਲੇ ਸਾਲ ਦਾ ਜ਼ਿਕਰ ਹੈ ਕਿ ਸਾਡੇ ਮਾਨਯੋਗ ਗਵਰਨਰ ਸਾਹਿਬ ਨੇ ਇਸ ਮਸਲੇ ਨੂੰ ਹਲ ਕਰਨ ਵਾਸਤੇ ਇਕ ਕਮੇਟੀ ਬਣਾਈ। ਉਸ ਕਮੇਟੀ ਦੀਆਂ ਕਿੰਨੀਆਂ ਹੀ ਮੀਟਿੰਗਾਂ ਹੋਈਆਂ। ਮਾਨ ਸਾਹਿਬ ਅਤੇ ਸਰਦਾਰ ਅਜਮੇਰ ਸਿੰਘ ਵੀ ਉਸ ਕਮੇਟੀ ਦੇ ਮੈਂਬਰ ਸਨ। ਉਸ ਕਮੇਟੀ ਦਾ ਕੀ ਹਸ਼ਰ ਹੋਇਆ ? ਉਹ ਕਮੇਟੀ ਕਿਥੇ ਗਈ ? ਉਸ ਦੀ ਰਿਪੋਰਟ ਕਿਉਂ ਨਹੀਂ ਆਈ ? ਉਹ ਕਿਉਂ ਇਸ ਮਸਲੇ ਨੂੰ ਹਲ ਨਹੀਂ ਕਰ ਸਕੀ ? ਇਹ ਸਿਧੀ ਸਾਦੀ ਗਲ ਹੈ ਕਿ ਜਿਹੜੇ ਦੂਸਰਿਆਂ ਨੂੰ ਫਿਰਕਾਦਾਰ ਕਹਿੰਦੇ ਹਨ ਉਹ ਰਸਤੇ ਵਿਚ ਹਾਇਲ ਹੁੰਦੇ ਹਨ। ਜੋ ਕੁਛ ਅਖਬਾਰਾਂ ਵਿਚ ਪੜ੍ਹਿਆ ਹੈ—

**ਸ੍ਰੀ ਸਪੀਕਰ** : ਸਰਦਾਰ ਉਧਮ ਸਿੰਘ, ਤੁਸੀਂ ਪੰਜਾਬੀ ਯੂਨੀਵਰਸਟੀ Bill ਬਾਰੇ ਹੀ ਕਹੋ। (The hon. Member should speak on the Punjabi University Bill only.

**ਸਰਦਾਰ ਉਧਮ ਸਿੰਘ** : ਮੈਂ ਆਪ ਨੂੰ ਅਰਜ਼ ਕਰਾਂਗਾ ਕਿ ਸਰਦਾਰ ਪਰਤਾਪ ਸਿੰਘ ਦੇ ਨਾਉਂ ਤੇ ਅਖਬਾਰਾਂ ਵਿਚ ਕੈਰੋਂ ਫਾਰਮੂਲਾ ਸਾਹਮਣੇ ਆਇਆ। ਮੇਰੀ ਇਤਲਾਹ ਹੈ, ਜੋ ਕੁਛ ਸੁਣਿਆ ਤੇ ਸਮਝਿਆ ਹੈ, ਉਸ ਦਾ ਪਤਾ ਨਹੀਂ ਉਹ ਕਿਥੇ ਦਫਨਾ ਦਿਤਾ ਗਿਆ। ਪੰਜਾਬ ਵਿਚ ਭੇਡ ਦੇ ਲਿਬਾਸ ਵਿਚ ਜਿਹੜੇ ਭੇੜੀਏ ਬਣੇ ਬੈਠੇ ਹਨ ਉਨ੍ਹਾਂ ਦੀ ਹਕੀਕਤ ਲੋਕਾਂ ਦੇ ਸਾਹਮਣੇ ਆਉਣੀ ਚਾਹੀਦੀ ਹੈ। ਇਸ ਪੰਜਾਬੀ ਯੂਨੀਵਰਸਟੀ ਦੀ ਮੁਖਾਲਫਤ ਇਹ ਕਹਿ ਕੇ ਕੀਤੀ ਜਾ ਰਹੀ ਹੈ ਕਿ ਚੂੰਕਿ ਅਕਾਲੀ ਐਜੀਟੇਸ਼ਨ ਚਲ ਰਹੀ ਹੈ, ਇਸ ਲਈ ਉਨ੍ਹਾਂ ਨੂੰ ਸੰਤੁਸ਼ਟ ਕਰਨ ਲਈ, ਉਨ੍ਹਾਂ ਨੂੰ ਰਿਸ਼ਵਤ ਦੇਣ ਲਈ ਇਹ ਬਣਾਈ ਜਾ ਰਹੀ ਹੈ। ਇਹ ਗਲ ਸਮਝ ਨਹੀਂ ਆਈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਸੱਜਣਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਨੇ ਕਦੇ ਮੁਤਾਲਬਾ ਨਹੀਂ ਕੀਤਾ ਕਿ ਪੰਜਾਬੀ ਯੂਨੀਵਰਸਟੀ ਬਨਾਉਣੀ ਚਾਹੀਦੀ ਹੈ। ਅਕਾਲੀ ਦਲ ਨੇ ਪੰਜਾਬੀ ਸੂਬੇ ਦਾ ਮੁਤਾਲਬਾ ਕੀਤਾ ਹੈ ਅਤੇ ਪੰਜਾਬੀ ਯੂਨੀਵਰਸਟੀ ਲਈ ਕਦੇ ਨਹੀਂ ਕੀਤਾ। ਪੰਜਾਬ ਗੌਰਮੈਂਟ ਰਿਜਨਲ ਫਾਰਮੂਲੇ ਦੀ ਇਸ ਗੱਲ ਨੂੰ ਪੰਜ ਸਾਲ ਦੇ ਬਾਅਦ implement ਕਰਨ ਲਗੀ ਹੈ ਅਤੇ ਪੰਜਾਬੀ ਯੂਨੀਵਰਸਟੀ ਬਨਾਉਣ ਲਗੀ ਹੈ। ਇਸ ਤੇ ਇਹ ਕਹਿਣਾ ਕਿ ਅਕਾਲੀਆਂ ਨੂੰ ਰਿਸ਼ਵਤ ਦਿਤੀ ਜਾ ਰਹੀ ਹੈ, ਅਕਾਲੀਆਂ ਨੂੰ appease ਕੀਤਾ ਜਾ ਰਿਹਾ ਹੈ, ਇਹ ਠੀਕ ਨਹੀਂ।

[ਸਰਦਾਰ ਉਧਮ ਸਿੰਘ]

ਜਿਸ ਵੇਲੇ ਹਿੰਦੀ ਐਜੀਟੇਸ਼ਨ ਚੱਲੀ ਸੀ ਉਸ ਵੇਲੇ ਜੋ ਸਜਣ ਉਸ ਵਿਚ ਸਨ ਉਹ ਏਥੇ ਬੈਠੇ ਹਨ। ਉਹ ਕਿਸ ਲਈ ਸੀ ? ਇਸ ਵਾਸਤੇ ਨਹੀਂ ਸੀ ਕਿ ਹਿੰਦੀ ਦੀ ਤਰੱਕੀ ਨਹੀਂ ਹੋ ਰਹੀ। ਹਿੰਦੀ ਤਾਂ ਸਾਡੀ ਰਾਸ਼ਟਰ ਭਾਸ਼ਾ ਹੈ। ਅੱਜ ਤੱਕ ਕਿਸੇ ਸਿਖ ਜਥੇਬੰਦੀ ਜਾਂ ਕਿਸੇ ਸਿਖ ਨੇ ਇਹ ਨਹੀਂ ਆਖਿਆ ਕਿ ਅਸੀਂ ਹਿੰਦੀ ਨਹੀਂ ਪੜ੍ਹਨਾ ਚਾਹੁੰਦੇ। ਅਸੀਂ ਹਿੰਦੀ ਨੂੰ ਅਪਣਾਉਂਦੇ ਹਾਂ। ਹਿੰਦੀ ਰਾਸ਼ਟਰ ਭਾਸ਼ਾ ਹੈ। ਇਸ ਨੂੰ ਅਪਣਾ ਮਾਣ ਹਾਸਲ ਹੈ। ਪੰਜਾਬੀ ਜ਼ਬਾਨ ਨੂੰ ਸ੍ਰੀ ਗੋਲਵਾਲਕਰ ਅਤੇ ਨਹਿਰੂ ਜੀ ਦੇ ਕਹਿਣ ਅਨੁਸਾਰ ਯੋਗ ਮੁਕਾਮ ਮਿਲਣਾ ਚਾਹੀਦਾ ਹੈ। ਪੰਜਾਬੀ ਯੂਨੀਵਰਸਟੀ ਪੰਜਾਬੀ ਜ਼ਬਾਨ ਦੀ ਤਰੱਕੀ ਲਈ ਇਕ ਯਤਨ ਹੈ। ਇਹ ਸੱਜਣ ਇਸ ਦਾ ਨਾਉਂ ਭੀ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ। ਪੰਜਾਬੀ ਯੂਨੀਵਰਸਟੀ ਦਾ ਨਾਉਂ ਵੀ ਇਨ੍ਹਾਂ ਦੋਸਤਾਂ ਨੂੰ ਚੁਭਦਾ ਹੈ। ਇਸ ਦਾ ਅੰਦਾਜ਼ਾ ਤੁਸੀਂ ਆਪ ਲਾ ਸਕਦੇ ਹੋ।

ਇਸ ਦੇ ਮੁਤੱਲਿਕ ਮੈਂ ਦੋ ਚੀਜ਼ਾਂ ਹੋਰ ਕਹਿਣੀਆਂ ਹਨ। ਪੰਜਾਬੀ ਯੂਨੀਵਰਸਟੀ ਬਨਾਉਣ ਦੀ ਇਕ ਚੰਗੀ ਗੱਲ ਕੀਤੀ ਗਈ ਹੈ। ਇਸ ਮਕਸਦ ਲਈ 50 ਫੀ ਸਦੀ ਪਰਾਪਰਟੀ ਟੈਕਸ ਅਤੇ ਪਿੰਡਾਂ ਵਿਚ 50 ਫੀ ਸਦੀ ਮਾਲੀਆ ਹੋਰ ਲੈਣਾ ਹੈ। ਜਿਹੜੀ ਚੀਜ਼ ਪੰਜਾਬੀ ਨੂੰ, ਪੰਜਾਬੀਅਤ ਨੂੰ ਦੇਣੀ ਹੈ ਉਸ ਲਈ ਸਰਕਾਰ ਇਹ ਟੈਕਸ ਲਾ ਕੇ ਬਦਨਾਮੀ ਖੱਟ ਰਹੀ ਹੈ। ਇਹ ਯੂਨੀਵਰਸਟੀ ਬਨਾਉਣੀ ਚਾਹੀਦੀ ਹੈ। ਪੰਜਾਬ ਸਰਕਾਰ ਦੇ ਬਹੁਤ ਖਰਚ ਹਨ ਅਤੇ ਕਿਸਮ ਕਿਸਮ ਦੇ ਖਰਚ ਹਨ। ਕਈ ਗੈਰ ਜ਼ਰੂਰੀ ਖਰਚ ਹਨ। ਉਥੋਂ ਰੁਪਿਆ ਬਚਾ ਕੇ ਇਸ ਯੂਨੀਵਰਸਟੀ ਲਈ ਖਰਚ ਕੀਤਾ ਜਾਏ। ਪਿੰਡਾਂ ਵਾਲਿਆਂ ਤੇ, ਸਾਧਾਰਨ ਜਿਮੀਂਦਾਰਾਂ ਤੇ, ਵਾਹੀ ਕਰਨ ਵਾਲਿਆਂ ਤੇ ਇਹ ਭਾਰ ਨਾ ਪਾਇਆ ਜਾਏ। ਕਿਧਰੇ ਵੀ ਇਸ ਕਿਸਮ ਦੇ ਟੈਕਸ ਲਾ ਕੇ ਯੂਨੀਵਰਸਟੀ ਨਹੀਂ ਬਣੀ ਹੋਵੇਗੀ। ਹੋਰ ਖਰਚ ਵਿਚ ਕਮੀ ਕਰਕੇ, ਹੋਰ ਪਾਸਿਓਂ ਰੁਪਿਆ ਕੱਢ ਕੇ ਸਰਕਾਰ ਇਸ ਯੂਨੀਵਰਸਟੀ ਤੇ ਖਰਚ ਕਰੇ ਅਤੇ ਬਦਨਾਮੀ ਤੋਂ ਬਚੇ। ਜੋ ਇਹ ਅਛਾਈ ਹੈ ਇਸ ਦੀ ਨੇਕ ਨਾਮੀ ਹਾਸਲ ਕਰੇ। ਦੂਸਰੇ ਪਾਸੇ ਨਾ ਤੁਰੇ।

ਤੀਜੀ ਚੀਜ਼ ਜੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਸ Punjabi University ਦੇ ਵਿਧਾਨ ਬਾਰੇ ਹੈ। ਇਸ ਵਿਚ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਗੱਲ ਨਾ ਕੀਤੀ ਜਾਵੇ ਕਿ ਯੂਨੀਵਰਸਟੀ ਗਵਰਨਮੈਂਟ ਦੇ ਕਬਜ਼ੇ ਵਿਚ ਰਹੇ। ਅਜ ਇਹ in power ਹਨ, ਚੀਫ ਮਨਿਸਟਰ ਹਨ ਜਾਂ ਦੂਜੇ ਵਜ਼ੀਰ ਹਨ। ਪਰ ਇਹ ਜ਼ਰੂਰੀ ਨਹੀਂ ਕਿ ਕਲ੍ਹ ਵੀ ਇਹ ਹੀ ਰਹਿਣਗੇ। ਇਸ ਬਿਲ ਵਿਚ ਇਸ ਤਰ੍ਹਾਂ ਦੇ provisions ਕੀਤੇ ਹਨ ਕਿ ਵਜ਼ੀਰਾਂ ਅਤੇ ਸਰਕਾਰੀ ਅਫਸਰਾਂ ਦੇ ਸਿਵਾ ਇਸ ਵਿਚ ਹੋਰ ਕੋਈ ਦਖਲ ਨਹੀਂ ਦੇ ਸਕਦਾ। ਸਪੀਕਰ ਸਾਹਿਬ, ਤੁਸੀਂ ਸਾਡੀ ਇਸ Assembly ਦੇ ਸਪੀਕਰ ਹੋ ਇਸੇ ਤਰ੍ਹਾਂ ਕੌਂਸਲ ਦੇ ਚੇਅਰਮੈਨ ਹਨ। ਇਨ੍ਹਾਂ ਨੂੰ ਇਸ University ਵਿਚ ਕੋਈ representation ਨਹੀਂ ਦਿਤੀ ਜਾ ਰਹੀ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਦੇ ਵਿਧਾਨ ਨੂੰ ਇਸ ਤਰ੍ਹਾਂ ਨਾ ਬਣਾਉ ਕਿ ਇਹ ਪੰਜਾਬੀ University ਦੀ ਥਾਂ ਤੇ ਇਕ ਸਰਕਾਰੀ University ਬਣ ਜਾਵੇ। ਇਸ ਲਈ ਮੈਂ ਸਭ ਸਜਣਾਂ ਨੂੰ ਕਹਾਂਗਾ ਕਿ ਇਹ Bill ਇਕ ਚੰਗੇ ਪਾਸੇ ਵਲ ਕਦਮ ਹੈ ਪਰ ਜਦੋਂ ਤਕ ਸਚਾਈ ਪ੍ਰਗਟ ਨਹੀਂ ਹੁੰਦੀ ਕਿ ਫਿਰਕਾਦਾਰ ਕੌਣ ਹੈ

ਔਰ ਫਿਰਕਾਦਾਰੀ ਵਲ ਕੌਣ ਲੈ ਜਾ ਰਿਹਾ ਹੈ, ਉਸ ਵਕਤ ਤਕ ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ ।

ਸ੍ਰੀ ਸਪੀਕਰ : General discussion ਤੇ ਹੀ ਪੂਰੀ ਇਕ sitting ਲੈ ਲਈ ਗਈ ਹੈ । (A full sitting has been devoted to the general discussion on this Bill.)

**मौलवी अब्दुल गनी डर** (नूह) : स्पीकर साहब, मुझे खुशी है कि इस बिल की सिवाए प्रोफैसर शेर सिंह के किसी भाई ने मुखालफत नहीं की। राठी साहब ने कहा कि यह बिल राये आमा के लिये भेज देना चाहिये। टंडन साहिब ने फरमाया कि Select Committee को सौंपना चाहिये। लाला जगत नारायण ने कहा कि हिंदी University भी बनाई जाये। स्पीकर साहिब, पंजाबी सिख भाइयों के लिये वैसी ही जागीर है जैसे उर्दू मुसलमानों के लिए ।

**Sardar Ajmer Singh** : It is wrong.

**मौलवी अब्दुल गनी डार** : सरदार अजमेर सिंह जी ने फरमाया है कि यह गलत है। लेकिन आखिर मैं भी सुन रहा हूं कि किस तरह बात चल रही है। हकीकत यह है कि पंजाबी आज से सालहा साल पहले पैदा हुई और हिन्दी इस की जन्म दाता थी आज से चार पांच सौ साल पहले गुरु नानक देव जी ने इनसानियत का सर बुलन्द करने के लिये इस ज़बान में अपना पैग़ाम दिया। लेकिन बद किस्मती से उन का एक ऐसी सरकार से वास्ता पड़ा जो इनसाफ नहीं कर रही थी। इस लिये उन्होंने बरादराने वतन के साथ कुरबानियां दीं। उन्होंने अपनी वाणी अपनी ज़बान में रखी और पहला ही रस्मुलखत अपनाया ताकि हिन्दू भाई आसानी के साथ गुरु साहिबान की वाणी को समझ सकें। लेकिन उस में improvement की ज़रूरत थी। इस लिये उन्होंने मात्रायें साथ लगाईं। स्पीकर साहब, जिन भाइयों ने मुखालफत की उन की बात समझने की कोशिश की लेकिन बदकिस्मती से मैं उन को समझ नहीं पाया। मेरे लिए यह भी शायद मुश्किल है कि अपनी सरकार को समझा सकूं कि इन्हें उस वक्त सूझी जब कि बकौल राठी साहब मुनासब वक्त नहीं। यह मैं इस लिये कह रहा हूं कि मेरी आखें देखती हैं कि हिन्दू भाइयों ने गन्ना देना कबूल नहीं किया और गुड़ की भेली देने को तैयार हो गये। मैंने यह कहा था कि U.P. में 80 लाख के करीब मुसलमान हैं जिन की ज़बान उर्दू है और जो उर्दू के दिलदादा हैं लेकिन चूंकि अकसरियत की राये हिन्दी के हक में थी इस लिये वहां हिन्दी को सरकारी ज़बान करार दिया गया। मैं ने यहां कहा था कि आप पंजाबी को कबूल करें तो हिन्दू भाइयों ने कबूल नहीं किया। जब सरकार ने हिन्दी रिजनल कमेटी में यह प्रस्ताव पास करवाया तो मेरी राये उस वक्त भी यही थी लेकिन कोरम न होने के बावजूद भी यह प्रस्ताव पास हुआ कि पंजाबी को हिंदी region में ठोंसा न जाये। मैं ने उस वक्त भी अर्ज़ किया था कि आप गलत तरफ जा रहे हैं और University के खुदा वन्दों को भी यही राये थी तो आज घबरा कर क्यों कहते हैं कि हिंदी की भी University होनी चाहिये। पंजाब में झगड़ा कराने के लिये जब सच्चर फार्मूला बना तो मैं ने कहा

मौलवी अब्दुल गनी डार]
कि न बनाओ। उस के बाद मैं ने Regional फार्मूला की मुखालफत की क्योंकि मैं पंजाब को एक देखना चाहता था। इस लिये मैं अर्ज़ करता हूं कि अगर सरकार अब तक नहीं समझ पाई तो मेरी दरखास्त है कि वह समझ जाये कि यह बात रोज़े रोशन की तरह अयां है कि Regional कमेटियों को बहुत जल्द powers मिलने वाली हैं वरना पंजाब तबाह हो जायेगा क्योंकि आप ने खुद तबाही की बुनियाद रखी है।

हिन्दुस्तान ने जहां गालिब और इकबाल जैसे उर्दू के शाइरों को जन्म दिया वहां पर वारिस शाह जैसे पंजाबी के शाइरों को भी जन्म दिया जो कि शैक्सपियर से कम नहीं है। वारिसशाह ने पंजाबी को वह किताब दी जो कि कभी फनाह नहीं होगी। अदब में उस का दरजा बहुत ऊंचा रहेगा। मेरे भाई ने यहां पर लिपि की बात चलाई थी। हमारे यहां दो लिपियां थीं। एक वह जिस को लंडे बोलते हैं, वह पहाड़ों में अब भी चलती है। मेरे मां बाप ने मुझे मकतब नहीं भेजा, स्कूल में नहीं भेजा। मुझे वहां भेजा जहां पर लंडे पढ़ाए जाते हैं। मैं तीन साल तक लंडे ही पढ़ता रहा। मुझे उस लिपि से प्यार है। दूसरी गुरमुखी लिपि थी। इस को गुरु साहिबान ने ईजाद नहीं किया, सिखों ने इस को नहीं बनाया। इस को हमारे बाप दादा ने बनाया था। यह बहुत पुरानी लिपि है।

**Mr. Speaker** : Please speak on the Bill under consideration.

**मौलवी अब्दुल गनी डार**: स्पीकर साहिब, मैं कहना चाहता हूं कि रिजनल कमेटियां बहुत ताकत लेने वाली हैं। इन के अख्तियार में यह मजमून होगा। वह देखेंगी कि किस तरह से काम चलाना है। सरकार यह बिल बेवक्त लाई है। यह इस का हल नहीं है। मैं ने तो रेज़ोल्यूशन के वक्त भी रिजनल कमेटी की मीटिंग में कहा था कि इस को oppose न करो। लेकिन वे न माने। अगर अकलमंद होते तो मेरा कहना मान लेते। (*Interruptions*) पंजाबी यूनिवर्सिटी गलत वक्त पर कायम की जा रही है......अब सरकार का फर्ज़ है कि मास्टर तारा सिंह की जान बचाए। उन की ज़िंदगी से आप न खेलें। पंजाबी का बड़ा अधिकार है, ऊंचा दरजा है (*Interruptions*) मैं यूनिवर्सिटी की बात को पसंद करता हूं लेकिन साथ ही साथ अर्ज़ करता हूं कि जब आप Agricultural University बनाने जा रहे थे तो मैं उस के खिलाफ नहीं था। मैं तो improvement पेश करता था। इस में भी कहता हूं कि Legislature का आदमी इस में रखें। (*Interruptions*) हम यूनिवर्सिटी को खिलौना नहीं बनाना चाहते। सरकार हमेशा के लिये नामज़दगी करती चली जाएगी। यह ठीक नहीं है। (घंटी की आवाज़) जनाब, मैं आप का शुक्रिया अदा कर के बैठता हूं।

**श्री राम चन्द्र कामरेड** (नूरपुर) : स्पीकर साहिब, जौक़ का एक शेर है :—

गुलहाए रंगा रंग से है ज़ीनते चमन,
ऐ ज़ौक इस जहां को है जेब इख्तलाफ से। (*Interruptions*)

हमारे हमसाया देश के एक नेता ने कहा था —

Let hundred flowers blossom.

(*Interruptions*)

आया वह flowers दस्ते गुलची ने चुन लिये, यह तो मैं नहीं कहता, लेकिन हमारे देश में flowers blossom करने की खातिर जो कुछ किया जा रहा है, यह पंजाबी University उस का एक नमूना है। ज़बान के झगड़े हों या University के झगड़े मैं समझता हूं कि हमारे देश में इस समय नहीं होने चाहियें। हम एक democratic country में रह रहे हैं और democratic countries में एक दूसरे की इज्ज़त करना, एक दूसरे के ख्यालात का एहतराम करना और एक दूसरे को ख्यालात की आज़ादी देना और अपनी मर्ज़ी के मुताबिक उसे तरक्की करने देना, उसे ऐसा करने में मदद देना एक बुनियादी चीज़ है। यह लोगों को करना चाहिये। मैं ने हाउस में दोनों तरफ से बातें सुनी हैं और इस नतीजे पर पहुंचा हूं कि लोगों को ज्यादा इख्तलाफ नहीं है केवल लफ्ज़ों की तेज़ी की वजह से थोड़ी सी गलत फहमी है। जब हमारे देश में चौदह ज़बानें मान ली गई हैं और पंजाबी उन में से एक है तो इस की तरक्की के लिये अगर कोई University खोली जाती है तो मैं समझता हूं कि मुनासिब काम किया जा रहा है। लेकिन जब ऐसा मुनासिब काम भी किया जाए तो भी गलत फहमी क्यों होती हैं इस का कारण है कि हम जमहूरी तरीके से सोचने में शुरुआत ही कर रहे हैं। वरना हमें किसी भी जबान की तरक्की होते देख कर खुश होना चाहिये। दूसरे देशों में तो मैं ने देखा है कि दो दो और तीन तीन ज़बानें पढ़ने वाले बहुत होते हैं। पंजाब को सब लोग द्विभाषी मानते हैं। हिन्दी के प्रचार के लिये तो केन्द्रीय सरप्रयत्न करती है इस लिये प्रदेश पर पंजाबी का तो और भी ज्यादा अधिकार हो जाता है। हिन्दी राष्ट्र भाषा है इस लिये इसे केन्द्रीय सरकार की सहायता मिलती है, पंजाबी को इतनी नहीं मिल सकती। इस लिये अगर पंजाब गवर्नमेंट Punjabi University कायम करने का बिल लाती है तो मुझे खुशी होती है, मैं इस का स्वागत रता हूं। एक चीज़ से मुझे ज़रूर इख्तलाफ है। वह यह है कि आया इस का नाम पंजाबी यूनिवर्सिटीहोना चाहिये या नहीं होना चाहिये। मैं समझता हूं कि किसी University का नाम ज़बान से वाबस्ता नहीं होना चाहिये। जो लोग यह जानते हैं कि University क्या होती वह इस से इत्तफाक करेंगे। University में तो तमाम subjects और भाषायें पढ़ाई जाती हैं। यह पंजाबी University भी science के तमाम subjects और भाषाएं पढ़ाएगी बल्कि ज्यों ज्यों विद्या का प्रचार होगा science और भाषाओं का प्रचार होगा यह सारी चीजें इस के दायरे में आती जाएंगी, किसी प्रकार की पाबन्दी नहीं रहेगी। आज इस जमाने में University को एक ज़बान के लिये मखसूस नहीं किया जा सकता इस लिये इस का नाम Patiala University रख दिया जाए तो मैं तरजीह दूंगा। मुझे अफ़सोस है कि रानी साहिबा यहां नहीं हैं।

मेरा ख्याल है कि मान साहिब उन की तसल्ली करवा सकेंगे कि दमदमा साहिब की बजाय पटियाला में यह यूनिवर्सिटी क्यों रखी जानी चाहिए।

दो एतराज़ात किए गए। वह बड़े मोहमल एतराज़ात हैं। यह कहा गया कि चीफ मनिस्टर साहिब सारे private स्कूलों को ले लेना चाहते हैं। मैं अर्ज़ करूं कि बात बिल्कुल उलट है। चीफ मनिस्टर साहिब हमेशा finance को देख कर सोचते रहे हैं कि स्कूलों

[श्री राम चन्द्र कामरेड]
को लें या न लें क्योंकि वह स्कूलों के इखराजात को पूरा नहीं कर सकते। हम तो खुद मांग करते रहे हैं कि हमारे जिला के सभी private स्कूलों को ले लो। दो साल हुए विद्यालंकार साहिब ने वायदा भी किया था लेकिन वह अभी तक दरम्यान में लटक रहा है। जैसा कि कहा गया है, अगर सरकार सभी स्कूलों को ले ले फिर तो बहुत अच्छी बात है। जो स्कूल लिये जा रहे हैं वह लोगों की मर्जी और मनशा से लिये जा रहे हैं इस के मुताल्लिक कोई गलत फहमी नहीं होनी चाहिए।

एक और बात taxes के मुताल्लिक कही गई है। कहा गया है कि प्राइमरी education के लिये taxes लो लेकिन University के लिये taxes नहीं लिये जाने चाहिएं। मुझे इस दलील में कोई वजन नहीं मालूम हुआ। बल्कि मैं समझता हूं कि अभी तक हम बहुत कम taxes दे रहे हैं। अगर विदेशों के साथ taxes का मुकाबिला किया जाए तो मालूम होगा कि वहां के कमाने वाले लोग अभी भी हम से डेढ़ दो बल्कि कई गुना ज्यादा taxes दे रहे हैं। वहां कमाने वाले लोगों के पास taxes देने के बाद बहुत कम पैसे रह जाते हैं। यह बात अलग है कि उनका सही इस्तेमाल होता है या नहीं। लेकिन तालीम के प्रचार के लिये taxes लगाना सरकार का काम ही है और हमें इनका विरोध नहीं करना चाहिए।

अब मैं एक दो बातें अपनी तरफ से भी कहना चाहता हूं। एक तो है Senate की तशकील के मुताल्लिक। मैं समझता हूं कि जहां आठ दीगर offices को hold करने वाले Senate के *Ex-officio* Members होंगे, वहां असैम्बली के स्पीकर और कौंसिल के चेयरमैन का भी जरूर इजाफ़ा किया जाना चाहिए। जहां तक Vice Chancellor का ताल्लुक है इस की appointment बिलकुल Chancellor पर छोड़ देनी चाहिए और यह provide किया जाना चाहिए कि गवर्नमेंट इस में कोई मदाखलत नहीं करेगी। क्यों ? वह इस लिये कि Governments तो रोज बदलेंगी लेकिन power politics से यूनिवर्सिटी का वातावरण खराब नहीं होने देना चाहिए।

आखिर में एक बात मैं elections के अनसर की बाबत कहना चाहता हूं ठीक है कि elections के लिए जरूर chances होने चाहिएं लेकिन जैसा कि पंडित रला राम जी ने कहा, एक नया तजरुबा भी करना चाहिए। उन्होंने बताया कि elections की वजह से वहां बड़ी धड़ेबन्दियां हो जाती हैं। मैं समझता हूं कि उस लिहाज से अगर नामजदगी का सिलसिला रखा जाता है तो मुझे कोई एतराज नहीं होगा।

इन अलफाज के साथ मैं इस बिल की ताईद करता हूं और आशा रखता हूं कि जरूरी तरामीम के साथ यह पास हो जाएगा।

**ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ, ਜਨਰਲ)** : ਸਪੀਕਰ ਸਾਹਿਬ, ਪੰਜਾਬੀ ਯੂਨੀਵਰਸਟੀ ਬਿਲ ਜਿਹੜਾ ਅਜ ਲਿਆਂਦਾ ਗਿਆ ਹੈ ਮੈਂ ਇਸ ਤੇ ਗੌਰਮੈਂਟ ਨੂੰ ਮੁਬਾਰਿਕਬਾਦ ਦਿੰਦਾ ਹਾਂ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਇਸ ਯੂਨੀਵਰਸਟੀ ਨੂੰ ਪੁਲੀਟੀਕਲ

ਰੱਸਾਕਸ਼ੀ ਦੇ ਚੱਕਰ ਵਿਚ ਨਹੀਂ ਆਉਣ ਦੇਣਾ ਚਾਹੀਦਾ । ਪੁਲੀਟੀਕਲ ਗੱਲਾਂ ਨੂੰ ਮੁਖ ਰਖ ਕੇ ਕੋਈ ਕਹਿੰਦਾ ਹੈ ਕਿ ਯੂਨੀਵਰਸਟੀ ਦਮਦਮੇ ਸਾਹਿਬ ਬਣਨੀ ਚਾਹੀਦੀ ਹੈ ਔਰ ਕੋਈ ਕਹਿੰਦਾ ਹੈ ਪਟਿਆਲੇ ਬਣਨੀ ਚਾਹੀਦੀ ਹੈ । ਮੈਂ ਅਰਜ਼ ਕਰਾਂਗਾ ਕਿ ਯੂਨੀਵਰਸਟੀ ਉਥੇ ਜਾਣੀ ਚਾਹੀਦੀ ਹੈ ਜਿਥੇ ਯੂਨੀਵਰਸਟੀ ਦਾ ਮਾਹੌਲ ਹੋਵੇ, ਜਿਥੇ ਸ਼ਾਂਤੀ ਹੋਵੇ । ਸਪੀਕਰ ਸਾਹਿਬ, ਜਦੋਂ 1947 ਦੇ ਵਿਚ ਪੰਜਾਬ ਯੂਨੀਵਰਸਟੀ ਉਜੜ ਕੇ ਆਈ ਸੀ, ਜਦੋਂ ਉਸ ਨੂੰ ਕਿਤੇ ਪਨਾਹ ਨਹੀਂ ਸੀ ਮਿਲੀ ਉਦੋਂ ਅਗਰ ਉਸ ਨੂੰ ਕਿਸੇ ਨੇ ਕਬੂਲਿਆ ਸੀ ਤਾਂ ਉਹ ਹੁਸ਼ਿਆਰਪੁਰ ਸ਼ਹਿਰ ਸੀ । ਪੰਜਾਬ ਯੂਨੀਵਰਸਟੀ ਦਾ ਦਫਤਰ ਹੀ ਸਿਰਫ ਸੋਲਨ ਵਿਚ ਸੀ, ਬਾਕੀ ਤਾਲੀਮੀ centre ਹੁਸ਼ਿਆਰਪੁਰ ਸੀ । ਸਾਡੀ ਗੌਰਮੈਂਟ ਨੇ ਕਿਉਂਕਿ ਚੰਡੀਗੜ੍ਹ ਨੂੰ ਵਸਾਉਣਾ ਸੀ ਇਸ ਵਾਸਤੇ ਇਨ੍ਹਾਂ ਨੇ ਉਥੋਂ ਸਭ ਕੁਝ ਚੁਕ ਕੇ ਏਥੇ ਲੈ ਆਂਦਾ । ਵਰਨਾ ਜੇਕਰ ਇਹ ਗਲ ਨਾ ਹੁੰਦੀ ਤਾਂ ਯੂਨੀਵਰਸਟੀ ਦਾ ਸਾਰਾ ਸਿਲਸਿਲਾ ਹੁਸ਼ਿਆਰਪੁਰ ਦੇ ਵਿਚ ਹੀ ਰਹਿਣਾ ਸੀ । ਉਦੋਂ ਇਸ ਗਲ ਨੂੰ ਤਸਲੀਮ ਕੀਤਾ ਗਿਆ ਸੀ ਕਿ ਯੂਨੀਵਰਸਟੀ ਦੇ ਵਾਸਤੇ ਹੁਸ਼ਿਆਰਪੁਰ ਹਰ ਲਿਹਾਜ਼ ਦੇ ਨਾਲ suitable ਜਗਾਹ ਹੈ । ਸਾਡੇ ਹੁਸ਼ਿਆਰਪੁਰ ਦੇ ਜ਼ਿਲੇ ਦੇ ਵਿਚ 115 ਹਾਈ ਸਕੂਲ ਹਨ । ਪੰਜਾਬ ਦੇ ਵਿਚ ਦੋ ਜ਼ਿਲਿਆਂ ਨੂੰ ਮਿਲਾਕੇ ਿ ਕਿਧਰੇ ਇਤਨੇ ਹਾਈ ਸਕੂਲ ਨਹੀਂ ਹੋਣਗੇ । ਜੇਕਰ ਹੁਸ਼ਿਆਰਪੁਰ ਪੰਜਾਬੀ ਯੂਨੀਵਰਸਟੀ ਦਾ ਹੈਡਕਵਾਟਰ ਨਾ ਬਣਾਇਆ ਗਿਆ ਤਾਂ ਇਸ ਯੂਨੀਵਰਸਟੀ ਦੇ ਜਿਹੜੇ objects ਹਨ ਉਨ੍ਹਾਂ ਨੂੰ ਪੂਰਾ ਕਰਨ ਵਿਚ ਇਹ ਕਾਮਯਾਬ ਨਹੀਂ ਰਹੇਗੀ । ਸਾਨੂੰ ਚਾਹੀਦਾ ਸੀ ਕਿ ਅਸੀਂ ਪਹਿਲੀ ਪੰਜਾਬ ਯੂਨੀਵਰਸਟੀ ਤੋਂ ਸਬਕ ਸਿਖਦੇ ਔਰ ਇਸ ਯੂਨੀਵਰਸਟੀ ਨੂੰ residential University ਬਣਾਉਂਦੇ । ਔਰ ਬਹੁਤੇ ਇਮਤਿਹਾਨ ਲੈਣ ਦੇਣ ਦੀ ਜਿਹੜੀ ਖਪ ਹੈ ਉਹ ਪਹਿਲੀ ਯੂਨੀਵਰਸਟੀ ਦੇ ਜ਼ਿਮੇ ਹੀ ਰਹਿਣ ਦਿੰਦੇ । ਪੰਜਾਬੀ ਯੂਨੀਵਰਸਟੀ ਦੇ ਵਿਚ ਸਾਇੰਸ ਔਰ ਪੰਜਾਬੀ ਜ਼ਬਾਨ ਦੀ research ਦਾ ਕੰਮ ਰਖਦੇ ਤਾਕਿ ਹਿੰਦੁਸਤਾਨ ਦੇ ਦੂਸਰੇ ਹਿਸਿਆਂ ਤੋਂ ਵੀ ਤਾਲਬ ਇਲਮ ਆ ਕੇ ਏਥੋਂ ਕੁਝ ਹਾਸਲ ਕਰ ਸਕਦੇ । ਤੁਹਾਨੂੰ ਇਸ ਨੂੰ ਪੰਜਾਬ ਦੇ ਨਾਲ ਹੀ ਸੀਮਤ ਨਹੀਂ ਕਰਨਾ ਚਾਹੀਦਾ । ਕੋਈ ਜ਼ਮਾਨਾ ਹੁੰਦਾ ਸੀ ਜਦੋਂ ਲੋਕ ਦੂਸਰੇ ਮੁਲਕਾਂ ਦੇ ਵਿਚੋਂ ਆ ਕੇ ਨਾਲੰਦਾ ਔਰ ਟੈਕਸਲਾ ਦੀਆਂ ਯੂਨੀਵਰਸਟੀਆਂ ਚੋਂ ਤਾਲੀਮ ਹਾਸਲ ਕਰਦੇ ਹੁੰਦੇ ਸਨ । ਇਸ ਵਾਸਤੇ ਤੁਹਾਨੂੰ ਵੀ ਇਸ ਯੂਨੀਵਰਸਟੀ ਨੂੰ ਉਸ ਕਿਸਮ ਦੀ ਯੂਨੀਵਰਸਟੀ ਬਣਾਉਣਾ ਚਾਹੀਦਾ ਹੈ । ਇਮਤਿਹਾਨ ਲੈਣ ਵਾਲੀ ਯੂਨੀਵਰਸਟੀ ਤਾਂ ਏਥੇ ਪਹਿਲੇ ਹੀ ਮੌਜੂਦ ਹੈ । ਤੁਹਾਡਾ object ਤਾਂ ਹੀ ਪੂਰਾ ਹੁੰਦਾ ਹੈ ਜੇ ਤੁਸੀਂ ਇਸ ਯੂਨੀਵਰਸਟੀ ਨੂੰ residential ਬਣਾਉ । ਬਾਕੀ ਜੇਕਰ ਯੂਨੀਵਰਸਟੀ ਪਟਿਆਲੇ ਵਿਚ ਬਣਾ ਦਿੱਤੀ ਜਾਵੇ ਤਾਂ ਉਹ ਇਕ ਪਾਸੇ ਰਹਿ ਜਾਵੇਗੀ । ਯੂਨੀਵਰਸਟੀ ਐਸੀ ਜਗਾਹ ਤੇ ਹੋਣੀ ਚਾਹੀਦੀ ਹੈ ਜਿਹੜੀ ਹਰ ਪਾਸੇ ਤੋਂ ਸੈਂਟਰ ਦੇ ਵਿਚ ਹੋਵੇ ।

**ਸ੍ਰੀ ਸਪੀਕਰ** : ਅੰਮ੍ਰਿਤਸਰ ਬਣਾ ਦਈਏ ਜੇ ਤੁਹਾਨੂੰ ਇਤਰਾਜ਼ ਨਾ ਹੋਵੇ ਤਾਂ । (Would it suit the hon'ble Member if Amritsar is made the University head quarters?)

**ਚੌਧਰੀ ਬਲਬੀਰ ਸਿੰਘ** : ਨਹੀਂ ਜੀ, ਮੈਂ ਉਸ ਜਗ੍ਹਾ ਦੇ ਹਕ ਵਿਚ ਹਾਂ ਜਿਹੜੀ ਤਕਰੀਬਨ ਸੂਬੇ ਦੇ ਸੈਂਟਰ ਦੇ ਵਿਚ ਹੋਵੇ ।

ਸ੍ਰੀ ਸਪੀਕਰ : ਫੇਰ ਜਾਲੰਧਰ ਠੀਕ ਹੈ । (Then Jullundur will be more suitable.)

ਚੌਧਰੀ ਬਲਬੀਰ ਸਿੰਘ : ਜਾਲੰਧਰ, ਸਪੀਕਰ ਸਾਹਿਬ, industrial city ਹੈ । ਉਥੇ ਜੋ ਕੋਈ simple ਮੁੰਡਾ ਚਲਾ ਜਾਵੇਗਾ ਤਾਂ ਉਸ ਨੇ ਕੀ ਤਾਲੀਮ ਹਾਸਲ ਕਰਨੀ ਹੈ । ਤੁਹਾਨੂੰ ਪਤਾ ਹੈ ਕਿ ਚੰਡੀਗੜ੍ਹ ਦੇ ਵਿਚ ਜਿਹੜੇ ਬਾਹਰੋਂ ਮੁੰਡੇ ਆਉਂਦੇ ਹਨ ਉਹ ਏਥੇ ਰੰਗੀਨ ਸੜਕਾਂ ਦੇਖ ਕੇ ਘੁਮਦੇ ਰਹਿੰਦੇ ਹਨ । ਹਿੰਦੁਸਤਾਨ ਦੀ ਤਹਿਜ਼ੀਬ ਦੇ ਮੁਤਾਬਿਕ ਜਿਤਨਾ ਚਿਰ ਤਾਲਬ ਇਲਮ ਬ੍ਰਹਮਚਾਰੀ ਆਸ਼ਰਮ ਵਿਚ ਰਹਿੰਦੇ ਰਹੇ ਸਨ ਉਤਨਾ ਚਿਰ ਉਹ ਬਹੁਤ ਜ਼ਿਆਦਾ ਕਾਬਲ ਸਾਬਤ ਹੁੰਦੇ ਰਹੇ ਔਰ ਸ਼ਰੀਰਕ ਤੌਰ ਤੇ ਵੀ ਉਨ੍ਹਾਂ ਦੀ ਬੜੀ ਉਨਤੀ ਹੁੰਦੀ ਰਹੀ ਸੀ ਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਇਹ ਯੂਨੀਵਰਸਟੀ ਬਣਾਉਣ ਲਗੇ ਹੋ ਤਾਂ ਇਸ ਨੂੰ ਸਹੀ ਮਾਨਿਆਂ ਵਿਚ ਯੂਨੀਵਰਸਟੀ ਬਣਾਉ ਅਤੇ ਮਹਿਜ਼ ਇਮਤਿਹਾਨ ਲੈਣ ਵਾਲੀ body ਹੀ ਨਾ ਬਣਾਉ । ਇਸ ਬਿਲ ਨੂੰ ਪੜ੍ਹ ਕੇ ਤਾਂ ਇਹੋ ਮਾਲੂਮ ਹੁੰਦਾ ਹੈ ਕਿ ਇਹ ਇਮਤਹਾਨ ਲੈਣ ਵਾਲੀ ਹੀ ਯੂਨੀਵਰਸਟੀ ਬਣਾਈ ਜਾ ਰਹੀ ਹੈ । ਇਸ ਨੂੰ ਤੁਸੀਂ residential ਯੂਨੀਵਰਸਟੀ ਬਣਾਉ । ਇਹ ਐਸੀ ਜਗ੍ਹਾ ਕਾਇਮ ਹੋਣੀ ਚਾਹੀਦੀ ਹੈ ਜਿਹੜੀ ਮਰਕਜ਼ੀ ਥਾਂ ਹੋਵੇ ਅਤੇ ਇਸ ਵਿਚ ਪੁਲੀਟੀਕਲ ਮਾਹੌਲ ਨਹੀਂ ਪੈਦਾ ਹੋਣ ਦੇਣਾ ਚਾਹੀਦਾ ਤਾਕਿ ਲੜਕਿਆਂ ਨੂੰ ਉਥੇ ਐਸਾ ਮਾਹੌਲ ਮਿਲ ਸਕੇ ਕਿ ਉਹ ਸਹੀ ਤਾਲੀਮ ਹਾਸਲ ਕਰ ਸਕਨ । ਲੇਕਿਨ ਮੈਂ ਸਮਝਦਾ ਹਾਂ ਕਿ ਇਹ ਯੂਨੀਵਰਸਟੀ ਬਿਲਕੁਲ ਇਕ ਗੌਰਮਿੰਟ ਦਾ ਮਹਿਕਮਾ ਬਣਾ ਕੇ ਰਖ ਦਿਤੀ ਗਈ ਹੈ । Vice Chancellor ਨੂੰ ਤਾਂ Chancellor ਹੀ ਮੁਕੱਰਰ ਕਰੇਗਾ ਲੇਕਿਨ ਉਹ ਗੌਰਮਿੰਟ ਦੀ ਸਲਾਹ ਨਾਲ ਕਰੇਗਾ । Chancellor ਭਾਵੇਂ ਗਵਰਨਰ ਹੀ ਹੋਣਾ ਹੈ ਲੇਕਿਨ ਉਹ ਇਸ ਮਾਮਲੇ ਵਿਚ independent ਹੋਣਾ ਚਾਹੀਦਾ ਸੀ । ਇਸ ਤੋਂ ਇਲਾਵਾ ਗੌਰਮਿੰਟ ਦੀਆਂ ਨਾਮਜ਼ਦਗੀਆਂ ਇਤਨੀਆਂ ਹਨ ਕਿ ਇਹ ਯੂਨੀਵਰਸਟੀ ਗੌਰਮਿੰਟ department ਬਣਾ ਦਿੱਤੀ ਗਈ ਹੈ । ਪ੍ਰਿੰਸੀਪਲ ਸਾਹਿਬ ਨੇ ਕਿਹਾ ਸੀ ਕਿ ਗੌਰਮਿੰਟ ਜੋ ਹੁੰਦੀ ਹੈ ਉਹ ਗੌਰਮਿੰਟ ਦੇ ਸੈਕਟਰੀ ਹੁੰਦੇ ਹਨ । ਇਸਦਾ ਮਤਲਬ ਹੈ ਕਿ ਇਹ ਯੂਨੀਵਰਸਟੀ ਸੈਕਟਰੀਆਂ ਦੇ ਹੱਥ ਵਿਚ ਹੋਵੇਗੀ । ਅਸੀਂ public life ਵਿਚ ਰੋਜ਼ ਵੇਖਦੇ ਹਾਂ ਕਿ ਇਹ ਜੋ ਅਫਸਰ ਹਨ ਇਹ ਪਬਲਿਕ ਦੀ ਰਾਏ ਤੋਂ ਚਿੜ੍ਹ ਜਾਂਦੇ ਹਨ । ਜੇਕਰ ਕਿਸੇ ਸੈਕਟਰੀ ਨੂੰ ਕਿਹਾ ਜਾਵੇ ਕਿ ਇਸ ਤਰੀਕੇ ਨਾਲ ਫਲਾਣਾ ਕੰਮ ਕਰੋ ਤਾਂ ਦਿਲ ਵਿਚ ਜ਼ਰੂਰ ਸਮਝਦਾ ਹੈ ਕਿ ਗੱਲ ਤਾਂ ਠੀਕ ਹੈ ਲੇਕਿਨ ਉਸਨੂੰ ਇਸ ਗੱਲ ਦੀ ਤਕਲੀਫ ਹੁੰਦੀ ਹੈ ਕਿ ਮੈਂ ਵਡਾ ਅਫਸਰ ਹਾਂ, ਮੈਂ P. C. S. ਜਾਂ I. A. S. ਅਫਸਰ ਹਾਂ ਅਤੇ ਮੇਰੀ ਬੜੀ ਲਿਆਕਤ ਤੇ ਤਜਰੁਬਾ ਹੈ ਇਸ ਲਈ ਮੈਂ ਇਹ ਪਬਲਿਕ ਦੀ ਸਹੀ ਕਹੀ ਹੋਈ ਗਲ ਵੀ ਕਿਉ ਮੰਨਾਂ । ਉਹ ਹਮੇਸ਼ਾ ਚਿੜ੍ਹ ਕੇ ਹੀ ਬਾਤ ਕਰਦਾ ਹੈ । ਜੇਕਰ ਇਨ੍ਹਾਂ ਚੀਜ਼ਾਂ ਨੂੰ ਚਲਾਉਣਾ ਹੈ ਤਾਂ ਇਸ ਜ਼ਹਿਨੀਅਤ ਦਾ ਬਦਲਣਾ ਬਹੁਤ ਜ਼ਰੂਰੀ ਹੈ । ਇਸ ਯੂਨੀਵਰਸਟੀ ਵਿਚ nominated element ਬਹੁਤ ਹੈ ਤੇ elected element ਬਹੁਤ ਘਟ ਰਖਿਆ ਹੈ। ਜੇਕਰ ਨਾਮਜ਼ਦਗੀਆਂ ਜ਼ਰੂਰੀ ਹੀ ਕਰਨੀਆਂ ਹਨ ਤਾਂ ਘਟੋ ਘਟ ਇਹ ਤਾਂ ਕਰੋ ਕਿ elected ਤੇ nominated element ਬਰਾਬਰ ਬਰਾਬਰ ਹੋਵੇ । ਜੇਕਰ ਸਰਕਾਰ ਨੇ ਆਪਣੇ ਆਦਮੀ ਹੀ ਰਖਣੇ ਹਨ ਤਾਂ ਫਿਰ ਅਲੈਹਿਦਾ ਯੂਨੀਵਰਸਟੀ

ਬਣਾਉਣ ਦੀ ਕੀ ਲੋੜ ਹੈ । D. P. I. ਨੂੰ ਹੀ ਸਾਰੇ ਅਖਤਿਆਰਾਤ ਦੇ ਦਿਉ ਅਤੇ ਦੋ ਕਰੋੜ ਰੁਪਿਆ ਦੇ ਕੇ ਉਥੇ ਇਕ ਮਹਿਕਮਾ ਖੋਲ੍ਹ ਲਉ ਅਤੇ ਉਸਦੀ ਰਹਿਨੁਮਾਈ ਲਈ ਵਜ਼ੀਰ ਸਾਹਿਬ ਮੌਜੂਦ ਹਨ ਅਤੇ ਵਜ਼ੀਰ ਸਾਹਿਬ ਦੀ ਰਹਿਨੁਮਾਈ ਲਈ ਚੀਫ ਮਿਨਿਸਟਰ ਸਾਹਿਬ ਮੌਜੂਦ ਹਨ । (ਘੰਟੀ) ਜੇਕਰ ਵੇਖਿਆ ਜਾਵੇ ਤਾਂ ਅਕਸਰੀਅਤ ਨਾਮਜ਼ਦ ਕੀਤੇ ਤਬਕੇ ਦੀ ਹੀ ਹੈ ਅਤੇ ਉਹ ਸਾਰੇ ਇਨ੍ਹਾਂ ਦੇ ਆਪਣੇ ਆਦਮੀ ਹੋਣੇ ਹਨ । ਇਸ ਤੋਂ ਇਲਾਵਾ ਪੈਸੇ ਦੇਣ ਵਾਲੇ ਜਾਂ ਦਾਨ ਦੇਣ ਵਾਲੇ ਵੀ ਆਉਣਗੇ। ਇਸ ਤਰ੍ਹਾਂ ਕੋਈ 25/30 ਆਦਮੀ ਤਾਂ ਨਾਮਜ਼ਦਗੀ ਨਾਲ ਹੀ ਆ ਜਾਣੇ ਹਨ । ਤੁਸੀਂ ਨਾਮਜ਼ਦਗੀਆਂ ਵੀ ਕਰੋ ਲੇਕਿਨ ਕੁਝ element ਤਾਂ ਇਸ ਵਿਚ ਅਜਿਹਾ ਲਿਆਉ ਜਿਹੜਾ ਕਿ ਲੋਕਾਂ ਦੀਆਂ ਦਿਕਤਾਂ ਦਸ ਸਕੇ, students ਦੀ ਤਰਜਮਾਨੀ ਕਰ ਸਕੇ ਅਤੇ ਯੂਨੀਵਰਸਟੀ ਦੇ ਲੋਕਾਂ ਦੀਆਂ ਤਕਲੀਫਾਂ ਦਸ ਸਕੇ । ਚੀਫ ਜਸਟਿਸ ਕੀ ਤਕਲੀਫਾਂ ਦਸ ਸਕੇਗਾ । ਇਸ ਲਈ ਮੈਂ ਸਮਝਦਾ ਹਾਂ ਕਿ ਇਤਨੀ ਬੜੀ ਤਾਦਾਦ ਨਾਮਜ਼ਦ ਕੀਤੇ ਲੋਕਾਂ ਦੀ ਹੁੰਦੇ ਹੋਏ 15/20 ਆਦਮੀ elected ਵੀ ਹੋਣੇ ਚਾਹੀਦੇ ਹਣ । ਜਿਸ ਤਰ੍ਹਾਂ ਪੰਜਾਬ ਯੂਨੀਵਰਸਟੀ ਵਿਚ ਹੈ ਉਸੇ ਤਰ੍ਹਾਂ registered graduates ਵਿਚੋਂ ਵੀ ਲੋਕ ਲਏ ਜਾਣ ਅਤੇ ਇਸ ਹਾਉਸ ਵਿਚੋਂ ਵੀ ਮੈਂਬਰ ਬਣ ਜਾਣੇ ਚਾਹੀਦੇ ਹਨ । ਜਿਸ ਤਰ੍ਹਾਂ ਪੰਜਾਬ ਯੂਨੀਵਰਸਟੀ ਦਾ ਸੈਨਿਟ ਬਣਦਾ ਹੈ ਉਸੇ ਤਰ੍ਹਾਂ ਇਥੇ ਵੀ elected ਮੈਂਬਰ ਆਉਣੇ ਚਾਹੀਦੇ ਹਨ ਤਾਂ ਹੀ ਸਹੀ ਮਾਨਿਆਂ ਵਿਚ ਇਹ ਯੂਨੀਵਰਸਟੀ autonomous ਹੋਵੇਗੀ ਅਤੇ ਉਸ ਵਿਚ ਧੜੇ ਬੰਦੀ ਵੀ ਨਹੀਂ ਹੋਵੇਗੀ । ਇਸ ਤਰ੍ਹਾਂ Vice-Chancellor ਦੇ ਪਾਸ ਇਤਨੀ ਤਾਕਤ ਹੋਵੇਗੀ ਕਿ ਜਿਸ ਪਾਲੀਸੀ ਨੂੰ ਉਹ carry out ਕਰਨਾ ਚਾਹੇ ਕਰ ਸਕਦਾ ਹੈ (ਘੰਟੀ) ਤੇ ਮੈਂ ਅਰਜ਼ ਕਰਦਾ ਹਾਂ ਕਿ ਯੂਨੀਵਰਸਟੀ ਨੂੰ ਗੌਰਮਿੰਟ department ਨਾ ਬਣਾਉ ਬਲਕਿ ਇਸ ਵਿਚ ਯੂਨੀਵਰਸਟੀ ਦੇ ਸਾਰੇ ਲੁਆਜ਼ਮਾਤ ਪੂਰੇ ਕਰਕੇ ਇਸਨੂੰ ਯੂਨੀਵਰਸਟੀ ਦੀ ਸਹੀ ਸ਼ਕਲ ਦਿਉ ।

**शिक्षा मन्त्री** (श्री अमरनाथ विद्यालंकार) : जनाब इस बिल पर काफी बहस हो चुकी है हालांकि यह एक non-controversial Bill है। जिस रंगत में इस बिल को हमारे opposition के दोस्तों ने देखा है, उस में इसे नहीं देखना चाहिये था। मुझे जनाब यह शिकायत पहले भी रही है कि हमारे कुछ साथी debate में हिस्सा लेते हैं, अपनी बात कहते हैं और चल देते हैं, जवाब नहीं सुनते। इस से मुझे यह अंदाजा होता है कि जो बातें वह कहते हैं वह कहने के लिये ही होती हैं बहस में संजीदगी लाने के लिये नहीं कहते। मैं चाहता तो यह था कि मैं उन का जवाब न देता मगर मुश्किल यह है कि वह galleries को play करते हैं और कुछ बातें बाहर जाती हैं। इस लिये मैं उन का जवाब बात को साफ करने के लिये दूंगा ताकि सही बात जनता तक पहुंचे।

जनाब, इस House के सामने दो motion रखी गई हैं: एक circulation for public opinion के लिये और दूसरी Select Committee को इस बिल को भेजने के लिये।

जहां तक circulation का ताल्लुक है मैं यह बतलाना चाहता हूं कि यह रिपोर्ट निकले हुए काफी अर्सा हुआ, जनता के पास गई और गवर्नमैंट को भेजी गई। तो जो जनता से राय वाला मकसद है वह काफ़ी हद तक पूरा हो चुका है। अब मैं नहीं समझता कि इसे public opinion के लिए circulate करके खटाई में डालने वाली बात क्यों की जाए।

[शिक्षा मन्त्री]

श्री टंडन ने सिलेक्ट कमेटी में भेजने का प्रस्ताव रखा। उन्हें शायद नहीं मालूम कि सिलैक्ट कमेटी में तब भेजा जाता है कि जब असूल तो ठीक हों लेकिन उस की ड्राफ्टिंग में त्रुटि हो। उन के इस सुझाव से क्या मैं यह समझूं कि वह इस को इलतवा में डालना चाहते हैं ? श्री टंडन ने हिन्दुस्तान की एकता के लिये तकरीर की और बड़ी-बड़ी बातें integration की कीं लेकिन मैं यह महसूस करता हूं कि उन की तमाम तकरीर एकता को बर्बाद करने के लिये थी और इस से बढ़ कर दूसरी कोई तकरीर ऐसी नहीं हो सकती जो एकता को बर्बाद कर सके। और हिन्दू सिख में और अधिक खलीज पैदा कर सके।

*(At this stage Sardar Gurbachan Singh Bajwa a Member of the Panel of Chairmen occupied the Chair.)*

श्री बलराम दास टंडन : यह बिलकुल गलत है।

शिक्षा मन्त्री : मैं उनसे यह पूछना चाहता हूं कि वे जो आवाज़ उठाते हैं उससे दूसरी कम्युनिटी पर क्या असर पड़ता है? मैं दावे से कह सकता हूं कि अकाली दल के भाइयों की और जनसंघ के भाइयों की तकरीरें साम्प्रदायिक होती हैं। और यह जनसंघी भाई या अकाली भाई एक दूसरे को भड़काने के लिये जिम्मेदार हैं। आप पंजाब की फ़िज़ा को खराब करने के लिये तकरीरें करते हैं और फिर यह दावा करते हैं कि हम कौम परस्त हैं। बड़े अफसोस की बात है। जिन्होंने लाला जगत नारायण और प्रोफैसर शेर सिंह को सुना उनके ऊपर यह असर है कि जब तक यह भाई मौजूद हैं तब तक एकता के मार्ग में रोड़ा हैं। यह कहते हैं पंजाबी यूनिवर्सिटी बनाते हो तो हिन्दी यूनिवर्सिटी भी बनाओ। मैं नहीं समझता कि पंजाबी यूनिवर्सिटी बनाने से हिन्दी यूनिवर्सिटी के बनाने का सवाल कैसे पैदा होता है। राठी साहब ने कहा कि हिन्दी को बर्बाद करने के लिये यह चीज़ें हैं। चेयरमैन साहिब, मुझे अफसोस होता है कि हमारे भाई बगैर बिल को देखे हुए या पढ़े हुए तकरीरें कर देते हैं और न ही यह सारे मसलों को समझते हैं। हमारे दोस्त लाला जगत नारायण ऐजूकेशन मिनिस्टर ज़रूर रहे हैं लेकिन ऐसा मालूम होता है कि उन्होंने जैसे किसी मसले को समझा ही नहीं है। उन्होंने कह दिया कि इस नई यूनिवर्सिटी को क्यों बनाया जा रहा है। यह काम तो भाषा विभाग कर सकता है। मुझे इस बात की खुशी है कि चाहे जैसे भी यह प्रसंग आया हो लेकिन उन्होंने आज पहली बार भाषा विभाग की तारीफ तो की। वरना गवर्नमैंट के हर विभाग की वे बुराई ही किया करते हैं। लेकिन दुःख इस बात का है कि वे भाषा विभाग और पंजाबी यूनिवर्सिटी में कोई फर्क ही नहीं समझते। जो ऊंचे दर्जे की किताबें हैं वह भाषा विभाग तैयार नहीं करता वह यूनिवर्सिटी तैयार करती है। मेरे भाई शेर सिंह ने कहा कि अभी पंजाबी को 20/25 साल develop होने में लग जायेंगे। मैं समझता हूं कि उन्होंने भाषाओं के मसले की study नहीं की। मैं उन से पूछता हूं कि अगर यूनिवर्सिटी नहीं बनाई जाएगी तो कौन किताबें लिखेगा और कैसे development होगी। प्रोफैसर साहिब इस बात के हामी हैं कि शिक्षा का माध्यम अभी तक अंग्रेज़ी होनी चाहिए, क्योंकि हिन्दी और पंजाबी उन की दृष्टि में विकसित भाषाएं नहीं हैं। उन के इस विचार

से मैं समझता हूं कि उन की कौम पुस्ती अधूरी है क्योंकि जो आदमी देश की चौदह भाषाओं को अपना नहीं समझता वह आदमी कौम पुस्त नहीं है। चेयरमैन साहिब, मैं समझता हूं कि जो पंजाबी, हिन्दी और अन्य भाषाओं से प्यार नहीं करता वह कौमप्रस्त नहीं है। हकीकत में कौम प्रस्त वह है जो हिन्दुस्तान के ज़र्रे ज़र्रे से प्यार करने वाला है और फिर टंडन साहिब तो अपनी मातृ भाषा को ही पढ़ने से इनकार करते हैं। पंजाबी की development पर बहस के दौरान कुरुक्षेत्र यूनिवर्सिटी हिन्दी यूनिवर्सिटी और constitution पर बहस हुई। मैं समझता हूं कि हमारे साथियों ने फिरकादाराना ज़हनियत का मुज़ाहिरा किया है। राठी साहब ने कहा कि पंजाबी यूनिवर्सिटी से खतरा पैदा हो जायगा, लाला जगत नारायण जी ने कहा कि जहां पंजाबी का नाम है वहां हिन्दी का नाम भी जोड़ दिया जाय यानी पंजाबी का नाम लेते हो तो हिन्दी का नाम ज़रूर लो लेकिन, चेयरमैन साहिब यह जो रिपोर्ट है इस के 19 सफा पर कहा गया है—

> "Hindi being the national language, its study will be compulsory up to the graduate level. Provision should be made for advanced and specialized study of Hindi language and literature at post graduate level for those who may desire to pursue it."

अगर पंजाबी यूनिवर्सिटी के बिल में हिन्दी का पढ़ना compulsory बताया हो तो मैं नहीं समझता कि इस में हिन्दी का क्या नुकसान हो गया। प्रोफैसर शेर सिंह जी ने बहुत सी बातें कहीं जो कि इस बिल के साथ सम्बन्ध नहीं रखतीं इस लिये मैं उन का ज़िक्र नहीं करना चाहता। इसी तरह मैं राठी साहब से सिर्फ यही कहना चाहता हूं कि स्वतन्त्र पार्टी के नेता राजगोपालाचार्य हिन्दी का विरोध कर रहे हैं इस लिये वे पहले उन से बात कर लें फिर गवर्नमैंट को कसूरवार ठहराएं। आज की तकरीरें ज्यादा तर पुलिटीकल motive से की गईं वरना उन में कोई वज़न नहीं था। यह कहा गया कि ये सब बातें अकालियों को खुश करने के लिए की जा रही हैं। मैं उन्हें बताना चाहता हूं कि इस बात की चर्चा 1947 से लगातार चल रही है और इस बिल का खाका पटियाला में तैयार हो चुका था तो इस में अब कौन सा नया सवाल पैदा हुआ। यह भी कहा गया कि अगर यह बिल पास हो गया तो इस से झगड़ा होगा, फसाद होंगे वगैरह, वगैरह। मैं समझता हूं कि आप हिन्दी यूनिवर्सिटी की मांग करें तो गवर्नमैंट कब इनकार करती है, उर्दू की तरक्की के लिए कहें तो उस के लिए क्या नहीं किया जाता लेकिन जब पंजाबी यूनिवर्सिटी बनाने का सवाल सामने आए तो हिन्दी का झगड़ा खड़ा करना एक फिर्कादाराना ज़हनियत का मुज़ाहिरा करना है। दर असल रिजनल भाषाएं नदियां हैं और राष्ट्रीय भाषा एक महान समुद्र है। इस लिये रिजनल भाषाएं जितनी बढ़ेंगी उतना ही उन का प्रभाव हिन्दी पर पड़ेगा और अगर ये नदियां सूख गईं तो समुद्र भी सूख जायगा। जहां तक गवर्नर साहब का ताल्लुक है मैं यह अर्ज़ करना चाहता हूं कि मैं उस तारीख में तो नहीं जाना चाहता लेकिन, चेयरमैन साहिब, आप ऐजुकेशन मिनिस्टर थे इस लिये आप को मालूम है कि जब आप बिल लाए थे तो मौजूदा गवर्नर के साथ कोई इख्तलाफ नहीं हुआ था। वह हम से मश्विरा करते हैं और बहुत अच्छी तरह से बात चलती है इस लिए जो गवर्नर की advice लेते हैं उस का कोई फर्क नहीं पड़ता क्योंकि हमारा मन्शा यह नहीं है कि गवर्नमैंट यूनिवर्सिटी के काम में बहुत ज्यादा दखल दे या उस पर हावी हो।

[शिक्षा मन्त्री]

मैं हाउस को यकीन दिलाता हूं कि चाहे टंडन साहिब हों या उन के दूसरे साथी हों जो कि हर एक चीज़ को फिरका पुस्ती की रंगत में देखते हैं हम शुरू शुरू में इस चीज़ को उस रंगत से बचा कर रखना चाहते हैं। इस वक्त जो फ़िज़ा पैदा की गई है मैं उस से बहुत ज्यादा convince हुआ हूं और मेरा विचार है कि गवर्नमैंट को ज्यादा होशियार रहना चाहिए और constitution बनाते वक्त cautious रहना चाहिये ताकि फिरकादाराना फिज़ा जो कि इलैक्शन्ज़ के लिये पैदा की जा रही है उस का असर University पर न पड़े। हमें शुरू से ही सतर्क रहना चाहिये ताकि University के जो भी अधिकारी हों, मेम्बर हों वे ऐसे लोग हों जिन के कारण University का atmosphere साफ रहे। पंजाब यूनिवर्सिटी में कई तरह के सवाल पैदा किये जाते हैं। उन का ज़िक्र श्री रला राम जी ने भी किया है। हम उन खतरों से पंजाबी यूनिवर्सिटी को बचाना चाहते हैं। इस लिये गवर्नमैंट ने सोच समझ कर ये सब चीजें रखी हैं और यह दुरुस्त हैं। तीन चार साल के बाद जिस वक्त यूनिवर्सिटी अपना काम संभाल लेगी और हाउस महसूस करेगा तो गवर्नमैंट ने जो थोड़ा बहुत अपना दखल उस में रखा है वह हटा देगी और constitution बदल दी जाएगी। मेरे दोस्तों ने University Grants Commission की रिपोर्ट को नहीं पढ़ा। वह यूनिवर्सिटीज़ की Model constitution तैयार कर रही है। हम ने इस constitution को बनाते वक्त उस रिपोर्ट का ध्यान रखा है।

> "The principles enunciated in that Report and the general suggestions and recommendations in this behalf of other authoritative bodies such as the University Grants Commission have been kept in view while framing the constitutiton".

उन्होंने लिखा है : इसी तरह से elections के बारे में उन्होंने कहा है :

> "The elimination of elections should not be interpreted as want of confidence on the part of the Commission in the ability of those who will constitute the University to exercise their franchise in a responsible manner. We were guided in this chiefly by the experience of some of the older Universities and by our concern to keep the proposed University exempt from stresses and tensions which elections normally generate".

जिन लोगों ने इस रिपोर्ट को पढ़ा है वे जानते होंगे कि रिपोर्ट के आखिर में उन्होंने model constitution की suggestion दी। हम ने जो यह University Bill तैयार किया है यह उन्हीं lines पर तैयार किया है। Punjabi University Commission ने यह suggest किया.......(*Interruption*) इस लिये मैं यह समझता हूं कि जो चीज़ हम ने रखी है वह रिपोर्ट के खिलाफ नहीं रखी।

नाम के बारे में कहा गया कि Punjab University और Punjabi University में कुछ गड़बड़ हो जाएगी। मैं समझता हूं कि इस के साथ पंजाबी तो ज़रूर रहना चाहिये क्योंकि पंजाबी के साथ उस का वास्ता है। बाद में जिस वक्त हम फैसला कर लेंगे कि University किस जगह पर locate होनी चाहिये तो जैसा कि सरदार अजमेर सिंह जी ने कहा है उस के साथ उस स्थान का नाम जोड़ देंगे। लेकिन जो मेम्बर साहिबान यह कहते हैं कि इस का नाम ठीक नहीं है मुझे उन की मन्तक समझ नहीं आई।

अगर मेरे दोस्त चाहते हैं कि पंजाबी की तरक्की हो तो बिल पर कुछ constructive criticism करते। लेकिन आपोज़ीशन की तरफ से कोई constructive suggestion नहीं दी गई। कुछ साहिबान ने तो गलत रास्ते पर डालने की कोशिश की। मान साहिब ने कुछ suggestions दीं। जो तजवीज़ मैं ने रखी है उस को जल्दी ही मंजूर करना चाहिये और मुखालिफ पार्टी जो कि इस को फिरकादाराना रंगत दे रही है उस का ख्याल न करके इस चीज़ को सही रंगत देना चाहिये। हाउस को चाहिये कि वे इस बिल को सही रंगत में देखे और गलत रंगत में देखने की कोशिश न करे। इन शब्दों के साथ में अपनी तजवीज़ हाउस के सामने पेश करता हूं और आशा करता हूं कि इस को जल्दी ही मंजूर किया जाएगा।

**Mr. Chairman :** Question is—

That the Punjabi University Bill, 1961, be circulated for eliciting public opinion thereon by the 30th December, 1961.

*The motion was lost.*

**Mr. Chairman :** Question is—

That the Punjabi University Bill, as passed by the Punjab Legislative Council, be referred to the Select Committee consisting of :—

(1) Shri Amar Nath Vidyalankar, Minister-in-charge (Chairman),
(2) Sardar Ajmer Singh, M.L.A.,
(3) Sardar Bhupinder Singh Mann, M.L.A.,
(4) Sardar Rajinder Singh, M.L.A.,
(5) Shri Harbhagwan Maudgil, M.L.A.,
(6) Shri Prabodh Chandra, M.L.A.,
(7) Chaudhri Balbir Singh, M.L.A.,
(8) Chaudhri Inder Singh, M.L.A.,
(9) Sardar Dhanna Singh Gulshan, M. L.A.,
(10) Professor Sher Singh, M.L.A., and
(11) Shri Balram Dass Tandon, M.L.A.,

with a direction to make a report within two months.

*The motion was lost.*

**Mr. Chairman :** Question is—

That the Punjabi University Bill, as passed by the Punjab Legislative Council, be taken into consideration.

*The motion was carried.*

**Mr. Chairman :** Now the House will proceed to consider the Bill clause by clause.

SUB-CLAUSE (2) OF CLAUSE 1

**Mr. Chairman :** Question is—

That sub-clause (2) of Clause I stand part of the Bill.

*The motion was carried.*

